**ਪੂਰਵ-ਰਚਨਾ**

**ਕਹਾਣੀ ਸੰਗ੍ਰਹਿ**

1. ਨਚੀਕੇਤਾ ਦੀ ਮੌਤ 1998
(ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਲੋਂ
ਸਾਲ 2000 ਲਈ ਭਾਈ ਵੀਰ ਸਿੰਘ ਗਲਪ ਪੁਰਸਕਰ ਜੇਤੂ ਪੁਸਤਕ)
2. ਖੂਹ ਗਿੜਦਾ ਹੈ 2004
3. ਖ਼ੁਸ਼ਕ ਅੱਖ ਦਾ ਖ਼ਾਬ 2013

**ਜੀਵਨੀ**

4. ਤੁਰਦੇ ਪੈਰਾਂ ਦੀ ਦਾਸਤਾਨ 2003
(ਕ੍ਰਾਂਤੀਕਾਰੀ ਗੁਰੀਲੇ ਦਰਸ਼ਨ ਦੁਸਾਂਝ ਦੀ ਜੀਵਨ ਗਾਥਾ)
5. ਬਾਬਾ ਬੂਝਾ ਸਿੰਘ 2008
(ਗ਼ਦਰੀ ਦੇਸ਼ ਭਗਤ ਦੀ ਪੰਜਾਬੀ ਵਿਚ ਜੀਵਨੀ)
6. Baba Bujha Singh An Untold Story 2013
(ਗ਼ਦਰੀ ਦੇਸ਼ ਭਗਤ ਦੀ ਅੰਗਰੇਜ਼ੀ ਵਿਚ ਜੀਵਨੀ)

**ਤਰਕ/ਵਿਗਿਆਨ ਦਰਸ਼ਨ**

7. ਚਮਤਕਾਰਾਂ ਦੀ ਦੁਨੀਆਂ 2000

**ਸੰਪਾਦਨਾ**

8. ਨਰਕ ਕੁੰਡ (ਕਹਾਣੀ ਸੰਗ੍ਰਹਿ) 1997
9. ਜੈਮਲ ਸਿੰਘ ਪੱਡਾ (ਜੀਵਨ ਤੇ ਚੋਣਵੀਂ ਰਚਨਾ) 2005
10. ਪਾਸ਼ ਦੀ ਚੋਣਵੀਂ ਕਵਿਤਾ 2010
11. ਸੰਤ ਰਾਮ ਉਦਾਸੀ (ਸ਼ਖ਼ਸੀਅਤ ਅਤੇ ਸਮੁੱਚੀ ਰਚਨਾ) 2014
12. ਵਿਗਿਆਨ ਜੋਤ (ਦੋ-ਮਾਸਿਕ ਪਰਚਾ) 1997 ਤੋਂ

# ਸ਼ਾਇਦ ਰੰਮੀ ਮੰਨ ਜਾਏ

## ਤੇ ਹੋਰ ਕਹਾਣੀਆਂ

(ਕੁਲ 24 ਕਹਾਣੀਆਂ)

**ਅਜਮੇਰ ਸਿੱਧੂ**

**ਗ੍ਰੇਸ਼ੀਅਸ ਬੁਕਸ ਪਟਿਆਲਾ**

SHAYAD RAMMI MANN JAYE TE HOR KAHANIYAN
BY

AJMER SIDHU
c\o Jande Hair Dressers, Chandigarh Road,
Nawanshahr - 144514
Ph - 94630-63990
Email :- ajmersidhu2007@yahoo.co.in
Web blog : sidhuajmer.blogspot.com

Editor : Dr. Raminder Kaur

Title : Arman Graphics, Banga

writer photo : Siasat Singh Jammu



ISBN : 978-93-85670
Year : 2015
Price : Rs. 200

Published By
**Gracious Books**
Office : LIG-13 Phase-1 Urban Estate, Patiala.
SCO : 23 Shalimar Plaza Opp. Punjabi University, Patiala.
Ph-91-9815616558, 91-175-5007643
graciousbooks@yahoo.co.in
www.graciousbooks.in

**ਸਮਰਪਣ**

ਉਨ੍ਹਾਂ ਮੁਹੱਬਤਾਂ ਅਤੇ ਰਿਸ਼ਤਿਆਂ ਦੇ ਨਾਂ
ਜਿਨ੍ਹਾਂ ਆਪਣੇ ਪਿਆਰ ਦੀ ਮਰਹਮ ਨਾਲ
ਮੇਰੇ ਜ਼ਖ਼ਮੀ ਪਰ੍ਹਾਂ ਨੂੰ ਉੱਡਣਯੋਗ ਬਣਾਈ ਰੱਖਿਆ।

# ਤਰਤੀਬ

# ਸੰਪਾਦਕੀ

ਪੰਜਾਬੀ ਕਹਾਣੀ ਦਾ ਸਫ਼ਰ ਮਾਣਮੱਤਾ ਹੈ ਜਿਸ ਵਿਚ ਅਨੇਕਾਂ ਕਥਾਕਾਰਾਂ ਨੇ ਆਪੋ-ਆਪਣਾ ਯੋਗਦਾਨ ਪਾਇਆ ਹੈ। ਪੰਜਾਬੀ ਕਹਾਣੀ ਦੀ ਕਾਲ-ਵੰਡ ਕਰੀਏ ਤਾਂ ਚੌਥੇ ਪੜਾਅ ਦੇ ਸਥਾਪਤ ਕਹਾਣੀਕਾਰਾਂ ਵਿੱਚ ਅਜਮੇਰ ਸਿੱਧੂ ਦਾ ਨਾਂ ਵਿਸ਼ੇਸ਼ ਹੈ। ਉਹ ਨਵੇਂ ਪੋਚ ਦਾ ਕਥਾਕਾਰ ਹੈ। ਉਸਦੀਆਂ ਕਹਾਣੀਆਂ ਦਾ ਲਿਖਣ ਸਮਾਂ 1995 ਤੋਂ ਲੈ ਕੇ ਹੁਣ ਤਕ ਫੈਲਿਆ ਹੋਇਆ ਹੈ ਅਤੇ ਪਾਠਕਾਂ ਵਲੋਂ ਉਸਨੂੰ ਭਰਵਾਂ ਹੁੰਗਾਰਾ ਵੀ ਪ੍ਰਾਪਤ ਹੈ । ਅਜਮੇਰ ਸਿੱਧੂ ਨੇ ਸਾਹਿਤ ਪੜ੍ਹਨ ਅਤੇ ਲਿਖਣ ਤੋਂ ਇਲਾਵਾ ਪਿੰਡਾਂ ਵਿਚ ਥੀਏਟਰ ਅਤੇ ਪਿੰਡਾਂ ਦੇ ਖੋਜ ਕਾਰਜ ਸਬੰਧੀ ਕੰਮ ਵੀ ਕੀਤਾ ਹੈ।'ਨਵਾਂ ਜ਼ਮਾਨਾ' ਅਖਬਾਰ ਵਿਚ 'ਇਤਿਹਾਸ ਦੀਆਂ ਪੈੜਾਂ' ਵਰਗਾ ਕਾਲਮ ਚਲਾਉਣਾ ਉਸਦੀ ਇਸੇ ਪ੍ਰਾਪਤੀ ਦੀ ਇਕ ਲੜੀ ਹੈ ਪਰ ਉਸਦੀ ਮੂਲ ਪਛਾਣ ਕਹਾਣੀਕਾਰ ਵਜੋਂ ਹੀ ਬਣੀ ਹੈ।

ਉਸਦੀਆਂ ਤਿੰਨ ਕਥਾ ਪੁਸਤਕਾਂ ਨੇ ਪਾਠਕਾਂ ਨੂੰ ਨਵੀਂ ਪੰਜਾਬੀ ਕਹਾਣੀ ਨਾਲ ਜੋੜਿਆ ਹੈ। ਇਨ੍ਹਾਂ ਕਿਤਾਬਾਂ ਦੀਆਂ ਕਹਾਣੀਆਂ ਨੂੰ ਇਕ ਥਾਂ ਸੰਕਲਨ ਕਰਨ ਦਾ ਅਰਥ ਉਸਦੀ ਕਥਾ ਪਰੰਪਰਾ ਦੇ ਵਿਕਾਸ ਦੀਆਂ ਪਰਤਾਂ ਨੂੰ ਜਾਨਣਾ ਵੀ ਹੈ ਤੇ ਨਾਲ ਹੀ ਪੰਜਾਬੀ ਕਹਾਣੀ ਦੇ ਚੌਥੇ ਪੜਾਅ ਦੀ ਨਕਸ਼-ਨੁਹਾਰ ਨੂੰ ਸਮਝਣਾ ਵੀ ਹੈ। ਸਿੱਧੂ ਦੀ ਕਹਾਣੀ ਦਾ ਰਚਨਾ ਕਾਲ ਉਸ ਦੌਰ ਦੇ ਨਾਲ ਤੁਰਦਾ ਹੈ ਜਦੋਂ ਪੰਜਾਬੀ ਸਮਾਜ-ਸਭਿਆਚਾਰ ਵਿਸ਼ੇਸ਼ ਕਿਸਮ ਦੀਆਂ ਤਬਦੀਲੀਆਂ ਦੇ ਰੂ-ਬ-ਰੂ ਹੁੰਦਾ ਹੈ। ਇਹ ਦੌਰ ਵਿਸ਼ਵੀਕਰਣ, ਉਦਾਰੀਕਰਣ ਅਤੇ ਨਿੱਜੀਕਰਣ ਦੀਆਂ ਨੀਤੀਆਂ ਦੇ ਦਖ਼ਲ ਦਾ ਹੈ ਜਿਹੜਾ ਪਿਛੋਂ ਕਾਰਪੋਰੇਟ ਸੈਕਟਰ ਦੀ ਅੰਨ੍ਹੀ ਚੜ੍ਹਤ ਦੇ ਰੂਪ ਵਿਚ ਜ਼ਿੰਦਗੀ ਦੇ ਹਰ ਪਹਿਲੂ ਨੂੰ ਆਪਣੀ ਲਪੇਟ ਵਿਚ ਲੈ ਲੈਂਦਾ ਹੈ।

ਅਜਮੇਰ ਸਿੱਧੂ ਦੀ ਕਹਾਣੀ ਨੂੰ ਪੜ੍ਹਨਾ ਵੀਹਵੀਂ ਸਦੀ ਦੇ ਆਖ਼ਰੀ ਦਹਾਕੇ ਅਤੇ ਇੱਕੀਵੀਂ ਸਦੀ ਦੇ ਪਹਿਲੇ ਦਹਾਕੇ ਦੀ ਪੰਜਾਬੀ ਸੰਵੇਦਨਾ ਨੂੰ ਜਾਣਨਾ ਹੈ। ਇਹ ਦੌਰ ਵਿਸ਼ਵ ਪੱਧਰ 'ਤੇ ਅਤੇ ਸਥਾਨਕ ਪੱਧਰ 'ਤੇ ਆਈਆਂ ਅਨੇਕਾਂ ਤਬਦੀਲੀਆਂ ਦਾ ਗਵਾਹ ਹੈ। ਰੂਸ ਵਿਚ ਸਮਾਜਵਾਦੀ ਬਲਾਕ ਦਾ ਢਹਿ-ਢੇਰੀ ਹੋਣਾ ਪ੍ਰਗਤੀਵਾਦੀ ਸ਼ਕਤੀਆਂ ਲਈ ਇਕ ਵੰਗਾਰ ਬਣ ਕੇ ਸਾਹਮਣੇ ਆਉਂਦਾ ਹੈ ਜਦ ਕਿ ਅਮਰੀਕਾ ਦੇ ਆਰਥਿਕ ਮੰਦਵਾੜੇ ਦੀਆਂ ਤੰਦਾਂ ਪੂੰਜੀਵਾਦ ਦੇ ਮੂਧੇ ਮੂੰਹ ਡਿਗਣ ਵਿਚੋਂ ਤਲਾਸ਼ੀਆਂ ਜਾਂਦੀਆਂ ਹਨ। ਇਨ੍ਹਾਂ

ਘਟਨਾਵਾਂ ਦੇ ਸਮਾਂਤਰ ਵਿਸ਼ਵ ਵਿਆਪੀ ਪੱਧਰ 'ਤੇ ਫੈਲਦੇ ਵਿਸ਼ਵੀਕਰਨ ਦੇ ਮੰਡੀ ਕੇਂਦਰਿਤ ਵਿਕਾਸ ਨਾਲ ਆਮ ਆਦਮੀ ਦੀ ਲੁੱਟ ਦਾ ਜਿਹੜਾ ਅਧਿਆਇ ਖੁੱਲ੍ਹਦਾ ਹੈ, ਉਸਦੇ ਸਿੱਧੇ ਪ੍ਰਭਾਵ ਹੇਠਾਂ ਤੀਜੀ ਦੁਨੀਆਂ ਦੇ ਦੇਸ਼ ਆਉਂਦੇ ਹਨ ਜਿਥੋਂ ਦੀ ਸਮਾਜਿਕ-ਸਭਿਆਚਾਰਕ ਅਤੇ ਰਾਜਸੀ ਬਣਤਰ ਨਵੀਆਂ ਚੁਣੌਤੀਆਂ ਦੇ ਸਨਮੁੱਖ ਹੁੰਦੀ ਹੈ। ਪੰਜਾਬ ਵਰਗਾ ਭੂਗੋਲਿਕ ਖਿੱਤਾ ਵਿਸ਼ਵੀਕਰਣ ਦੇ ਪ੍ਰਭਾਵ ਅਧੀਨ ਜਿਸ ਕਿਸਮ ਦੇ ਰਾਜਸੀ , ਸਮਾਜਿਕ ਅਤੇ ਸਭਿਆਚਾਰਕ ਸੰਕਟਾਂ ਦੇ ਸਨਮੁਖ ਹੁੰਦਾ ਹੈ , ਉਸਨੂੰ ਸੰਵਾਦ ਦੇ ਨਜ਼ਰੀਏ ਤੋਂ ਪੇਸ਼ ਕਰਨਾ ਸਿੱਧੂ ਦੀ ਕਥਾ ਦਾ ਅਹਿਮ ਵਰਤਾਰਾ ਹੈ। ਇਸਦੇ ਨਾਲ-ਨਾਲ-ਪੰਜਾਬ ਦੀ ਜਗੀਰੂ ਸਭਿਆਚਾਰਕ ਬਣਤਰ ਦੇ ਘਿਣਾਉਣੇ ਅਵਸ਼ੇਸ਼ਾਂ ਦਾ ਮਨੁੱਖ ਮਾਰੂ ਕਿਰਦਾਰ ਪੇਸ਼ ਕਰਕੇ ਇਸਦਾ ਮਾਨਵਵਾਦੀ ਬਦਲ ਪੇਸ਼ ਕਰਨਾ ਉਸਦੀ ਕਥਾ ਦਾ ਅਹਿਮ ਤੱਤ ਹੈ।

ਸਿੱਧੂ ਦੀ ਕਹਾਣੀ ਉਸ ਦੌਰ ਵਿਚ ਆਪਣੀ ਹੋਂਦ ਧਾਰਨ ਕਰਦੀ ਹੈ ਜਦੋਂ ਜੁਝਾਰੂ ਤਾਸੀਰ ਵਾਲੀ ਪੰਜਾਬੀ ਸੰਵੇਦਨਾ ਉਪਭੋਗੀ, ਐਸ਼ੋ-ਇਸ਼ਰਤ ਅਤੇ ਭ੍ਰਿਸ਼ਟ ਕਿਸਮ ਦੀ ਘੇਰਾਬੰਦ ਸਥਿਤੀ ਭੋਗਦੀ ਹੈ। ਕਹਾਣੀਕਾਰ ਇਸ ਦੌਰ ਵਿਚ ਮਾਨਸਿਕ ਘੁੰਡੀਆਂ, ਜਾਤੀ ਪੱਧਰ ਦੀ ਸਾਹਿਤ-ਰਾਜਨੀਤੀ, ਅਖੌਤੀ ਵਰਜਿਤ ਰਿਸ਼ਤਾ ਪ੍ਰਬੰਧ ਅਤੇ ਸਮਾਜਵਾਦ ਦੇ ਸੁਪਨੇ ਦੀ ਅਪੂਰਤੀ ਵਾਲਾ ਕਥਾ ਸੰਸਾਰ ਸਿਰਜਣ ਦੀ ਥਾਂ ਨਾਬਰ ਚੇਤਨਾ ਵਾਲੇ ਕਥਾ ਪ੍ਰਬੰਧ ਦੀ ਰਚਨਾ ਕਰਦਾ ਹੈ। ਕੁੱਲ ਮਿਲਾ ਕੇ ਪਿਛਲੇ ਦੋ ਦਹਾਕਿਆਂ ਦੇ ਤੇਜ਼-ਤਰਾਰ ਪ੍ਰਭਾਵਾਂ ਦੀ ਲੜੀ ਵਿਚ ਪੰਜਾਬ ਦਾ ਸਮਾਜ, ਸਭਿਆਚਾਰ , ਧਰਮ, ਰਾਜਨੀਤੀ ਅਤੇ ਲੋਕ ਜੀਵਨ ਸਿੱਧੇ ਅਸਿੱਧੇ ਰੂਪ ਵਿਚ ਜਿਸ ਕਿਸਮ ਦੇ ਪੇਚੀਦਾ ਸੰਕਟ ਦੇ ਸਨਮੁਖ ਹੋਇਆ ਹੈ, ਸਿੱਧੂ ਦੀ ਕਹਾਣੀ ਇਨ੍ਹਾਂ ਪਰਤਾਂ ਨੂੰ ਉਘਾੜਦੀ ਹੈ। ਇੰਝ ਇਸ ਕਿਤਾਬ ਦੀ ਸੰਪਾਦਨਾ ਕਰਨਾ ਇਕ ਕਹਾਣੀਕਾਰ ਦੀ ਰਚਨਾ ਵਸਤੂ,ਦ੍ਰਿਸ਼ਟੀ ਅਤੇ ਰਚਨਾ ਬਣਤਰ ਨੂੰ ਜਾਣਨਾ ਹੀ ਨਹੀਂ ਸਗੋਂ ਉਨ੍ਹਾਂ ਦਹਾਕਿਆਂ ਦੀ ਪੀੜਾਂ ਮਾਰੀ ਪੰਜਾਬੀ ਸੰਵੇਦਨਾ ਨੂੰ ਸਮਝਣਾ ਵੀ ਹੈ ਜਿਹੜੀ ਵੱਖਰੀ ਕਿਸਮ ਦੇ ਪੰਜਾਬ ਸੰਕਟ ਨੂੰ ਰੂਪਮਾਨ ਕਰਦੀ ਹੈ।

ਇਸ ਕਥਾ-ਸੰਵਾਦ ਦਾ ਇਕ ਪਹਿਲੂ ਸਾਮਰਾਜੀ ਨੀਤੀਆਂ ਦੇ ਵਿਸ਼ਵ ਵਿਆਪੀ ਸੰਕਟਾਂ ਦਾ ਬਿਰਤਾਂਤ ਪ੍ਰਬੰਧ ਉਸਾਰ ਕੇ ਨਵੇਂ ਕਥਾ ਬਿਰਤਾਂਤ , ਨਵੀਆਂ ਸਮਾਜਿਕ ਚੁਣੌਤੀਆਂ ਤੇ ਨਵੀਆਂ ਬਿਰਤਾਂਤ ਵਿਧੀਆਂ ਨੂੰ ਪੇਸ਼ ਕਰਨ ਵਿਚ ਹੈ, ਦੂਜਾ ਪਹਿਲੂ ਪੰਜਾਬੀ ਮਨੁੱਖ ਦੀ ਵਲੂੰਧਰੀ ਸੰਵੇਦਨਾ ਫੜਨ ਦਾ ਹੈ । ਇਸਦੇ ਨਾਲ ਨਾਲ ਸਿੱਧੂ ਦਾ ਕਥਾ ਬੋਧ ਪੰਜਾਬ ਦੇ ਜਾਗੀਰੂ ਸਭਿਆਚਾਰ ਦੇ ਚੰਗੇ - ਮੰਦੇ ਪਹਿਲੂਆਂ ਨੂੰ ਵੀ ਨਮਸਕਾਰ ਜਾਂ ਤ੍ਰਿਸਕਾਰ ਦੀ ਥਾਂ ਸੰਵਾਦ ਦੇ ਨਜ਼ਰੀਏ ਤੋਂ ਪੇਸ਼ ਕਰਦਾ ਹੈ। ਪੰਜਾਬੀ ਸਮਾਜ ਇਸ ਦੌਰ ਵਿਚ ਜਿਹੜੇ ਚੌਰਾਹੇ 'ਤੇ ਖੜ੍ਹਾ ਹੈ ਉੱਥੇ ਇਕ ਪਾਸੇ ਵਿਸ਼ਵੀਕਰਨ ਦੀਆਂ ਮਿੱਥਾਂ ਦੀ ਭਰਮਾਰ ਹੈ, ਚਕਾਚੌਂਧ ਹੈ ਤੇ ਅੱਖਾਂ ਨੂੰ ਚੁੰਧਿਆਣ ਵਾਲੀ ਕਾਲੀ ਰੌਸ਼ਨੀ ਹੈ, ਦੂਜੇ ਪਾਸੇ

ਪੰਜਾਬੀ ਮਨੁੱਖ ਦੀ ਨਿਰਬਲਤਾ , ਨਿਤਾਣਾਪਨ ਤੇ ਉਪਭੋਗੀ ਮਾਨਸਿਕਤਾ ਹੈ। ਸਿੱਧੂ ਦੀ ਰਚਨਾਕਾਰੀ ਇੱਥੇ ਜਿਸ ਕਿਸਮ ਦੇ ਕਥਾ-ਐਕਸ਼ਨ ਦੀ ਸਿਰਜਣਾ ਕਰਦੀ ਹੈ ਉਹ ਪੰਜਾਬੀ ਬੰਦੇ ਦੇ ਮੂਲ ਸੁਭਾਅ ਵਾਲੀ ਨਾਬਰੀ ਦਾ ਵੇਲੇ ਸਿਰ ਛੇੜਿਆ ਰਾਗ ਹੈ ਜਿਹੜਾ 'ਸ਼ਾਇਦ ਰੰਮੀ ਮੰਨ ਜਾਏ' ਵਿਚ ਰੰਮੀ ਅਤੇ 'ਖੁਸ਼ਕ ਅੱਖ ਦਾ ਖ਼ਾਬ' ਵਿਚ ਜੋਧਿਕਾ ਦੇ ਰੂਪ ਵਿਚ ਹੈ। ਇਸ ਲਹਿਜੇ ਦੀਆਂ ਹੋਰ ਵੀ ਕਈ ਕਹਾਣੀਆਂ ਹਨ ਜਿਨ੍ਹਾਂ ਦਾ ਸੁਭਾਅ ਇਸ ਕਿਸਮ ਦੀ ਨਾਬਰੀ ਨਾਲ ਜੁੜਿਆ ਹੈ।

ਅਜਮੇਰ ਸਿੱਧੂ ਦੀ ਕਥਾ ਪੰਜਾਬ ਦੇ ਸਾਂਝੇ ਫਿਕਰਾਂ ਨੂੰ ਸੰਬੋਧਤ ਹੈ। ਉਹ ਸਮਕਾਲੀ ਸੰਕਟਾਂ ਦਾ ਰਵਾਇਤੀ ਪ੍ਰਗਤੀਵਾਦੀ ਦ੍ਰਿਸ਼ਟੀ ਵਾਂਗ ਸਿੱਧਾ ਵਿਰੋਧ ਕਰਨ ਦੀ ਥਾਂ ਕਹਾਣੀ ਨੂੰ ਸੰਵਾਦ ਦੀ ਕੁਠਾਲੀ ਵਿਚ ਪਾਉਂਦਾ ਹੈ ਤੇ ਪਾਠਕਾਂ ਨੂੰ ਵਿਗਿਆਨਕ, ਤਾਰਕਿਕ ਅਤੇ ਮਾਨਵਵਾਦੀ ਦ੍ਰਿਸ਼ਟੀ ਨਾਲ ਜੋੜ ਦਿੰਦਾ ਹੈ। ਇਸੇ ਕਰਕੇ ਉਸਦੀ ਕਹਾਣੀ ਵਿਚ ਪੀੜਤ ਪਾਤਰਾਂ ਦੇ ਅਨੇਕਾਂ ਰੂਪ ਹਨ, ਜਿਹੜੇ ਪੰਜਾਬ ਦੀ ਪੀੜਾਂ ਪਰੁੰਨੀ ਮਾਨਸਿਕਤਾ ਦੀ ਸਫਲ ਪੇਸ਼ਕਾਰੀ ਕਰਦੇ ਹਨ। 'ਇਕਬਾਲ ਹੁਸੈਨ ਮੋਇਆ ਨਹੀਂ ' ਵਰਗੀ ਕਹਾਣੀ ਲਿਖ ਕੇ ਉਸਨੇ '47 ਦੇ ਦੁਖਾਂਤ ਦੇ ਅਣਫੋਲੇ ਪੰਨੇ ਉਜਾਗਰ ਕੀਤੇ ਹਨ। ਇਸ ਕਹਾਣੀ ਬਾਰੇ ਪੰਜਾਬੀ ਦੇ ਪ੍ਰਸਿੱਧ ਆਲੋਚਕ ਮਰਹੂਮ ਡਾ. ਸਤਿੰਦਰ ਸਿੰਘ ਨੂਰ ਕਿਹਾ ਕਰਦੇ ਸਨ ਕਿ ਇਹ ਕਹਾਣੀ ਵੰਡ ਦੇ ਗਲਪ ਵਿਚ ਇਕ ਵੱਖਰੀ ਲਕੀਰ ਖਿੱਚਦੀ ਹੈ ਤੇ ਚੌਥੇ ਪੜਾਅ ਦੀ ਕਹਾਣੀ ਵਿਚ ਮਾਡਲ ਕਹਾਣੀ ਦਾ ਰੂਪ ਸਿਰਜਦੀ ਹੈ। ਵੰਡ ਦੇ ਸੰਤਾਪ ਦੀਆਂ ਹੋਰ ਵੀ ਕਈ ਪਰਤਾਂ ਉਸਦੀਆਂ ਕਹਾਣੀਆਂ 'ਨੋ ਮੈਨਜ਼ ਲੈਂਡ' ਅਤੇ 'ਬਲ਼ਦੇ ਚਿਰਾਗ਼' ਵਿਚ ਮਿਲਦੀਆਂ ਹਨ।

ਕਹਾਣੀ ਦੇ ਖੇਤਰ ਵਿਚ ਅਜਮੇਰ ਸਿੱਧੂ ਦਾ ਪਹਿਲਾ ਕਹਾਣੀ ਸੰਗ੍ਰਹਿ 'ਨਚੀਕੇਤਾ ਦੀ ਮੌਤ' 1998 ਵਿਚ ਛਪਦਾ ਹੈ ਜਿਸ ਨਾਲ ਪੰਜਾਬੀ ਕਹਾਣੀ ਦੇ ਖੇਤਰ ਵਿਚ ਨਵੀਂ ਕਹਾਣੀ ਦੇ ਪ੍ਰਭਾਵ ਪੈਦਾ ਹੋਣੇ ਸ਼ੁਰੂ ਹੁੰਦੇ ਹਨ। ਉਸਦੀ ਕਹਾਣੀ ਧਰਮ, ਸਮਾਜ ਅਤੇ ਸਭਿਆਚਾਰ ਦੇ ਖੇਤਰ ਦੀਆਂ ਸਥਾਪਿਤ ਮਿੱਥਾਂ ਨੂੰ ਤੋੜਦੀ ਹੈ,ਇਹ ਉਸਦੀ ਕਹਾਣੀ ਦਾ ਪਹਿਲਾ ਦੌਰ ਹੈ। ਉਸਦਾ ਦੂਜਾ ਕਹਾਣੀ ਸੰਗ੍ਰਹਿ 'ਖੂਹ ਗਿੜਦਾ ਹੈ ' 2004 ਵਿਚ ਛਪਦਾ ਹੈ, ਉਦੋਂ ਤੱਕ ਲੇਖਕ ਦੇਸ਼ ਭਗਤ ਸੂਰਮਿਆਂ ਦੀਆਂ ਜੀਵਨੀਆਂ ਲਿਖਦਾ ਹੈ,ਵਿਗਿਆਨਕ ਲੇਖ ਲਿਖਦਾ ਹੈ ਤੇ ਆਜ਼ਾਦੀ ਸੰਗਰਾਮੀਆਂ ਨਾਲ ਜੁੜੇ ਮੁੱਖ ਧਾਰਾ ਇਤਿਹਾਸ ਨੂੰ ਵੀ ਸੰਵਾਦ ਦੇ ਨਜ਼ਰੀਏ ਤੋਂ ਦੇਖਦਾ ਇਨ੍ਹਾਂ ਦੇ ਸਮਾਂਤਰ ਲੋਕ ਪੱਖੀ ਇਤਿਹਾਸ ਦੀ ਸਿਰਜਣਾ ਕਰਦਾ ਹੈ। ਸਿੱਧੂ ਇਸੇ ਪ੍ਰਭਾਵ ਅਧੀਨ ਦਰਸ਼ਨ ਦੁਸਾਂਝ ਵਰਗੇ ਪਾਤਰਾਂ ਦੀ ਨਿਵੇਕਲੀ ਸਿਰਜਣਾ ਕਰਕੇ 'ਦਿੱਲੀ ਦੇ ਕਿੰਗਰੇ' ਵਰਗੀ ਕਹਾਣੀ ਲਿਖਦਾ ਹੈ। ਇਸੇ ਕਹਾਣੀ ਦੀ ਤਰਜ 'ਤੇ ਉਹ ਆਪਣੀਆਂ ਹੋਰ ਕਹਾਣੀਆਂ ਵਿਚ ਦਿੱਲੀ ਦੇ ਤਖ਼ਤ ਨੂੰ ਹੀ ਨਹੀਂ ਬਲਕਿ ਸਾਮਰਾਜ ਦੇ ਤਖ਼ਤ ਨੂੰ ਵੰਗਾਰ

ਕੇ ਆਪਣੀ ਕਥਾ ਦਾ ਵਿਸਤਾਰ ਕਰਦਾ ਹੈ। ਲੇਖਕ ਦਾ ਤੀਜਾ ਕਹਾਣੀ ਸੰਗ੍ਰਹਿ 'ਖ਼ੁਸ਼ਕ ਅੱਖ ਦਾ ਖ਼ਾਬ' 2013 ਵਿਚ ਛਪਦਾ ਹੈ ਜਿਸ ਵਿਚ ਉਸਦੀ ਕਥਾ ਪੰਜਾਬ ਦੀਆਂ ਅੱਖਾਂ ਵਿਚ ਖੁਸ਼ਕ ਹੋ ਚੁੱਕੇ ਖੁਸ਼ਹਾਲੀ ਦੇ ਸੁਪਨੇ ਦਾ ਬਿਰਤਾਂਤ ਸਿਰਜਦੀ ਹੈ। ਇਨ੍ਹਾਂ ਕਿਤਾਬਾਂ ਸਮੇਤ ਦੇਸ਼ ਭਗਤਾਂ ਦੀਆਂ ਜੀਵਨੀਆਂ,ਵਿਗਿਆਨਕ ਲੇਖ ਸੰਗ੍ਰਹਿ ਅਤੇ ਸੰਪਾਦਤ ਪੁਸਤਕਾਂ ਵਜੋਂ 11 ਕਿਤਾਬਾਂ ਲਿਖਣੀਆਂ ਲੇਖਕ ਦੀ ਵੱਖਰੀ ਪ੍ਰਾਪਤੀ ਹੈ।

ਅਜਮੇਰ ਸਿੱਧੂ ਨੂੰ 'ਨਚੀਕੇਤਾ ਦੀ ਮੌਤ ' ਕਹਾਣੀ ਸੰਗ੍ਰਹਿ ਲਈ ਸੰਨ 2000 ਵਿਚ ਭਾਈ ਵੀਰ ਸਿੰਘ ਗਲਪ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ ਜੋ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਦਿੱਤਾ ਜਾਣ ਵਾਲਾ ਮਹੱਤਵਪੂਰਨ ਪੁਰਸਕਾਰ ਹੈ। ਸਿੱਧੂ ਨੂੰ ਸੰਨ 2000 ਵਿਚ ਜ਼ਿਲ੍ਹਾ ਸਾਹਿਤ ਕੇਂਦਰ ਗੁਰਦਾਸਪੁਰ ਵਲੋਂ ਪ੍ਰਿੰਸੀਪਲ ਸੁਜਾਨ ਸਿੰਘ ਉਤਸ਼ਾਹ ਵਰਧਕ ਪੁਰਸਕਾਰ, 2003 ਵਿਚ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਵਲੋਂ ਕਰਤਾਰ ਸਿੰਘ ਧਾਲੀਵਾਲ ਨਵ-ਪ੍ਰਤਿਭਾ ਪੁਰਸਕਾਰ ਅਤੇ 2004 ਵਿਚ ਕਾਮਰੇਡ ਦਰਸ਼ਨ ਦੁਸਾਂਝ ਦੀ ਜੀਵਨੀ 'ਤੁਰਦੇ ਪੈਰਾਂ ਦੀ ਦਾਸਤਾਨ' ਨੂੰ ਅਮਰ ਸਿੰਘ ਦੁਸਾਂਝ ਟਰੱਸਟ ਕੈਲੀਫੋਰਨੀਆਂ ਵੱਲੋਂ ਅਮਰ ਸਿੰਘ ਦੁਸਾਂਝ ਮੈਮੋਰੀਅਲ ਐਵਾਰਡ ਮਿਲਦਾ ਹੈ। ਲੇਖਕ ਦੀ ਵਿਸ਼ੇਸ਼ ਪ੍ਰਾਪਤੀ 2005-06 ਵਿਚ ਭਾਰਤੀ ਭਾਸ਼ਾ ਪ੍ਰੀਸ਼ਦ ਕਲਕੱਤਾ ਵਲੋਂ ਮਿਲਣ ਵਾਲਾ ਰਾਸ਼ਟਰੀ ਪੱਧਰ ਦਾ ਯੁਵਾ ਪੁਰਸਕਾਰ ਹੈ। 2008 ਵਿਚ ਸ਼ਹੀਦ ਭਗਤ ਸਿੰਘ ਸਪੋਰਟਸ ਕਲੱਬ ਚੀਮਾ ਕਲਾਂ (ਜਲੰਧਰ) ਵੱਲੋਂ ਕੁਲਵੰਤ ਸਿੰਘ ਵਿਰਕ ਐਵਾਰਡ ਅਤੇ ਗ਼ਦਰੀ ਬਾਬਾ ਬੂਝਾ ਸਿੰਘ ਦੀ ਜੀਵਨੀ 'ਤੇ ਲਿਖੀ ਕਿਤਾਬ ' ਬਾਬਾ ਬੂਝਾ ਸਿੰਘ ਗ਼ਦਰ ਤੋਂ ਨਕਸਲਵਾੜੀ ਤੱਕ' ਲਈ ਸੰਤ ਰਾਮ ਉਦਾਸੀ ਕੌਮਾਂਤਰੀ ਟਰੱਸਟ ਵੱਲੋਂ ਸਨਮਾਨਿਤ ਕੀਤਾ ਗਿਆ।ਇਸੇ ਤਰ੍ਹਾਂ ਹੋਰ ਵੀ ਅਨੇਕਾਂ ਸਾਹਿਤ ਸੰਸਥਾਵਾਂ ਵਲੋਂ ਅਜਮੇਰ ਸਿੱਧੂ ਨੂੰ ਸਨਮਾਨਿਤ ਕੀਤਾ ਜਾ ਚੁੱਕਾ ਹੈ।

ਕਹਾਣੀਕਾਰ ਅਜਮੇਰ ਸਿੱਧੂ ਦੀਆਂ ਕਹਾਣੀਆਂ ਬਾਰੇ ਖ਼ਾਸ ਗੱਲ ਇਹ ਹੈ ਕਿ ਉਸਦੀਆਂ ਕਹਾਣੀਆਂ ਕਿਸੇ ਵੀ ਵਾਦ ਜਾਂ ਵਿਚਾਰਧਾਰਾ ਦੀ ਜਕੜ ਤੋਂ ਮੁਕਤ ਹਨ। ਉਹ ਕਿਸੇ ਫਿਰਕੇ,ਜਾਤ,ਵਰਗ ਜਾਂ ਖੇਤਰ ਦੇ ਕਹਾਣੀਕਾਰ ਵਾਲੇ ਲੇਬਲ ਤੋਂ ਪਾਰ ਹੈ ਜਿਸ ਕਰਕੇ ਉਸਦੀ ਕਹਾਣੀ ਵਿਚ ਜਿਹੜੇ ਵਿਸ਼ੇ,ਪਾਤਰ ਜਾਂ ਕਥਾ ਪ੍ਰਸੰਗ ਆਉਂਦੇ ਹਨ, ਉਹ ਮੁੱਢਲੇ ਤੌਰ 'ਤੇ ਦੱਬੇ-ਘੁੱਟੇ ਤੇ ਹਾਸ਼ੀਅਤ ਪਛਾਣ ਵਾਲੇ ਹੁੰਦੇ ਹਨ।

ਵਰਤਮਾਨ ਦੀ ਕਹਾਣੀ ਦਾ ਇਕ ਪਛਾਣ ਚਿੰਨ੍ਹ ਇਸਦਾ ਬਹੁਪਰਤੀ ਹੋਣਾ ਹੈ। ਲੇਖਕ ਦੀਆਂ ਕਹਾਣੀਆਂ ਦਾ ਸੁਭਾਅ ਵੀ ਅਜਿਹਾ ਹੈ। ਉਹ ਕਥਾ ਦੇ ਇਕ ਬਿੰਦੂ 'ਤੇ ਆਪਣਾ ਤੌੜਾ ਝਾੜਨ ਦੀ ਥਾਂ ਇਸਦੀਆਂ ਡੂੰਘੀਆਂ ਅਤੇ ਲੰਮੇ ਦਾਅ ਦੀਆਂ ਤੰਦਾਂ ਫਰੋਲਦਾ ਹੈ। ਜਿਸ ਕਰਕੇ ਉਸਦੀ ਕਹਾਣੀ ਇਕ ਵਿਸ਼ੇ

ਦੀ ਥਾਂ ਬਹੁਪਰਤੀ ਵਿਸ਼ਿਆਂ ਨੂੰ ਆਪਣੇ ਕਲੇਵਰ ਵਿਚ ਲੈਂਦੀ ਹੈ। ਜਿਵੇਂ 'ਪੁਨਰ ਜਨਮ', 'ਉਣੀਂਦੀ ਨਦੀ', 'ਜਹਾਜ਼ ਵਾਲੀ ਟੈਂਕੀ' ਕਹਾਣੀਆਂ ਅੰਧ ਵਿਸ਼ਵਾਸ, ਡੇਰਿਆਂ ਦੀ ਕਰੂਪਤਾ, ਡੇਰਿਆਂ 'ਤੇ ਕਬਜ਼ੇ ਅਤੇ ਅਨਪੜ੍ਹ ਲੋਕਾਂ ਨੂੰ ਲੁੱਟਣ ਦੀਆਂ ਸਾਜਿਸ਼ਾਂ ਨੂੰ ਨੰਗਿਆਂ ਕਰਦੀਆਂ ਹਨ। 'ਜਹਾਜ਼ ਵਾਲੀ ਟੈਂਕੀ' ਕਹਾਣੀ ਪੰਜਾਬੀ ਬੰਦੇ ਦੇ ਵਿਦੇਸ਼ ਜਾਣ ਦੀ ਦੌੜ ਅਤੇ ਲੋਕਾਂ ਨੂੰ ਬਾਹਰ ਭੇਜਣ ਲਈ ਡੇਰਿਆਂ ਦੇ ਮੁਖੀਆਂ ਅਤੇ ਏਜੰਟਾਂ ਦੀ ਮਿਲੀਭੁਗਤ ਨੂੰ ਪੇਸ਼ ਕਰਦੀ ਹੈ। ਡੇਰਿਆਂ ਦੇ ਸਾਧ ਅਤੇ ਏਜੰਟ ਮਿਲਕੇ ਅਨਪੜ੍ਹ ਲੋਕਾਂ ਦੀ ਲਾਲਸਾ ਦਾ ਲਾਭ ਉਠਾਉਂਦੇ ਹਨ ਤੇ ਉਹਨਾਂ ਦਾ ਲਹੂ ਪੀਂਦੇ ਹਨ। ਨਾ ਉਹ ਇੱਧਰ ਦੇ ਰਹਿੰਦੇ ਹਨ ਨਾ ਉਹ ਉਧਰ ਦੇ ਰਹਿੰਦੇ ਹਨ ਅਤੇ ਆਪਣਾ ਸਭ ਕੁਝ ਲੁਟਾ ਕੇ ਨਸ਼ਿਆਂ ਵਿਚ ਗਰਕ ਹੋ ਜਾਂਦੇ ਹਨ।

'ਇਸ ਵਾਰ ਨਹੀਂ' ਕਹਾਣੀ ਜ਼ਿੰਦਗੀ ਨੂੰ ਮੁਹੱਬਤ ਕਰਨ ਵਾਲੀ ਔਰਤ ਦੀ ਉਸ ਤ੍ਰਾਸਦਿਕ ਸਥਿਤੀ ਨੂੰ ਪੇਸ਼ ਕਰਦੀ ਹੈ, ਜਿਸ ਵਿਚ ਉਸਦੇ ਨਾਲ ਨਾ ਪਤੀ ਹੈ ਨਾ ਪਰਿਵਾਰ। ਪਤੀ ਦੀ ਮੌਤ ਦਾ ਦੋਸ਼ ਉਸਦੇ ਸਿਰ ਮੜ੍ਹਿਆ ਜਾਂਦਾ ਹੈ। ਮਾਨਸਿਕ ਅਤੇ ਸਰੀਰਕ ਅਸੰਤੁਸ਼ਟੀ ਉਸ ਵਿਚ ਕਈ ਤਰ੍ਹਾਂ ਦੀਆਂ ਅਲਾਮਤਾਂ ਖੜੀਆਂ ਕਰ ਦਿੰਦੀ ਹੈ। ਉਹ ਆਪਣੇ ਨਾਲ, ਆਪਣੇ ਸਹੁਰਿਆਂ ਪੇਕਿਆਂ ਅਤੇ ਪੁੱਤ ਵੱਲੋਂ ਹੋਇਆ ਹਰ ਜ਼ੁਲਮ ਬਰਦਾਸ਼ਤ ਕਰਦੀ ਹੈ ਪਰ ਜਦੋਂ ਉਸੇ ਹੀ ਸਥਿਤੀ ਵਿਚ ਉਸਦੀ ਪੋਤਰੀ ਪੈਂਦੀ ਹੈ ਤਾਂ ਉਹ ਦ੍ਰਿੜ੍ਹ ਹੁੰਦੀ ਹੈ ਕਿ ਇਸ ਵਾਰ ਉਹ ਕੁਝ ਨਹੀਂ ਦੁਹਰਾਇਆ ਜਾਵੇਗਾ। ਉਹ ਉਸਨੂੰ ਜੀਵਨ ਦੇ ਹਨੇਰਿਆਂ ਵਿਚ ਗਵਾਚਣ ਨਹੀਂ ਦਿੰਦੀ। ਉਸਦੀ ਜ਼ਿੰਦਗੀ ਨੂੰ ਗ੍ਰਹਿਣ ਤੋਂ ਬਚਾਉਣ ਲਈ ਡਟ ਜਾਂਦੀ ਹੈ। 'ਬਾਰ ਵੇਲੇ ਦਾ ਸਕੂਟਰ' ਕਹਾਣੀ ਔਰਤ ਦੀ ਅਖੌਤੀ ਆਜ਼ਾਦੀ ਸੰਬੰਧੀ ਕਈ ਤਰ੍ਹਾਂ ਦੇ ਪ੍ਰਸ਼ਨ ਚਿੰਨ੍ਹ ਖੜ੍ਹੇ ਕਰਦੀ ਹੈ।

ਕਿਸੇ ਵੀ ਸਾਹਿਤਕ ਕਿਰਤ ਦੀ ਰਚਨਾਤਮਕਤਾ ਦੇ ਪਿੱਛੇ ਰਚਨਾਕਾਰ ਦੀ ਸੰਵੇਦਨਾ, ਵਸਤੂ-ਵਰਤਾਰੇ , ਯਥਾਰਥ ਨੂੰ ਵੇਖਣ ਦੀ ਨੀਝ, ਉਸਨੂੰ ਗ੍ਰਹਿਣ ਕਰਨ ਦੀ ਸਮਰੱਥਾ ਅਤੇ ਇਸ ਸਭ ਕੁਝ ਨੂੰ ਪ੍ਰਗਟਾਉਣ ਦੀਆਂ ਜੁਗਤਾਂ ਕੰਮ ਕਰ ਰਹੀਆਂ ਹੁੰਦੀਆਂ ਹਨ। ਇਨ੍ਹਾਂ ਨੁਕਤਿਆਂ ਦੇ ਆਧਾਰ 'ਤੇ ਹੀ ਕਿਸੇ ਟੈਕਸਟ ਨੂੰ ਸਮਝਿਆ ਜਾ ਸਕਦਾ ਹੈ। ਅਜਮੇਰ ਸਿੱਧੂ ਦੀਆਂ ਕਹਾਣੀਆਂ ਦੇ ਪਾਠ ਤੋਂ ਬਾਅਦ ਇਹ ਕਹਿਣਾ ਉਚਿਤ ਜਾਪਦਾ ਹੈ ਕਿ ਉਹ ਆਪਣੀ ਸੰਵੇਦਨਸ਼ੀਲਤਾ, ਤਾਰਕਿਕ ਸੋਚ, ਰਚਨਾਤਮਿਕ ਦ੍ਰਿਸ਼ਟੀ ਅਤੇ ਉਸਦੇ ਪ੍ਰਗਟਾਵੇ ਦੀਆਂ ਜੁਗਤਾਂ ਕਾਰਨ ਨਿਵੇਕਲਾ ਅਤੇ ਸੰਜੀਦਾ ਕਹਾਣੀਕਾਰ ਦਾ ਸਥਾਨ ਪ੍ਰਾਪਤ ਕਰਦਾ ਹੈ। ਅਜਮੇਰ ਸਿੱਧੂ ਦੀਆਂ ਕਹਾਣੀਆਂ ਵਿਚ ਮੁੱਖ ਥੀਮ ਜਾਂ ਕੇਂਦਰੀ ਵਿਸ਼ੇ ਦੇ ਨਾਲ ਜੁੜਵੇਂ ਕਈ ਉਪ-ਥੀਮ ਜਾਂ ਰੀਮ ਹੁੰਦੇ ਹਨ। ਉਹ ਮੂਲ ਥੀਮ ਨੂੰ ਹੋਰਨਾਂ ਰੀਮ ਦੇ ਨਾਲ ਜੋੜਕੇ ਕਹਾਣੀ ਦੀ ਬੁਣਤਰ ਵਿਚ ਸੰਘਣਾਪਨ ਪੈਦਾ ਕਰਦਾ ਹੈ ਪਰ ਇਸ ਤਰ੍ਹਾਂ ਕਿ ਉਸਦੀ ਇਹ ਜੁਗਤ ਪਾਠਕ ਨੂੰ ਕਹਾਣੀ ਸਮਝਣ ਵਿਚ ਰੋੜਾ

ਨਾ ਬਣੇ ਸਗੋਂ ਪਾਠਕ ਬਿਨਾਂ ਕਿਸੇ ਧੁੰਦ ਦੇ ਉਸਦੇ ਸੂਤਰਾਂ ਨੂੰ ਗ੍ਰਹਿਣ ਕਰ ਲੈਂਦਾ ਹੈ। ਉਸਦੀਆਂ ਕਹਾਣੀਆਂ 'ਥੇਹ' ਅਤੇ 'ਈਵਾਨ ਇਲੀਚ ਦੀ ਦੂਜੀ ਮੌਤ' ਭਾਵੇਂ ਏਡਜ਼ ਵਰਗੇ ਮਸਲੇ ਨੂੰ ਕੇਂਦਰ ਵਿਚ ਰੱਖਦੀਆਂ ਹਨ, ਪਰ ਇਸ ਮਸਲੇ ਦੀਆਂ ਜੜ੍ਹਾਂ ਸਿਰਫ਼ ਬੇਰੋਕ ਕਾਮੁਕਤਾ ਨਾਲ ਨਹੀਂ ਜੁੜੀਆਂ ਹੋਈਆਂ ਸਗੋਂ ਗਰੀਬੀ, ਵੇਸਵਾਚਾਰੀ, ਅੰਧਵਿਸ਼ਵਾਸ, ਘਟਦੀਆਂ ਜ਼ਮੀਨਾਂ , ਭਰਾਵਾਂ ਦੀਆਂ ਜਾਇਦਾਦ ਵੰਡੀਆਂ, ਭਈਆਵਾਦ, ਵਿਦੇਸ਼ ਦੀ ਖਿੱਚ, ਕੰਪਿਊਟਰ ਦੀ ਧੁਨ, ਕਲੱਬ ਕਲਚਰ, ਜਿਨਸੀ ਸੰਬੰਧਾਂ ਦੀ ਖੁੱਲ੍ਹ ਖੇਡ, ਨਸ਼ੇ, ਖੋਖਲਾਪਨ, ਗਰਜ਼ਾਂ ਦੇ ਸੰਬੰਧ, ਵਧੇਰੇ ਕਮਾਈ ਦੀ ਚਾਹਤ, ਅੱਯਾਸ਼ੀ ਅਤੇ ਹੋਰ ਅਨੇਕਾਂ ਸੂਤਰਾਂ ਨਾਲ ਜੁੜੀਆਂ ਹੋਈਆਂ ਹਨ। 'ਜਹਾਜ਼ ਵਾਲੀ ਟੈਂਕੀ' ਕਹਾਣੀ ਡੇਰਿਆਂ ਦੇ ਸਾਧਾਂ ਅਤੇ ਆਮ ਲੋਕਾਂ ਨੂੰ ਵਿਦੇਸ਼ ਭੇਜਣ ਵਾਲੇ ਏਜੰਟਾਂ ਦੀ ਮਿਲੀਭੁਗਤ ਦੇ ਨਾਲ-ਨਾਲ ਕਈ ਹੋਰ ਉੱਪ ਵਿਸ਼ੇ ਆਪਣੇ ਬਿਰਤਾਂਤ ਵਿਚ ਸਮੋਈ ਬੈਠੀ ਹੈ। ਨਸ਼ਿਆਂ ਦਾ ਹੱਦੋਂ ਵੱਧ ਸੇਵਨ, ਕਰਜ਼ੇ, ਗਹਿਣੇ ਪਈਆਂ ਜ਼ਮੀਨਾਂ, ਜ਼ਮੀਨ ਜਾਇਦਾਦ ਦੇ ਕਬਜ਼ੇ, ਭਰਾਵਾਂ ਦੀ ਜਾਇਦਾਦ ਵਿਚ ਵੰਡੀਆਂ ਫਸਲਾਂ ਦੀ ਤਬਾਹੀ, ਕਿਸਾਨਾਂ ਦੀਆਂ ਆਤਮ ਹੱਤਿਆਵਾਂ, ਮੰਡੀ ਦੀਆਂ ਚੀਜ਼ਾਂ ਦਾ ਆਕਰਸ਼ਣ ਮੁੱਖ ਵਿਸ਼ੇ ਦੇ ਨਾਲ ਚਲਦੇ ਹੋਏ ਕਹਾਣੀ ਦੀ ਬਣਤਰ ਵਿਚ ਸੰਘਣਤਾ ਪੈਦਾ ਕਰਨ ਵਾਲੇ ਉੱਪ ਵਿਸ਼ੇ ਹਨ।

ਅਜਮੇਰ ਸਿੱਧੂ ਦੀਆਂ ਤਕਰੀਬਨ ਸਾਰੀਆਂ ਕਹਾਣੀਆਂ ਉੱਤਮ-ਪੁਰਖੀ ਬਿਰਤਾਂਤ ਸ਼ੈਲੀ ਵਿਚ ਹਨ। ਕਹਾਣੀ ਸਿਰਜਣ ਦੀ ਉੱਤਮ ਪੁਰਖੀ ਜੁਗਤ ਰਾਹੀਂ ਹੀ ਕਹਾਣੀਕਾਰ ਮਨੁੱਖ ਦੇ ਅੰਦਰ ਦੀ ਇਕੱਲਤਾ, ਬੇਗਾਨਗੀ, ਨਿਰਾਸ਼ਾ ਅਤੇ ਖੰਡਿਤ ਸ਼ਖ਼ਸ਼ੀਅਤ ਨੂੰ ਗੰਭੀਰਤਾ ਨਾਲ ਚਿਤਰ ਸਕਦਾ ਹੈ। ਲੇਖਕ ਪਾਤਰਾਂ ਦੇ ਅੰਦਰਲੇ ਦਵੰਦ ਤਣਾਓ ਨੂੰ ਉਹਨਾਂ ਦੇ ਚੇਤਨ, ਅਵਚੇਤਨ ਦੀਆਂ ਕਈ ਪਰਤਾਂ ਰਾਹੀਂ ਪੇਸ਼ ਕਰਦਾ ਹੈ। ਲੇਖਕ ਇਤਿਹਾਸ ਅਤੇ ਮਿਥਿਹਾਸ ਨੂੰ ਅੰਤਰ ਪਾਠ ਦੇ ਤੌਰ 'ਤੇ ਵਰਤ ਕੇ ਜੀਵਨ ਦੀ ਜਟਿਲਤਾ ਅਤੇ ਬਹੁਪਾਸਾਰਤਾ ਨੂੰ ਪੇਸ਼ ਕਰਦਾ ਹੈ। 'ਨਚੀਕੇਤਾ ਦੀ ਮੌਤ', 'ਦ ਸੁਔਰਡ ਆਫ਼ ਬੰਦਾ ਸਿੰਘ ਬਹਾਦਰ', 'ਕੁਰੂਕਸ਼ੇਤਰ ਤੋਂ ਪਾਰ' ਅਤੇ 'ਇਕਬਾਲ ਹੁਸੈਨ ਮੋਇਆ ਨਹੀਂ', ਕਹਾਣੀਆਂ ਵਿਚ ਅੰਤਰਪਾਠ ਮੌਜੂਦਾ ਸਥਿਤੀ ਅਤੇ ਵਸਤੂ ਵੇਰਵਿਆਂ ਨੂੰ ਹੋਰ ਗਹਿਰਾ ਅਤੇ ਵਿਵੇਕਸ਼ੀਲ ਬਣਾਉਂਦਾ ਹੈ। ਆਪਣੇ ਤੋਂ ਪੂਰਵ ਪਾਠਾਂ ਨੂੰ ਵੀ ਕਹਾਣੀਕਾਰ ਨੇ ਆਪਣੀਆਂ ਕਹਾਣੀਆਂ ਵਿਚ ਜੁਗਤ ਦੇ ਤੌਰ 'ਤੇ ਵਰਤਿਆ ਹੈ ਜਿਵੇਂ 'ਈਵਾਨ ਇਲੀਚ ਦੀ ਦੂਜੀ ਮੌਤ'। ਚਿੱਠੀ ਪੱਤਰ ਦੀ ਜੁਗਤ ਅਤੇ ਡਾਇਰੀ ਸ਼ੈਲੀ ਰਾਹੀਂ ਵੀ ਕਹਾਣੀ ਬਿਰਤਾਂਤ ਦੀ ਰਚਨਾ ਕੀਤੀ ਹੈ। ਇਨ੍ਹਾਂ ਕਹਾਣੀਆਂ ਦੀ ਗਹਿਰਾਈ ਇਸਦੀ ਬਣਤਰ ਵਿਚ ਹੀ ਨਹੀਂ ਬੁਣਤਰ ਵਿਚ ਵੀ ਹੈ। ਪ੍ਰਤੀਕਾਤਮਕਤਾ ਉਸਦੀ ਕਹਾਣੀ ਦੇ ਆਰ-ਪਾਰ ਫੈਲੀ ਹੋਈ ਹੈ।

ਅਖ਼ੀਰ ਅਸੀਂ ਕਹਿ ਸਕਦੇ ਹਾਂ ਕਿ ਅਜਮੇਰ ਸਿੱਧੂ ਦਾ ਵਸਤੂ ਪ੍ਰਤੱਖਣ

ਅਤੇ ਵਸਤੂ ਪੇਸ਼ਕਾਰੀ ਉਸਨੂੰ ਬਾਕੀ ਕਹਾਣੀਕਾਰਾਂ ਤੋਂ ਵਖਰਾਉਂਦੀ ਹੈ। ਉਹ ਹਰੇਕ ਉਸ ਸਮੱਸਿਆ ਨੂੰ ਆਪਣੀਆਂ ਕਹਾਣੀਆਂ ਦੇ ਕਲਾਵੇ ਵਿਚ ਲੈਂਦਾ ਹੈ ਜਿਸ ਨਾਲ ਆਧੁਨਿਕ ਮਨੁੱਖ ਜੂਝ ਰਿਹਾ ਹੈ। ਉਸਦੀਆਂ ਕਹਾਣੀਆਂ ਦੇ ਮੌਲਿਕ ਅਤੇ ਨਿਵੇਕਲੇ ਵਿਸ਼ੇ ਆਮ ਮਨੁੱਖ ਦੀ ਜ਼ਿੰਦਗੀ ਦੀਆਂ ਜਟਿਲਤਾਵਾਂ ਨੂੰ ਉਘਾੜਦੇ ਹਨ। ਕਹਾਣੀਕਾਰ ਦੀ ਅਹਿਮੀਅਤ ਇਸ ਗੱਲ ਵਿਚ ਨਹੀਂ ਹੁੰਦੀ ਕਿ ਉਸਨੇ ਕਿੰਨੀਆਂ ਕਹਾਣੀਆਂ ਲਿਖੀਆਂ ਸਗੋਂ ਉਸਦੇ ਵਿਸ਼ਿਆਂ ਦੀ ਵੰਨਗੀ, ਉਹਨਾਂ ਦੀ ਸਾਰਥਕਤਾ ਅਤੇ ਉਸਦੀ ਇਤਿਹਾਸਕ ਦ੍ਰਿਸ਼ਟੀ ਤੋਂ ਹੁੰਦੀ ਹੈ ਜੋ ਸਾਡੀ ਜ਼ਿੰਦਗੀ ਨੂੰ ਵੇਖਣ ਸਮਝਣ ਦੇ ਤੌਰ-ਤਰੀਕੇ ਵਿਚ ਵਿਵਿਧਤਾ ਲਿਆਉਂਦੀ ਹੈ। ਉਹ ਹਰ ਪੱਖ ਤੋਂ ਪਰਪੱਕ ਕਹਾਣੀ ਲਿਖਣ ਵਾਲਾ ਸਮਰੱਥ ਕਹਾਣੀਕਾਰ ਹੈ। ਉਹ ਕਹਾਣੀ ਦੇ ਇਤਿਹਾਸਕ ਵਿਕਾਸ ਵਿਚ ਆਪਣਾ ਪੂਰਾ ਯੋਗਦਾਨ ਪਾ ਰਿਹਾ ਹੈ।ਇਸ ਕਿਤਾਬ ਦੀ ਸੰਪਾਦਨਾ ਕਰਦਿਆਂ ਲੇਖਕ ਦੀਆਂ ਛਪੀਆਂ ਕਿਤਾਬਾਂ ਦੇ ਰਚਨਾਕਾਲ ਦੇ ਅਨੁਸਾਰ ਹੀ ਕਹਾਣੀਆਂ ਨੂੰ ਉਸ ਤਰਤੀਬ ਵਿਚ ਨਹੀਂ ਰੱਖਿਆ ਗਿਆ ਹੈ ਤਾਂ ਜੋ ਪਾਠਕ ਨਵੀਂ ਪੜ੍ਹਤ ਨਾਲ ਲੇਖਕ ਦੀਆਂ ਕਹਾਣੀਆਂ ਬਾਰੇ ਸੰਵਾਦਕ ਧਾਰਨਾਵਾਂ ਬਣਾ ਸਕਣ। ਲੇਖਕ ਦੇ ਤਿੰਨ ਕਹਾਣੀ ਸੰਗ੍ਰਹਿਾਂ 'ਖੁਸ਼ਕ ਅੱਖ ਦਾ ਖ਼ਾਬ', 'ਖੂਹ ਗਿੜਦਾ ਹੈ' ਅਤੇ 'ਨਚੀਕੇਤਾ ਦੀ ਮੌਤ' ਦੇ ਅਨੁਸਾਰ ਤਰਤੀਬ ਵਿਚ ਰੱਖਿਆ ਗਿਆ ਹੈ। ਹਰ ਕਹਾਣੀ ਦੇ ਅੰਤ 'ਤੇ ਲਿਖਣ ਵਰ੍ਹਾ ਲਿਖ ਦਿੱਤਾ ਗਿਆ ਹੈ ਤਾਂ ਜੋ ਪਾਠਕ ਇਨ੍ਹਾਂ ਦਾ ਇਕ ਇਤਿਹਾਸਕ ਕ੍ਰਮ ਵਿਚ ਪ੍ਰਭਾਵ ਗ੍ਰਹਿਣ ਕਰ ਸਕਣ।

ਕੁੱਲ ਮਿਲਾ ਕੇ ਇਸ ਕਿਤਾਬ ਦੁਆਰਾ ਪਾਠਕਾਂ ਨੂੰ ਅਜਮੇਰ ਸਿੱਧੂ ਦੀ ਕਹਾਣੀ ਦੇ 'ਨਾਵਲੀ ਪਾਠ' ਦਾ ਅਹਿਸਾਸ ਹੋਵੇਗਾ ਅਤੇ ਕਹਾਣੀ ਦੀ ਰਵਾਇਤੀ ਪਰੰਪਰਾ ਵਿਚ ਨਵਾਂ ਵੱਢ ਮਾਰਨ ਵਾਲੀ ਸਿੱਧੂ ਦੀ ਕਹਾਣੀ ਦੇ ਵਸਤੂ, ਰੂਪ ਅਤੇ ਦ੍ਰਿਸ਼ਟੀ ਦੇ ਵਰਤਾਰਿਆਂ ਨੂੰ ਸਮਝਣ ਦਾ ਸਬੱਬ ਮਿਲੇਗਾ। ਉਸਦੀ ਕਥਾ ਹੋਰ ਵੀ ਵਿਕਾਸ ਕਰੇ, ਇਹ ਸਾਡੀ ਦਿਲੀ ਇੱਛਾ ਹੈ।

-**ਪ੍ਰੋ. ਰਮਿੰਦਰ ਕੌਰ** (ਡਾ.)
ਪੰਜਾਬੀ ਅਧਿਐਨ ਸਕੂਲ
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

# ਭੂਮਿਕਾ

ਪਿਛਲੇ ਡੇਢ ਦੋ ਦਹਾਕੇ ਦੇ ਸਮੇਂ ਤੋਂ ਨਵੀਂ ਪੀੜ੍ਹੀ ਦੇ ਜਿਹੜੇ ਲੇਖਕ ਕਹਾਣੀ-ਰਚਨਾ ਦੇ ਖੇਤਰ ਵਿਚ ਉਭਰ ਕੇ ਸਾਹਮਣੇ ਆਏ, ਉਹਨਾਂ ਵਿਚ ਅਜਮੇਰ ਸਿੱਧੂ ਦਾ ਨਾਮ ਉਘੜਵੇਂ ਰੂਪ ਵਿਚ ਸ਼ਾਮਲ ਹੈ। ਆਪਣੇ ਸਮਕਾਲੀ ਨਵੇਂ ਸਮਰੱਥਾਵਾਨ ਕਹਾਣੀਕਾਰਾਂ ਨਾਲੋਂ ਉਸ ਵਿਚ ਇਕ ਨਿਵੇਕਲਾਪਨ ਰਿਹਾ ਹੈ, ਜੋ ਉਸਨੂੰ ਬਹੁਤ ਸਾਰਿਆਂ ਨਾਲੋਂ ਅੱਡਰੀ ਪਛਾਣ ਦਿੰਦਾ ਹੈ। ਜਿਸ ਸਮੇਂ ਉਸਨੇ ਆਪਣੀ ਸਿਰਜਣਾਤਮਕ ਯਾਤਰਾ ਸ਼ੁਰੂ ਕੀਤੀ, ਉਸ ਸਮੇਂ ਸਾਹਿਤ ਦੀ ਸਮਾਜਕ ਸਾਰਥਕਤਾ ਦੇ ਸੰਕਲਪ ਨੂੰ ਤਿਲਾਂਜਲੀ ਦੇ ਕੇ ਜਿਨਸੀ ਖੁਲ੍ਹ-ਖੇਡ ਦੀ ਬਾਤ ਪਾਉਣ ਤਕ ਸੀਮਤ ਹੋਣ ਦੀ ਪ੍ਰਵਿਰਤੀ ਨੂੰ ਬਹੁਤ ਹਲਾਸ਼ੇਰੀ ਮਿਲ ਰਹੀ ਸੀ ਅਤੇ ਕਹਾਣੀ ਦੀ ਵਿਧਾ ਵਿਚ ਖਾਸ ਤੌਰ 'ਤੇ ਇਸ ਪ੍ਰਵਿਰਤੀ ਦੇ ਪ੍ਰਚਲਨ ਦੇ ਸੰਕੇਤ ਉਭਰ ਰਹੇ ਸਨ। ਕਿੰਨੇ ਹੀ ਨਵੇਂ ਪੁਰਾਣੇ ਲੇਖਕ ਵਸਤੂ ਸਮੱਗਰੀ ਦੀ ਚੋਣ ਅਤੇ ਉਸਦੇ ਗਲਪੀ ਰੂਪਾਂਤਰਣ ਵਿਚ ਉਲਾਰ ਦਾ ਸ਼ਿਕਾਰ ਬਣ ਰਹੇ ਸਨ। ਇਹ ਸਮਝਿਆ ਜਾ ਰਿਹਾ ਸੀ ਜਿਵੇਂ ਔਰਤ ਮਰਦ ਦੇ ਜਾਇਜ਼ ਨਾਜਾਇਜ਼ ਰਿਸ਼ਤਿਆਂ ਦੀ ਬਾਤ ਹੀ ਜ਼ਿੰਦਗੀ ਦਾ ਇਕੋ ਇਕ ਸੱਚ ਹੈ, ਜੋ ਸਾਹਿਤ-ਸਿਰਜਣਾ ਦਾ ਵਿਸ਼ਾ ਬਣਨ ਦੇ ਯੋਗ ਹੈ। ਆਪਣੀ ਵਿਚਾਰਧਾਰਕ ਪਕਿਆਈ ਸਦਕਾ ਅਜਮੇਰ ਸਿੱਧੂ ਅਜਿਹੇ ਉਲਾਰ ਤੋਂ ਬਚਿਆ ਰਿਹਾ। ਉਸਦੇ ਵਸਤੂ-ਜਗਤ ਦਾ ਘੇਰਾ ਵੀ ਸੀਮਤ ਨਹੀਂ ਸੀ ਅਤੇ ਉਸਦੀ ਦ੍ਰਿਸ਼ਟੀਗਤ ਪਹੁੰਚ ਵੀ ਵਿਸ਼ਾਲ ਮਾਨਵੀ ਸਰੋਕਾਰਾਂ ਨੂੰ ਆਪਣੇ ਕਲਾਵੇ ਵਿਚ ਲੈਂਦੀ। ਇਹੋ ਤੱਥ ਹੀ ਅਜਮੇਰ ਸਿੱਧੂ ਦੇ ਨਿਵੇਕੇਲਪਨ ਦਾ ਆਧਾਰ ਬਣਦਾ ਹੈ। ਸਾਹਿਤ-ਰਚਨਾ ਦੇ ਖੇਤਰ ਵਿਚ ਆਪਣੀ ਹੁਣ ਤਕ ਦੀ ਯਾਤਰਾ ਦੌਰਾਨ ਉਸਨੇ ਇਸ ਨਿਵੇਕਲੇਪਨ ਨੂੰ ਬਣਾਈ ਰੱਖਿਆ ਹੈ ਅਤੇ ਆਪਣੀ ਰਚਨਾ ਨੂੰ ਮਾਨਵੀ ਤੇ ਸਮਾਜਕ ਸਰੋਕਾਰਾਂ ਤੋਂ ਵਿਰਵੀ ਅਰਥ-ਵਿਹੂਣੀ ਸ਼ਬਦ-ਲੀਲ੍ਹਾ ਨਹੀਂ ਬਣਨ ਦਿੱਤਾ। ਵੈਸੇ ਸਮਾਜਕ ਸਰੋਕਾਰਾਂ ਤੋਂ ਵਿਮੁਖ ਹੋਣ ਦੀ ਪ੍ਰਵਿਰਤੀ ਨੂੰ ਹੁਣ ਸਮੁੱਚੀ ਕਹਾਣੀ-ਰਚਨਾ ਦੇ ਖੇਤਰ ਵਿਚ ਵੀ ਕਾਫੀ ਠੱਲ੍ਹ ਪੈ ਚੁੱਕੀ ਹੈ।

ਹੱਥਲੀ ਪੁਸਤਕ ਅਜਮੇਰ ਸਿੱਧੂ ਦੀਆਂ ਹੁਣ ਤੱਕ ਦੀਆਂ 24 ਕਹਾਣੀਆਂ ਦਾ ਸੰਕਲਨ ਹੈ। ਇਹ ਕਹਾਣੀਆਂ ਪਹਿਲਾਂ ਤਿੰਨ ਪੁਸਤਕਾਂ 'ਨਚੀਕੇਤਾ ਦੀ ਮੌਤ' (1998), 'ਖੂਹ ਗਿੜਦਾ ਹੈ' (2004) ਅਤੇ 'ਖੁਸ਼ਕ ਅੱਖ ਦਾ ਖਾਬ' (2013) ਵਿਚ ਛਪ ਚੁੱਕੀਆਂ ਹਨ। ਇਹਨਾਂ ਤਿੰਨਾਂ ਹੀ ਪੁਸਤਕਾਂ ਨੇ ਪਾਠਕਾਂ ਆਲੋਚਕਾਂ

ਦਾ ਧਿਆਨ ਵੀ ਖਿੱਚਿਆ ਸੀ ਅਤੇ ਇਹਨਾਂ ਰਾਹੀਂ ਅਜਮੇਰ ਸਿੱਧੂ ਦੀ ਕਹਾਣੀ-ਕਲਾ ਦੀ ਨਿਸ਼ਾਨਦਹੀ ਵੀ ਹੋਈ ਸੀ। ਪਰ ਸਮੁੱਚੀਆਂ ਕਹਾਣੀਆਂ ਦੇ ਇਕੋ ਸਮੇਂ ਇਕ ਥਾਂ ਇਕੱਠਿਆਂ ਪ੍ਰਕਾਸ਼ਤ ਹੋਣ ਦਾ ਆਪਣਾ ਮਹੱਤਵ ਹੈ। ਇਸ ਨਾਲ ਕਹਾਣੀਕਾਰ ਵਜੋਂ ਉਸ ਦੀ ਹੋਰ ਵਧੇਰੇ ਚੰਗੀ ਤਰ੍ਹਾਂ ਪਛਾਣ ਤਾਂ ਹੁੰਦੀ ਹੀ ਹੈ, ਉਸ ਦੀ ਸਾਹਿਤਕ ਯਾਤਰਾ ਨੂੰ ਇਤਿਹਾਸਕ ਵਿਕਾਸ ਕ੍ਰਮ ਵਿਚ ਵੀ ਵੇਖ ਸਕਣ ਦਾ ਮੌਕਾ ਮਿਲਦਾ ਹੈ। ਇੰਝ ਵੇਖਦਿਆਂ ਪਤਾ ਚਲਦਾ ਹੈ ਕਿ ਅਜਮੇਰ ਸਿੱਧੂ ਨੇ ਸਾਹਿਤ-ਸਿਰਜਣਾ ਦੀ ਆਪਣੀ ਯਾਤਰਾ ਕਾਫੀ ਤਕੜੇ ਪੈਰੀਂ ਆਰੰਭ ਕੀਤੀ ਸੀ। ਸਮੇਂ ਦੇ ਬੀਤਣ ਅਤੇ ਅਨੁਭਵ ਦੀ ਗਹਿਰਾਈ ਨਾਲ ਉਸਦੀ ਦ੍ਰਿਸ਼ਟੀਗਤ ਪਹੁੰਚ ਅਤੇ ਕਹਾਣੀ ਕਹਿਣ ਦੀ ਜੁਗਤ ਵਿਚ ਨਿਖਾਰ ਤਾਂ ਅਵੱਸ਼ ਆਇਆ ਹੈ, ਪਰ ਸਮੁੱਚੇ ਤੌਰ 'ਤੇ ਉਸਦੀ ਪਹਿਲਾਂ ਰਚੀ ਅਤੇ ਹੁਣ ਦੀ ਕਹਾਣੀ ਵਿਚ ਕੋਈ ਵੱਡਾ ਅੰਤਰ ਨਹੀਂ। ਪਹਿਲੇ ਸੰਗ੍ਰਹਿ ਦੀ ਪਹਿਲੀ ਕਹਾਣੀ 'ਥੇਹ' ਅਤੇ ਤੀਜੀ ਪੁਸਤਕ ਦੀ ਆਖਰੀ ਕਹਾਣੀ 'ਖੁਸ਼ਕ ਅੱਖ ਦਾ ਖ਼ਾਬ' ਤੋਂ ਇਹ ਭਲੀ ਭਾਂਤ ਪ੍ਰਮਾਣਤ ਹੁੰਦਾ ਹੈ। ਦੋਵੇਂ ਕਹਾਣੀਆਂ ਇਕੋ ਜਿੰਨੀਆਂ ਪੜ੍ਹਨ ਤੇ ਮਾਨਣਯੋਗ ਹਨ। ਦੋਨਾਂ ਵਿਚ ਹੀ ਪੇਸ਼ ਪਾਤਰਾਂ ਦੀਆਂ ਸਥਿਤੀਆਂ ਤੇ ਸਮੱਸਿਆਵਾਂ ਨੂੰ ਮਾਨਵੀ ਹਮਦਰਦੀ ਦੀ ਭਾਵਨਾ ਸਹਿਤ ਯਥਾਰਥ ਰੂਪ ਵਿਚ ਚਿਤਰਿਆ ਗਿਆ ਹੈ। ਪਰਿਵਾਰਕ ਤੇ ਸਮਾਜਕ ਰਿਸ਼ਤਿਆਂ ਵਿਚਲੀ ਪੇਚੀਦਗੀ ਦੀ ਬਾਤ ਪਾਉਂਦੀਆਂ ਦੋਵੇਂ ਕਹਾਣੀਆਂ ਦੀ ਗੋਂਦ ਅਜਿਹੀ ਹੈ ਕਿ ਇਹਨਾਂ ਵਿਚ ਪ੍ਰਸੰਗਵਸ ਕਿੰਨੇ ਹੀ ਹੋਰ ਮਸਲੇ, ਡਾਕਟਰੀ ਇਲਾਜ ਬਨਾਮ ਅੰਧ ਵਿਸ਼ਵਾਸ, ਧੀ ਬਨਾਮ ਪੁੱਤਰ, ਲਿੰਗਕ ਵਿਹਾਰ ਬਨਾਮ ਨੈਤਿਕਤਾ ਅਤੇ ਪਰਵਾਸ ਧਾਰਨ ਦੀ ਪ੍ਰਕਿਰਿਆ ਤੇ ਹਕੀਕਤ ਆਦਿ, ਸਹਿਜ ਰੂਪ ਵਿਚ ਸਮੋਏ ਮਿਲ ਜਾਂਦੇ ਹਨ। 'ਥੇਹ' ਵਿਚਲੇ ਮੁਖ ਪਾਤਰ ਕਰਨੈਲ਼ ਸਿੰਘ ਨੇ ਆਪਣੀ ਧੀ ਜਸਪਿੰਦਰ ਦਾ ਛੇਤੀ ਛੇਤੀ ਵਿਆਹ ਕਰਕੇ ਉਸਨੂੰ ਕੈਨੇਡਾ ਤੋਰ ਦਿੱਤਾ ਸੀ ਤਾਂ ਜੁ ਉਹ ਭਈਏ ਨਾਲ ਬਣੇ ਸੰਬੰਧਾਂ ਕਰਕੇ ਘਰ ਪਰਿਵਾਰ ਦੀ ਨਮੋਸ਼ੀ ਦਾ ਕਾਰਨ ਨਾ ਬਣੇ, ਜਦਕਿ ਖੁਦ ਕਰਨੈਲ ਸਿੰਘ ਪਤਨੀ ਦੇ ਚਲਾਣਾ ਕਰ ਜਾਣ ਮਗਰੋਂ ਆਪਣੀ ਸਰੀਰਕ ਤ੍ਰਿਪਤੀ ਲਈ ਖੁਲ੍ਹੇ ਆਮ ਸ਼ਹਿਰ ਵਿਚ ਧੰਦਾ ਕਰਦੀ ਗੋਰਖਣ ਕੋਲ ਜਾਂਦਾ ਰਿਹਾ ਸੀ। ਕੈਨੇਡਾ ਵਿਚ ਰਹਿੰਦਾ, ਜਸਪਿੰਦਰ ਲਈ ਢੂੰਡਿਆ ਗਿਆ ਪਤੀ, ਮੱਖਣ ਸਿੰਘ ਏਡਜ਼ ਦਾ ਮਰੀਜ਼ ਹੁੰਦਿਆਂ ਹੋਇਆਂ ਚਾਰ ਸਾਲ ਤਕ ਉਸਦਾ ਸਰੀਰ ਨੋਚਣ ਪਿੱਛੋਂ ਖੁਦ ਤਾਂ ਸੰਸਾਰ ਤੋਂ ਵਿਦਾਅ ਹੋ ਹੀ ਗਿਆ, ਜਸਪਿੰਦਰ ਤੇ ਉਸਦੀ ਨੰਨ੍ਹੀ ਬੱਚੀ ਨੂੰ ਵੀ ਵਿਰਾਸਤ ਵਿਚ ਇਹ ਰੋਗ ਦੇ ਗਿਆ। ਖੁਦ ਕਰਨੈਲ ਸਿੰਘ ਹੁਣ ਨਾਮੁਰਾਦ ਬਿਮਾਰੀ ਨਾਲ ਪੀੜਤ ਲਗਪਗ ਮਰਗ ਬਿਸਤਰ 'ਤੇ ਪਿਆ ਹੈ, ਜਦਕਿ ਜਸਪਿੰਦਰ ਸਮਝਦੀ ਹੈ ਕਿ ਉਸਦੇ ਪਿਉ ਨੇ ਧੱਕੇ ਨਾਲ ਉਸਦਾ ਵਿਆਹ ਕਰ ਕੇ ਉਸ ਨਾਲ ਧਰੋਹ ਕਮਾਇਆ ਸੀ। 'ਖੁਸ਼ਕ ਅੱਖ ਦਾ ਖ਼ਾਬ' ਵਿਚ ਔਲਾਦ ਤੋਂ ਵਾਂਝੀ ਰਹੀ ਕੁਲਵਿੰਦਰ ਸਿੰਘ ਤੇ ਜਸਪਾਲ ਦੀ ਜੋੜੀ ਵੱਲੋਂ ਗੋਦ ਲਈ ਧੀ

ਜੋਧਿਕਾ ਸਾਊ ਤੇ ਜ਼ਿੰਮੇਵਾਰ ਸੰਤਾਨ ਦਾ ਪ੍ਰਮਾਣ ਦਿੰਦੀ ਹੋਈ ਉਹਨਾਂ ਦਾ ਪੂਰਾ ਖਿਆਲ ਰਖਦੀ ਹੈ। ਪਰਵਾਸ ਧਾਰਨ ਲਈ ਆਸਟਰੇਲੀਆ ਜਾਂ ਕੈਨੇਡਾ ਦੀ ਚੋਣ ਪਿੱਛੇ ਜੋਧਿਕਾ ਦੀ ਇਹ ਸੋਚ ਕਾਰਜਸ਼ੀਲ ਰਹਿੰਦੀ ਹੈ ਕਿ ਕਿਹੜੇ ਦੇਸ਼ ਵਿਚ ਸੌਖਿਆਂ ਉਹ ਮਾਪਿਆਂ ਨੂੰ ਬੁਲਾ ਕੇ ਆਪਣੇ ਕੋਲ ਰੱਖ ਸਕਦੀ ਹੈ। ਉਸਦਾ ਕਹਿਣਾ ਹੈ ਕਿ ਲੋੜੀਂਦੀ ਅਕਾਦਮਿਕ ਯੋਗਤਾ ਹਾਸਲ ਕਰ ਲੈਣ ਪਿੱਛੋਂ ਉਹ ਕੈਨੇਡਾ ਚਲੀ ਜਾਵੇਗੀ, ਆਪਣਾ ਵਰ ਲੱਭੇਗੀ ਤੇ ਉਹਨਾਂ ਨੂੰ ਵੀ ਉੱਥੇ ਬੁਲਾ ਲਵੇਗੀ। ਇਸਦੇ ਟਾਕਰੇ ਕੁਲਵਿੰਦਰ ਤੇ ਜਸਪਾਲ ਵਾਲੀ ਸਥਿਤੀ ਦਾ ਹੀ ਸਾਹਮਣਾ  ਕਰਨ ਵਾਲੇ ਜੌਹਲ ਪਰਿਵਾਰ ਵੱਲੋਂ ਬਹੁਤ ਤਰਲਿਆਂ ਨਾਲ ਡਾਕਟਰੀ ਇਲਾਜ ਰਾਹੀਂ ਹਾਸਲ ਕੀਤਾ ਪੁੱਤਰ ਪਰਮਵੀਰ ਪੂਰੀ ਤਰ੍ਹਾਂ ਵਿਗੜਿਆ ਹੋਇਆ ਹੈ। ਜਾਇਦਾਦ ਹਾਸਲ ਕਰਨ ਦੀ ਖ਼ਾਤਰ ਉਹ ਆਪਣੇ ਮਾਪਿਆਂ ਨਾਲ ਹੱਥੋਪਾਈ ਤਕ ਹੀ ਸੀਮਤ ਨਹੀਂ ਰਹਿੰਦਾ, ਸਗੋਂ ਸਮੇਂ ਸਮੇਂ ਸੁੱਤੇ ਪਿਆਂ 'ਤੇ ਬਿਜਲਈ ਕਿਰਨਾਂ ਸੁੱਟਣ ਰਾਹੀਂ ਉਹਨਾਂ ਨੂੰ ਮਾਰ ਮੁਕਾਉਣ ਤਕ ਦੀ ਯੋਜਨਾ ਉੱਤੇ ਅਮਲ ਕਰਦਾ ਹੈ। ਸਮੇਂ ਦੀ ਚੋਖੀ ਵਿੱਥ ਨਾਲ ਲਿਖੀਆਂ ਹੋਈਆਂ ਵਿਰੋਧੀ ਸਥਿਤੀਆਂ ਨੂੰ ਸਮਾਨਾਂਤਰ ਰੂਪ ਵਿਚ ਪੇਸ਼ ਕਰਦੀਆਂ ਇਹ ਦੋਵੇਂ ਕਹਾਣੀਆਂ ਖ਼ੂਨ ਦੇ ਰਿਸ਼ਤਿਆਂ ਅਤੇ ਆਪੂੰ ਬਣਾਏ ਗਏ ਰਿਸ਼ਤਿਆਂ ਬਾਰੇ ਰਵਾਇਤੀ ਸੋਚ ਨੂੰ ਰੱਦ ਕਰਦੀਆਂ ਹੋਈਆਂ ਮਾਨਵਵਾਦੀ ਦ੍ਰਿਸ਼ਟੀ ਤੋਂ ਰਿਸ਼ਤਿਆਂ ਦਾ ਇਕ ਨਵਾਂ ਪਰਿਪੇਖ ਸਿਰਜਦੀਆਂ ਹਨ।

ਇਹਨਾਂ ਦੇ ਵਿਚ-ਵਿਚਾਲੇ ਦੇ ਸਮੇਂ ਵਿਚ ਲਿਖੀਆਂ 'ਖੂਹ ਗਿੜਦਾ ਹੈ' ਤੇ 'ਹੈਲੋ ਡੌਂਗ' ਨਾਉਂ ਦੀਆਂ ਕਹਾਣੀਆਂ ਵੀ ਰਿਸ਼ਤਿਆਂ ਦੇ ਕੱਚ ਸੱਚ ਨੂੰ ਹੀ ਪੇਸ਼ ਕਰਦੀਆਂ ਹਨ। 'ਖੂਹ ਗਿੜਦਾ ਹੈ' ਵਿਚਲਾ ਨੌਜਵਾਨ ਯੁਧਵੀਰ ਸਿੰਘ ਉਰਫ ਮਿਸਟਰ ਰੀਪੂ 'ਖੁਸ਼ਕ ਅੱਖ ਦਾ ਖ਼ਾਬ' ਵਾਲੇ ਪਰਮਵੀਰ ਦਾ ਹੀ ਇਕ ਬਦਲਵਾਂ ਰੂਪ ਹੈ। ਆਦਰਸ਼ਹੀਣਤਾ ਦਾ ਸ਼ਿਕਾਰ ਤੇ ਆਪਣੇ ਹੀ ਸੁਆਰਥ ਤਕ ਸੀਮਤ ਵਿਗੜੀ ਹੋਈ ਨਵੀਂ ਪੀੜ੍ਹੀ ਦਾ ਪ੍ਰਤੀਨਿਧ ਹੈ ਯੁਧਵੀਰ। ਮੱਧਵਰਗੀ ਮਾਪਿਆਂ ਨੇ ਉਸਨੂੰ ਮਹਿੰਗੇ ਪ੍ਰਾਵੀਵੇਟ ਸਕੂਲਾਂ ਤੇ ਫਿਰ ਯੂਨੀਵਰਸਿਟੀ ਵਿਚ ਪੜ੍ਹਾਉਣ ਲਈ ਅਥਾਹ ਪੈਸੇ ਲੁਟਾਏ ਹਨ। ਪੜ੍ਹਾਈ ਤਾਂ ਜਿਹੋ ਜਿਹੀ ਉਸਨੇ ਕੀਤੀ ਸੋ ਕੀਤੀ, ਪਰ ਕੰਪਿਊਟਰ ਜੁਗ ਦੀਆਂ ਨਵੀਆਂ ਤਕਨੀਕਾਂ ਦਾ ਸਹਾਰਾ ਲੈਂਦਾ ਹੋਇਆ ਉਹ ਅਜਿਹੀ ਖੋਜ ਦੇ ਨਤੀਜੇ ਹਾਸਲ ਕਰਨ ਲਈ ਤਤਪਰ ਹੈ ਜਿਹਨਾਂ ਦੀ ਵਰਤੋਂ ਰਾਹੀਂ ਉਹ ਆਪਣੇ ਮਾਪਿਆਂ ਤੋਂ ਛੁਟਕਾਰਾ ਹਾਸਲ ਕਰ ਸਕੇ ਅਤੇ ਇੰਝ ਉਹਨਾਂ ਦੀ ਜਾਇਦਾਦ ਦਾ ਮਾਲਕ ਹੋ ਸਕੇ। ਯੁੱਧਵੀਰ ਦਾ ਪਿਉ ਰਣਜੋਧ ਸਿੰਘ ਭਾਵੇਂ ਹੁਣ ਪਹਿਲਾਂ ਵਰਗਾ ਕਾਮਰੇਡ ਤਾਂ ਨਹੀਂ ਰਿਹਾ, ਤਦ ਵੀ ਉਹ ਆਪਣੇ ਪੁੱਤਰ ਦੇ ਗ਼ੈਰ ਸਮਾਜੀ ਤੇ ਆਦਰਸ਼-ਵਿਹੂਣੇ ਤਥਾ ਕਥਿਤ ਮਾਡਰਨ ਜੀਵਨ-ਵਿਹਾਰ ਨੂੰ ਪ੍ਰਵਾਨ ਨਾ ਕਰਦਾ ਹੋਇਆ ਉਸ ਬਾਰੇ ਬੇਦਖਲੀ ਦਾ ਨੋਟਿਸ ਪ੍ਰਕਾਸ਼ਤ ਕਰਨ ਲਈ ਮਜ਼ਬੂਰ ਹੁੰਦਾ ਹੈ। ਪਰਿਵਾਰ ਵਿਚ ਤੇ ਰਿਸ਼ਤਿਆਂ ਦੇ

ਨਿਭਾਅ ਵਿਚ ਹੀ ਮੌਕਾਪ੍ਰਸਤੀ ਤੇ ਸੁਆਰਥ ਦੀ ਬਾਤ ਪਾਉਂਦੀ ਇਕ ਮਾਰਮਿਕ ਕਹਾਣੀ ਹੈ 'ਹੈਲੋ ਡੌਗ', ਜਿਸ ਵਿਚ ਲੋੜ ਤੇ ਮੌਕੇ ਅਨੁਸਾਰ ਕੁੱਤੇ ਨੂੰ ਪਿਆਰਨ ਤੇ ਦੁਰਕਾਰਨ ਦੀ ਹਕੀਕਤ ਨੂੰ ਚਿੰਨ੍ਹ ਦੀ ਪੱਧਰ ਉੱਤੇ ਵਰਤਿਆ ਗਿਆ ਹੈ। ਇਸ ਕਹਾਣੀ ਵਿਚ ਆਪਣੇ ਦੋਸਤ ਦੀ ਵਿਧਵਾ ਮਾਸੀ ਤੇ ਉਸਦੀਆਂ ਦੋ ਧੀਆਂ ਦੇ ਪਰਿਵਾਰ ਲਈ ਜਸਦੀਪ ਏਨਾ ਜ਼ਿਆਦਾ ਸਹਾਇਕ ਰਿਹਾ ਕਿ ਉਹ ਮਾਸੀ ਲ਼ਈ ਪੁੱਤਰ ਤੇ ਉਸਦੀਆਂ ਧੀਆਂ ਦਾ ਪਿਆਰਾ ਵੀਰ ਸੀ। ਵੱਡੀ ਧੀ ਦੇ ਵਿਆਹੇ ਜਾਣ ਪਿੱਛੋਂ ਜਦੋਂ ਘਰ ਵਿਚ ਮਾਸੀ ਦੇ ਜੁਆਈ ਦਾ ਪ੍ਰਵੇਸ਼ ਹੋ ਜਾਂਦਾ ਹੈ ਤਾਂ ਜਸਦੀਪ ਨੂੰ ਅਜਿਹੀ ਸਥਿਤੀ ਦਾ ਸਾਹਮਣਾ ਕਰਨਾ ਪੈਂਦਾ ਹੈ ਜਿਸ ਵਿਚ ਮਾਸੀ ਦਾ ਘਰ ਉਸ ਲਈ ਨਿਰਾਦਰ, ਮਾਨਸਿਕ ਸੰਤਾਪ ਤੇ ਨਮੋਸ਼ੀ ਦੇਣ ਤੋਂ ਵੱਧ ਕੁਝ ਨਹੀਂ। ਮਾਸੀ ਦੇ ਪਰਿਵਾਰ ਲਈ ਕੀਤੀ ਉਸਦੀ ਸਾਰੀ ਕੁਰਬਾਨੀ ਦਾ ਕੋਈ ਅਰਥ ਨਹੀਂ ਰਹਿ ਜਾਂਦਾ। ਬਦੇਸ਼ ਵਿਚ ਬੈਠੀ ਆਪਣੀ ਕਲਪਤ ਮੰਗੇਤਰ ਨੂੰ ਕਲਪਨਾ ਵਿਚ ਹੀ ਪਾਈਆਂ ਉਸਦੀਆਂ ਚਿੱਠੀਆਂ ਰਾਹੀ ਸਾਹਮਣੇ ਆਉਂਦੀ ਇਹ ਸਾਰੀ ਕਹਾਣੀ ਬਿਰਤਾਂਤਕ ਜੁਗਤ ਦੀ ਵਰਤੋਂ ਦੇ ਪੱਖ ਤੋਂ ਵੀ ਬਹੁਤ ਨਿਵੇਕਲੀ ਹੈ।

ਪ੍ਰਾਪਤ ਸਮਾਜ ਵਿਚ ਔਰਤ ਦੀ ਸਥਿਤੀ ਦੀਆਂ ਵਿਭਿੰਨ ਪਰਤਾਂ ਦੇ ਵੇਰਵੇ ਅਜਮੇਰ ਸਿੱਧੂ ਦੀਆ ਕਹਾਣੀਆਂ ਵਿਚ ਬਹੁਤ ਕਲਾਤਮਕ ਰੂਪ ਵਿਚ ਉਭਰੇ ਹਨ। 'ਇਸ ਵਾਰ ਨਹੀਂ', 'ਸ਼ਾਇਦ ਰੰਮੀ ਮੰਨ ਜਾਏ', 'ਉਣੀਂਦੀ ਨਦੀ', 'ਨਾਸੂਰ' ਅਤੇ 'ਪਿੱਠ ਭੂਮੀ' ਵਿਚ ਸਾਡੇ ਸਮਾਜਕ, ਸਭਿਆਚਾਰਕ, ਧਾਰਮਿਕ ਤੇ ਆਰਥਿਕ ਵਰਤਾਰੇ ਦੇ ਕਈ ਪੱਖ ਸਾਹਮਣੇ ਆਉਂਦੇ ਹਨ, ਪਰ ਉਹਨਾਂ ਦੇ ਅੰਤਰਗਤ ਮੁਖ ਤੌਰ 'ਤੇ ਔਰਤ ਦੀ ਸਥਿਤੀ ਧਿਆਨ ਖਿੱਚਦੀ ਹੈ। 'ਨਾਸੂਰ' ਤੇ 'ਪਿੱਠਭੂਮੀ' ਨਾਂ ਦੀਆਂ ਕਹਾਣੀਆਂ ਵਿਚ ਇਕ ਅਜਿਹੀ ਔਰਤ ਦਾ ਚਿਤਰਨ ਹੈ ਜਿਸਦੇ ਪਰਨਾਏ ਜਾਣ ਦੀ ਲੋੜ ਦੀ ਪੂਰਤੀ ਵੱਲੋਂ ਉਸਦੇ ਮੰਗਲੀਕ ਹੋਣ ਕਰਕੇ ਅਤੇ ਫਿਰ ਪੇਕੇ ਪਰਿਵਾਰ ਦੀ ਬੇਧਿਆਨੀ ਕਰਕੇ ਦੇਰੀ ਹੁੰਦੀ ਰਹੀ। ਇਸ ਸਥਿਤੀ ਵਿਚ ਆਪਣੀ ਸਰੀਰਕ ਤ੍ਰਿਪਤੀ ਲਈ ਪਹਿਲਾਂ ਉਹ ਘਰ ਦੇ ਨੌਕਰ ਨਾਲ ਅਤੇ ਫਿਰ ਆਪਣੇ ਲਈ ਸਹਾਰਾ ਬਣਨ ਵਾਲੇ ਜੋਤਸ਼ੀ ਨਾਲ ਜੁੜ ਗਈ ਸੀ। ਜੇ ਅਖੀਰ ਉਸਦਾ ਵਿਆਹ ਹੋਇਆ ਵੀ ਤਾਂ ਏਸੇ ਪਿਛੋਕੜ ਕਰਕੇ ਹੀ ਛੇਤੀ ਪਿੱਛੋਂ ਉਹ ਪਤੀ ਵੱਲੋਂ ਤਿਆਗ ਦਿੱਤੀ ਗਈ। ਪਤੀ ਤੇ ਮਾਪਿਆਂ ਵੱਲੋਂ ਦੁਰਕਾਰੀ ਜਾਣ 'ਤੇ ਜੋਤਸ਼ੀ ਕੇਦਾਰ ਨਾਥ ਤਿਰਪਾਠੀ ਉਸਦਾ ਤੇ ਉਸਦੇ ਬੱਚੇ ਦਾ ਸਹਾਰਾ ਬਣਿਆ ਰਿਹਾ ਹੈ। ਪਰ ਕਠੋਰ ਸਮਾਜਕ ਮਰਯਾਦਾ ਉਸਦੀ ਏਸ ਸਥਿਤੀ ਨੂੰ ਪ੍ਰਵਾਨਗੀ ਦੇਣ ਲਈ ਤਿਆਰ ਨਹੀਂ। ਏਥੋਂ ਤਕ ਕਿ ਉਹ ਆਪਣੇ ਪੁੱਤਰ ਦੀ ਕਰੋਪੀ ਦੀ ਵੀ ਸ਼ਿਕਾਰ ਹੁੰਦੀ ਹੈ, ਜਿਸਨੂੰ ਆਪਣੀ ਥਾਂ ਮਾਂ ਉੱਤੇ ਗਿਲਾ ਹੈ ਕਿ ਉਸਨੂੰ ਹਰਾਮੀ ਹੋਣ ਦੀ ਗਾਲ਼ ਸੁਣਨੀ ਪੈਂਦੀ ਰਹੀ ਹੈ।

ਔਰਤ ਦੀ ਪ੍ਰਕਿਰਤਕ ਹੋਂਦ ਅਤੇ ਸਮਾਜ ਮਰਯਾਦਾ ਨਾਲ ਉਸਦੀ ਟੱਕਰ ਦੀ ਬਾਤ ਹੋਰ ਵੀ ਵਧੇਰੇ ਸੰਵੇਦਨਸ਼ੀਲ ਰੂਪ ਵਿਚ ਪਾਈ ਗਈ ਹੈ 'ਇਸ

ਵਾਰ ਨਹੀਂ' ਸਿਰਲੇਖ ਵਾਲੀ ਕਹਾਣੀ ਵਿਚ। ਏਸ ਕਹਾਣੀ ਵਿਚ ਇਕ ਪਰਿਵਾਰ ਦੀਆਂ ਤਿੰਨ ਪੀੜ੍ਹੀਆਂ ਵਿਚ ਹਰੇਕ ਪੀੜ੍ਹੀ ਦੀ ਇਕ ਔਰਤ ਨੂੰ ਰੰਡੇਪਾ ਕੱਟਣ ਦੀ ਸਥਿਤੀ ਦਾ ਸਾਹਮਣਾ ਕਰਨਾ ਪਿਆ ਹੈ। ਪਹਿਲੀ ਪੀੜ੍ਹੀ ਦੀ ਵਿਧਵਾ ਦਾਦੀ ਕਰਤਾਰ ਕੌਰ ਦੀ ਜ਼ੁਬਾਨੀ ਬਿਆਨ ਹੋਈ ਏਸ ਕਹਾਣੀ ਵਿਚ ਔਰਤ ਮਰਦ ਦੀ ਪਰਸਪਰ ਖਿੱਚ ਨੂੰ ਸਮਾਜਕ ਧਰਾਤਲ ਉੱਤੇ ਰੱਖ ਕੇ ਮਨੋਵਿਗਿਆਨਕ ਛੋਹਾਂ ਰਾਹੀਂ ਪੇਸ਼ ਕੀਤਾ ਗਿਆ ਹੈ। ਖਾਨਦਾਨੀ ਮਰਯਾਦਾ ਵਿਧਵਾ ਹੋ ਗਈ ਔਰਤ ਨੂੰ ਨਾ ਸਿਰਫ ਮੁੜ ਵਿਆਹ ਕਰਨ ਦੀ ਆਗਿਆ ਨਹੀਂ ਦਿੰਦੀ ਸਗੋਂ ਹਰ ਪ੍ਰਕਾਰ ਦੀ ਸਮਾਜਕ ਪਰਿਵਾਰਕ ਸਰਗਰਮੀ ਤੋਂ ਲਾਂਭੇ ਕਰਕੇ ਉਸਤੋਂ ਉਸਦੀ ਮਾਨਵੀ ਹੋਂਦ ਵੀ ਖੋਹ ਲੈਂਦੀ ਹੈ। ਆਪਣੀ ਜੈਵਕ ਤੇ ਭਾਵੁਕ ਹੋਂਦ ਤੋਂ ਉੱਕਾ ਹੀ ਇਨਕਾਰੀ ਹੋਣ ਲਈ ਮਜ਼ਬੂਰ ਕੀਤੀ ਗਈ ਵਿਧਵਾ ਮਨਹੂਸ ਤੇ ਡੈਣ ਸਮਝੀ ਜਾਂਦੀ ਹੈ, ਜੋ ਨਾ ਚੱਜ ਦਾ ਖਾ ਸਕਦੀ ਹੈ ਅਤੇ ਨਾ ਹੀ ਚੱਜ ਦਾ ਪਹਿਨ ਸਕਦੀ ਹੈ। ਅਜਿਹੀ ਸੰਤਾਪੀ ਜੂਨ ਹੰਢਾਉਣ ਲਈ ਮਜ਼ਬੂਰ ਕੀਤੀ ਗਈ ਔਰਤ ਦਾ ਮਨੋਵਿਗਿਆਨਕ ਰੋਗੀ ਹੋ ਜਾਣਾ ਕੋਈ ਅਲੋਕਾਰ ਨਹੀਂ। ਇਹਨਾਂ ਸਾਰੀਆਂ ਹਾਲਤਾਂ ਵਿਚੋਂ ਨਿਕਲੀ ਹੋਈ ਦਾਦੀ ਕਰਤਾਰ ਕੌਰ ਹੁਣ ਡੇਢ ਸਾਲ ਦੀ ਵਿਆਹੁਤਾ ਜ਼ਿੰਦਗੀ ਪਿੱਛੋਂ ਵਿਧਵਾ ਹੋ ਗਈ ਪੋਤੀ ਰੁਪਾਲੀ ਨੂੰ ਆਪਣੇ ਵਰਗੀ ਤ੍ਰਾਸਦਕ ਹੋਣੀ ਤੋਂ ਬਚਾਉਣ ਲਈ ਖਾਨਦਾਨੀ ਰਵਾਇਤ ਦੇ ਵਿਰੋਧ ਵਿਚ ਜਾ ਕੇ ਪੋਤੀ ਨੂੰ ਮਰਜ਼ੀ ਨਾਲ ਦੂਜਾ ਵਿਆਹ ਕਰਾਉਣ ਦੀ ਪ੍ਰਵਾਨਗੀ ਤੇ ਅਸੀਸ ਦੇ ਕੇ ਘਰੋਂ ਤੋਰ ਦਿੰਦੀ ਹੈ।

'ਉਣੀਂਦੀ ਨਦੀ' ਨਾਂ ਦੀ ਕਹਾਣੀ ਵਿਚ ਫੋਕਸ ਮੱਠਾਂ ਮੰਦਰਾਂ ਦੀ ਲੁਕਵੀਂ ਹਕੀਕਤ ਨੂੰ ਸਾਹਵੇਂ ਲਿਆਉਣ ਉੱਤੇ ਹੈ, ਜਿੱਥੇ ਧਰਮ ਦੇ ਨਾਂ ਹੇਠ ਸਿਆਸਤ ਚਲਦੀ ਹੈ ਤੇ ਇੰਝ ਹੀ ਧਰਮ ਦਾ ਵਪਾਰ, ਜਿਸ ਵਿਚ ਕਦੇ ਘਾਟਾ ਪੈਣ ਦੀ ਕੋਈ ਸੰਭਾਵਨਾ ਨਹੀਂ ਹੁੰਦੀ। ਪਰ ਏਥੇ ਵੀ ਸਮਾਜਕ ਤੇ ਧਾਰਮਿਕ ਚੌਖਟੇ ਵਿਚ ਔਰਤ ਦੀ ਸਥਿਤੀ ਦਾ ਇਕ ਹੋਰ ਦੁਆਰ ਖੁਲ੍ਹਦਾ ਹੈ। ਉਤਰਾ ਦੀਆਂ ਆਪਣੇ ਹਾਣੀ ਰਿਸ਼ੀ ਨਾਲ ਘਰ ਪਰਿਵਾਰ ਵਸਾਉਣ ਦੀਆਂ ਰੀਝਾਂ ਧਰੀਆਂ ਧਰਾਈਆਂ ਰਹਿ ਜਾਂਦੀਆਂ ਹਨ ਕਿਉਂਕਿ ਮਾਪਿਆਂ ਨੇ ਉਸਨੂੰ ਮੱਠ ਚੜ੍ਹਾਉਣ ਦੀ ਸੁੱਖਣਾ ਸੁੱਖੀ ਹੋਈ ਸੀ। ਧਾਰਮਿਕ ਦਿੱਖ ਵਿਚ ਸਫਲਤਾ ਦੇ ਪਿੱਛੇ ਲੁਕੀ ਉਤਰਾ ਦੀ ਤ੍ਰਾਸਦਕ ਵਿਥਿਆ ਦੀਆਂ ਕਈ ਪਰਤਾਂ ਰਾਹੀਂ ਇਸ ਕਹਾਣੀ ਵਿਚੋਂ ਬਹੁਤ ਕੁਝ ਅਣਕਿਹਾ ਵੀ ਸਾਕਾਰ ਹੁੰਦਾ ਹੈ। ਮੱਠਾਧੀਸ਼ ਬਣਨ ਜਾ ਰਹੀ ਪੂਜਯ ਮਾਤਾ ਸ਼੍ਰੀ ਸਾਧਵੀ ਉਤਰਾ ਵਾਸਤਵ ਵਿਚ ਉਹ ਨਹੀਂ ਜੋ ਉਪਰੋਂ ਦਿਸ ਰਹੀ ਹੈ। ਆਪਣੇ ਪਿਆਰ ਨੂੰ ਚੇਤੇ ਕਰਦੀ ਅਤੇ ਸਮੇਂ ਸਮੇਂ ਆਪਣੇ ਸਰੀਰ ਦੀ ਪਿਆਸ ਬੁਝਾਉਂਦੀ ਉਸ ਵਿਚਲੀ, ਭਾਵੇਂ ਅਧਮੋਈ ਜਿਹੀ ਹੀ, ਔਰਤ ਅਜੇ ਵੀ ਕਾਇਮ ਹੈ। ਇਸ ਕਹਾਣੀ ਤੇ ਹੋਰ ਵੀ ਕਈ ਕਹਾਣੀਆਂ ਵਿਚ ਸਿੱਧੇ ਤੇ ਅਸਿੱਧੇ ਰੂਪ ਵਿਚ ਪੇਸ਼ ਹੁੰਦੀ ਔਰਤ ਦੀ ਪ੍ਰਕਿਰਤਕ ਹੋਂਦ ਦੇ ਸੱਚ ਨੂੰ ਪ੍ਰਵਾਨਗੀ ਦੀ ਭਾਵਨਾ

ਨਾਲ ਪੇਸ਼ ਕਰਦਿਆਂ ਹੋਇਆਂ ਅਜਮੇਰ ਸਿੱਧੂ ਨੇ ਆਪਣੀ ਨਰੋਈ ਮਾਨਵਵਾਦੀ ਸੋਚ ਦਾ ਪ੍ਰਮਾਣ ਦਿੱਤਾ ਹੈ। ਲਿੰਗਕ ਵਿਹਾਰ ਵਿਚ ਨੈਤਿਕਤਾ ਦੇ ਪ੍ਰਚਲਤ ਮਾਪਦੰਡਾਂ ਨੂੰ ਰੱਦ ਕਰਦਾ ਹੋਇਆ ਉਹ ਕਿਧਰੇ ਬੇਮੁਹਾਰੀ ਸਰੀਰਕ ਖੁਲ੍ਹ-ਖੇਡ ਦੀ ਵਕਾਲਤ ਨਹੀਂ ਕਰਦਾ। ਜਿੱਥੇ ਵੀ ਸੰਭਵ ਹੋਇਆ ਹੈ ਉੱਥੇ ਉਸਦੀਆਂ ਔਰਤ ਪਾਤਰਾਂ ਸਾਹ- ਘੋਟੂ ਸਮਾਜਕ ਵਲਗਣਾਂ ਤੋਂ ਬਾਹਰ ਨਿਕਲਣ ਦੀ ਕੋਸ਼ਿਸ਼ ਕਰਦੀਆਂ ਹੋਈਆਂ ਭਵਿਖਾਰਥੀ ਸੁਨੇਹਾ ਅਵੱਸ਼ ਦਿੰਦੀਆਂ ਹਨ।

ਦੇਸ਼-ਵੰਡ ਸਮੇਂ ਫਿਰਕੂ ਮਾਰ-ਧਾੜ ਦੇ ਅਮਾਨਵੀ ਵਰਤਾਰੇ ਨੂੰ ਵੀ ਅਜਮੇਰ ਸਿੱਧੂ ਨੇ ਆਪਣੀਆਂ ਕਈ ਕਹਾਣੀਆਂ ਦੀ ਵਸਤੂ-ਸਮੱਗਰੀ ਬਣਾਇਆ ਹੈ। 'ਇਕਬਾਲ ਹੁਸੈਨ ਮੋਇਆ ਨਹੀਂ', 'ਨੋ ਮੈਨਜ਼ ਲੈਂਡ' ਅਤੇ 'ਬਲ਼ਦੇ ਚਿਰਾਗ਼' ਨਾਉਂ ਦੀਆਂ ਕਹਾਣੀਆਂ ਇਹਨਾਂ ਪ੍ਰਸੰਗਾਂ ਨੂੰ ਛੋਂਹਦੀਆਂ ਹਨ। ਸਹਿਜ ਕਲਾਤਮਕ ਬਿਰਤਾਂਤ ਸਿਰਜਦੀਆਂ ਇਹ ਕਹਾਣੀਆਂ ਇਤਿਹਾਸਕ ਪ੍ਰਕਰਣ ਵਿਚ ਹੀ ਨਹੀਂ, ਅਜੋਕੇ ਯਥਾਰਥ ਦੇ ਪ੍ਰਸੰਗ ਵਿਚ ਵੀ ਪਰੇਸ਼ਾਨ ਕਰਨ ਵਾਲੀਆਂ ਕਹਾਣੀਆਂ ਹਨ। ਸੰਨ ਸੰਤਾਲੀ ਦੇ 'ਰੌਲ਼ਿਆਂ' ਦੌਰਾਨ ਖਾਸ ਤੌਰ 'ਤੇ ਔਰਤ ਉੱਤੇ ਹੋਏ ਜ਼ੁਲਮ ਨੂੰ ਬਹੁਤ ਸੰਵੇਦਨਸ਼ੀਲਤਾ ਨਾਲ ਚਿਤਰਨ ਵਾਲੀ 'ਇਕਬਾਲ ਹੁਸੈਨ ਮੋਇਆ ਨਹੀਂ' ਨਾਂ ਦੀ ਕਹਾਣੀ ਤਾਂ ਪਾਠਕ ਨੂੰ ਝੂਣ ਸੁੱਟਣ ਦੇ ਸਮਰੱਥ ਕਲਾਸਕ ਪੱਧਰ ਦੀ ਰਚਨਾ ਹੈ। ਸਿੰਘਣੀ ਸਜਾ ਕੇ ਬਚਿੱਤਰ ਸਿੰਘ ਦੇ ਘਰ ਧੱਕੇ ਨਾਲ ਬਿਠਾਈ ਗਈ ਇਕ ਕਹਿੰਦੇ ਕਹਾਉਂਦੇ ਜ਼ਿਮੀਂਦਾਰ ਮੁਸਲਮਾਨ ਪਰਿਵਾਰ ਦੀ ਮੁਟਿਆਰ ਧੀ ਜਮੀਲਾ ਨੇ ਕਦੇ ਵੀ ਆਪਣੀ ਨਵੀਂ ਹੋਂਦ ਨੂੰ ਪ੍ਰਵਾਨ ਨਹੀਂ ਕੀਤਾ। ਸਾਰੀ ਉਮਰ ਉਹ ਸਿੱਖ ਰੂਪ ਵਿਚ ਵਿਚਰਦੀ ਰਹੀ ਹੈ, ਆਪਣੇ ਪਤੀ ਨਾਲ ਰਹਿੰਦਿਆਂ ਅੱਠ ਜਣੇਪੇ ਕੱਟ ਚੁੱਕੀ ਹੈ ਅਤੇ ਬਲਬੀਰ ਵਰਗੇ ਜੁਆਨ ਪੁੱਤਰ ਦੀ ਉਹ ਮਾਂ ਹੈ। ਐਪਰ ਏਨਾ ਲੰਮਾ ਸਮਾਂ ਬੀਤ ਜਾਣ 'ਤੇ ਵੀ ਜਬਰੀ ਧਰਮ-ਬਦਲੀ ਦਾ ਸੰਤਾਪ ਉਸਦਾ ਖਹਿੜਾ ਨਹੀਂ ਛੱਡਦਾ। ਨਾ ਹੀ ਉਸਨੂੰ ਠੋਸੇ ਗਏ ਪਤੀ ਦੇ ਸਾਥੀ ਜਥੇਦਾਰ ਮੂਲ਼ਾ ਸਿੰਘ ਵੱਲੋਂ ਆਪਣੇ ਪਰਿਵਾਰ ਦੇ ਜੀਆਂ ਦਾ ਕੀਤਾ ਕਤਲ ਭੁੱਲਦਾ ਹੈ। ਆਨੰਦਪੁਰ ਸਾਹਿਬ ਅਤੇ ਕੀਰਤਪੁਰ ਵਿਖੇ ਸਾਕਾ ਸਰਹੰਦ ਛੋਟੇ ਸਾਹਿਬਾਜ਼ਾਦਿਆਂ ਤੇ ਹੋਰ ਸਿੰਘਾਂ ਸੂਰਮਿਆਂ ਦੀਆਂ ਆਪਣੇ ਧਰਮ 'ਤੇ ਡਟਣ ਤੇ ਮਰ ਮਿਟ ਜਾਣ ਦੀਆਂ ਕਥਾਵਾਂ ਉਸ ਉੱਤੇ ਅਸਲੋਂ ਵੱਖਰਾ ਪ੍ਰਭਾਵ ਪਾਉਂਦੀਆਂ ਹਨ। ਉਸ ਨੂੰ ਇਕ ਮਾਨਸਿਕ ਸਕੂਨ ਮਿਲਦਾ ਹੈ ਜਦੋਂ ਉਹ ਵੇਖਦੀ ਹੈ ਕਿ ਉਸਦਾ ਪੁੱਤਰ ਬਲਬੀਰ ਇਕ ਮੁਸਲਮਾਨੀ ਖਾਨਗਾਹ ਦਾ ਪੀਰ ਬਣਦਾ ਹੈ। ਬਹੁਤ ਹੀ ਸੰਵੇਦਨਸ਼ੀਲ ਵਿਸ਼ੈ ਨੂੰ ਛੋਂਹਦੀ ਇਸ ਕਹਾਣੀ ਨੂੰ ਜਿਸ ਡੂੰਘੀ ਮਨੋਵਿਸ਼ਲੇਸ਼ਨੀ ਸੂਝ ਨਾਲ ਅਜਮੇਰ ਸਿੱਧੂ ਨੇ ਨਿਭਾਇਆ ਹੈ, ਉਹ ਉਸਦੀ ਕਹਾਣੀ-ਕਲਾ ਦੀ ਗੌਰਵਸ਼ਾਲੀ ਪ੍ਰਾਪਤੀ ਹੈ। ਏਨੀ ਹੀ ਸੰਵੇਦਨਸ਼ੀਲਤਾ ਉਸਨੇ 'ਨੋ ਮੈਨਜ਼ ਲੈਂਡ' ਅਤੇ 'ਬਲ਼ਦੇ ਚਿਰਾਗ਼' ਨਾਂ ਦੀਆਂ ਕਹਾਣੀਆਂ ਦੇ ਨਿਭਾਅ ਵਿਚ ਵਿਖਾਈ ਹੈ, ਜਿੱਥੇ ਦੇਸ਼-ਵੰਡ ਕਾਰਨ ਪਿਆਰਿਆਂ ਦੇ ਵਿਛੜਨ ਦੀ

ਸਦੀਵੀ ਟੀਸ ਅਤੇ ਸਰਹੱਦ ਦੇ ਆਰ ਪਾਰ ਲੋਕਾਂ ਦੀ ਪਰਸਪਰ ਸਾਂਝ ਵਿਚ ਪੈਂਦੀ ਰੁਕਾਵਟ ਦੇ ਦਰਦ ਨੂੰ ਮਹਿਸੂਸ ਕੀਤਾ ਜਾ ਸਕਦਾ ਹੈ।

'ਗੌਰਜਾਂ', 'ਕਬਰ ਵਿਚ ਦਫਨ ਹਜ਼ਾਰ ਵਰ੍ਹੇ', 'ਜਹਾਜ਼ ਵਾਲੀ ਟੈਂਕੀ', 'ਨਚੀਕੇਤਾ ਦੀ ਮੌਤ' ਅਤੇ 'ਈਵਾਨ ਇਲੀਚ ਦੀ ਦੂਜੀ ਮੌਤ' ਵੀ ਗੌਲਣਯੋਗ ਕਹਾਣੀਆਂ ਹਨ, ਜਿਹਨਾਂ ਵਿਚ ਅਜਮੇਰ ਸਿੱਧੂ ਨੇ ਜਾਤੀਗਤ ਭੇਦ-ਭਾਵ, ਫਿਰਕੂ ਮਾਨਸਿਕਤਾ, ਧਾਰਮਿਕ ਅੰਧ ਵਿਸ਼ਵਾਸ ਅਤੇ ਪਰਵਾਸ ਦੀ ਪ੍ਰਕਿਰਿਆ ਵਿਚ ਕਿਸੇ ਨਾ ਕਿਸੇ ਤਰ੍ਹਾਂ ਪੀੜਤ ਇਨਸਾਨਾਂ ਦੀ ਕਥਾ ਕੀਤੀ ਹੈ।'ਗੌਰਜਾਂ' ਨਾਂ ਦੀ ਕਹਾਣੀ ਵਿਚ ਪਿੰਡ ਦੇ ਸਰਪੰਚ  ਦੀ ਪਦਵੀ ਤਕ ਪਹੁੰਚਣ ਵਾਲੇ ਪ੍ਰਗਟ ਤੌਰ 'ਤੇ ਸਫਲ ਤੇ ਹਸਮੁਖ ਇਨਸਾਨ ਜਗਜੀਤ ਸਿੰਘ ਦਾ ਦੁੱਖ ਵੀ ਜਾਣਿਆਂ ਹੀ ਬਣਦਾ ਹੈ। ਪਿਛੋਕੜ ਵਜੋਂ ਬਾਵਿਆਂ ਦੀ ਹੀਣੀ ਜਾਤ ਵਿਚੋਂ ਹੋਣ ਕਰਕੇ ਉਸਨੂੰ ਹਮੇਸ਼ਾ ਤ੍ਰਿਸਕਾਰ-ਭਾਵ ਦਾ ਸਾਹਮਣਾ ਕਰਨਾ ਪੈਂਦਾ ਰਿਹਾ ਹੈ, ਜੋ  ਲੁਕਵੇਂ ਰੂਪ ਵਿਚ ਹੁਣ ਵੀ ਕਾਇਮ ਹੈ। ਸਰਪੰਚ ਹੋਣ 'ਤੇ ਵੀ ਜੀਤਾ, ਜੀਤੂ ਬਾਵਾ ਤੇ ਗੌਰਜਾਂ ਜਿਹੇ ਉਸ ਨਾਲ ਜੁੜੇ ਆ ਰਹੇ ਨਾਂਵਾਂ ਦੀ ਹਕੀਕਤ ਅਤੇ ਪਿੱਠ ਪਿੱਛੇ ਲੋਕਾਂ ਦਾ ਉਸ ਪ੍ਰਤੀ ਵਿਹਾਰ ਇਕ ਸਦੀਵੀ ਸੰਤਾਪ ਹੈ, ਜਿਸਤੋਂ ਮੁਕਤ ਹੋਣ ਲਈ ਸਾਡੇ ਸਮਾਜ ਵਿਚਲੇ ਉਸ ਵਰਗੇ ਜੀਵਾਂ ਨੂੰ ਪਤਾ ਨਹੀਂ ਹਾਲੇ ਹੋਰ ਕਿੰਨਾ ਸਮਾਂ ਲੱਗੇਗਾ। ਪੰਜਾਬ ਸੰਤਾਪ ਦੇ ਦਿਨਾਂ ਵਿਚ ਅਤਿਵਾਦੀਆਂ ਵੱਲੋਂ ਆਮ ਲੋਕਾਂ ਨੂੰ ਨਿਸ਼ਾਨਾ ਬਣਾਏ ਜਾਣ ਦੇ ਵਰਤਾਰੇ ਨੂੰ ਛੋਂਹਦੀ ਕਹਾਣੀ 'ਨਚੀਕੇਤਾ ਦੀ ਮੌਤ' ਆਪਣੇ ਮੂਲ ਸਰੋਕਾਰ ਵਜੋਂ ਮਨੁੱਖੀ ਪ੍ਰਕਿਰਤੀ ਦੀ ਗੱਲ ਕਰਦੀ ਹੈ। ਸੰਸਾਰਕ ਮਸਲਿਆਂ ਤੋਂ ਅਣਭਿੱਜ ਦਿਸਦੇ ਇਸ ਕਹਾਣੀ ਵਿਚਲੇ ਭਾਈ ਸਾਹਿਬ ਦੁੱਖ ਸਮੇਂ ਲੋਕਾਂ ਨੂੰ ਸਹਿਜ ਰਹਿਣ ਤੇ ਭਾਣਾ ਮੰਨਣ ਦਾ ਉਪਦੇਸ਼ ਕਰਦੇ ਆਏ ਹਨ। ਪਰ ਰਾਹ ਜਾਂਦੇ ਹੀ ਅਤਿਵਾਦੀਆਂ ਦੀ ਗੋਲੀ ਦਾ ਨਿਸ਼ਾਨਾ ਬਣ ਗਏ ਆਪਣੇ ਪੁੱਤਰ ਦੀ ਲਾਸ਼ ਵੇਖਕੇ ਖੁਦ ਉਹਨਾਂ ਲਈ ਭਾਣਾ ਮੰਨਕੇ ਸਹਿਜ ਰਹਿਣਾ ਸੰਭਵ ਨਹੀਂ ਹੁੰਦਾ ਅਤੇ ਉਹ 'ਉਪਰ ਵਾਲੇ' ਨੂੰ ਕੋਸਦੇ ਹੋਏ ਦੁਹੱਥੜ ਮਾਰਕੇ ਲਾਸ਼ ਉੱਤੇ ਢੇਰੀ ਹੋ ਜਾਂਦੇ ਹਨ। ਚੰਗੇਰੇ ਭਵਿੱਖ ਦੀ ਖਾਤਰ ਬਦੇਸ਼ ਜਾਣ ਵਾਸਤੇ ਲੋਕਾਂ ਵੱਲੋਂ ਸੁਪਨੇ ਲੈਣ ਅਤੇ ਫਿਰ ਇਹਨਾਂ ਸੁਪਨਿਆਂ ਦੇ ਚੂਰ ਚੂਰ ਹੋਣ ਤੇ ਬੁਰੀ ਤਰ੍ਹਾਂ ਠੱਗੇ ਜਾਣ ਦੀ ਦਰਦੀਲੀ ਹਕੀਕਤ ਪੇਸ਼ ਹੋਈ ਹੈ 'ਜਹਾਜ਼ ਵਾਲੀ ਟੈਂਕੀ' ਕਹਾਣੀ ਦੇ ਪਾਤਰ ਦੀ ਹੋਈ ਬੀਤੀ ਰਾਹੀਂ। ਵਿਡੰਬਨਾ ਇਹ ਹੈ ਕਿ ਸਾਧਾਰਨ ਗ਼ਰੀਬ ਲੋਕਾਂ ਨੂੰ ਅਜਿਹੀ ਤ੍ਰਾਸਦਕ ਸਥਿਤੀ ਵਿਚ ਸੁੱਟਣ ਵਾਲੇ ਬਦਮਾਸ਼ ਧਰਮ ਦੀ ਸੱਤਾ ਦੇ ਉਹਲੇ ਵਿਚ ਵੀ ਵਿਚਰਦੇ ਹਨ। 'ਈਵਾਨ ਇਲੀਚ ਦੀ ਦੂਜੀ ਮੌਤ' ਨਾਂ ਦੀ ਕਹਾਣੀ ਵਿਚ ਪਰਵਾਸੀ ਬਣਨ ਦੀ ਖਾਤਰ ਬਹੁ ਭਾਂਤੀ ਜੋਖਮ ਉਠਾਉਣ ਦੀ ਇਕ ਹੋਰ ਪਰਤ ਖੁਲ੍ਹਦੀ ਹੈ, ਜਿਸ ਵਿਚ ਸਮੁੰਦਰੀ ਜਹਾਜ਼ ਉੱਤੇ ਦਿਨ ਬਿਤਾਉਂਦੇ ਰਹੇ ਨੌਜਵਾਨ ਹਰਸੇਵ ਦੇ ਏਡਜ਼ ਦੇ ਰੋਗੀ ਬਣਕੇ ਘਰ ਪਰਤਣ ਦੀ ਦੁਖਦ ਵਿਥਿਆ ਸਾਹਮਣੇ ਆਉਂਦੀ ਹੈ।

ਤਰਕਸ਼ੀਲਤਾ ਅਤੇ ਕ੍ਰਾਂਤੀਕਾਰੀ ਚੇਤਨਾ ਤਾਂ ਕਹਾਣੀਕਾਰ ਵਜੋਂ ਅਜਮੇਰ ਸਿੱਧੂ ਦੇ ਵੱਡੇ ਗੁਣ ਹਨ, ਜਿਹਨਾਂ ਸਦਕਾ ਸਮਕਾਲੀ ਕਹਾਣੀ-ਜਗਤ ਵਿਚ ਉਸਨੂੰ ਨਿਵੇਕਲੀ ਪਛਾਣ ਹਾਸਲ ਹੋਈ ਹੈ। ਵਿਗਿਆਨਕ ਖੋਜਾਂ ਤੇ ਲੱਭਤਾਂ ਨੂੰ ਸੁਚੇਤ ਤੌਰ 'ਤੇ ਵਸਤੂ ਸਮੱਗਰੀ ਵਿਚ ਢਾਲ ਕੇ ਉਸ ਨੇ 'ਦਿੱਲੀ ਦੇ ਕਿੰਗਰੇ', 'ਡਾਇਨਾਸੋਰ', 'ਕਬਰ ਵਿਚ ਦਫਨ ਹਜ਼ਾਰ ਵਰ੍ਹੇ' ਆਦਿ ਕਹਾਣੀਆਂ ਦੀ ਰਚਨਾ ਕੀਤੀ ਹੈ। ਇਹਨਾਂ ਕਹਾਣੀਆਂ ਰਾਹੀਂ ਉਸਨੇ ਵਿਗਿਆਨਕ ਬਿਰਤੀ ਉਭਾਰਨ ਅਤੇ ਵਿਗਿਆਨ ਦੇ ਖੇਤਰ ਵਿਚ ਹੋ ਰਹੀਆਂ ਖੋਜਾਂ ਨੂੰ ਜੀਵਨ ਦੇ ਸਰੋਕਾਰਾਂ ਨਾਲ ਜੋੜਕੇ ਵੇਖਣ ਪਰਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਕੋਸ਼ਿਸ਼ ਵਿਚ ਕਿਤੇ ਕਿਤੇ ਉਸਦੀ ਕਹਾਣੀ-ਰਚਨਾ ਬੋਝਲ ਹੁੰਦੀ ਹੋਈ ਕਲਾ ਪੱਖ ਤੋਂ ਝੋਲ ਖਾਂਦੀ ਵੀ ਪ੍ਰਤੀਤ ਹੋਣ ਲਗਦੀ ਹੈ। ਵੈਸੇ ਉਸਦੀ ਤਰਕਸ਼ੀਲ ਸੋਚ ਲਗਪਗ ਸਾਰੀਆਂ ਕਹਾਣੀਆਂ ਵਿਚ ਮੌਜੂਦ ਰਹਿੰਦੀ ਹੈ, ਜੋ ਸਹਿਜ ਰੂਪ ਵਿਚ ਕਹਾਣੀ ਦੀ ਗੋਂਦ ਵਿਚ ਗੁੰਦੀ ਹੋਈ ਵਧੇਰੇ ਪ੍ਰਭਾਵਤ ਸਿੱਧ ਹੁੰਦੀ ਹੈ। ਭੂਤਾਂ ਪ੍ਰੇਤਾਂ ਦੇ ਸਾਏ, ਵਹਿਮ ਭਰਮ, ਪਾਗਲਪਨ, ਕਾਮ-ਭੁੱਖ, ਅੱਗ ਲੱਗਣ. ਕਪੜੇ ਪਾਟਣ ਆਦਿ ਦੀਆਂ ਵਾਰਦਾਤਾਂ ਅਤੇ ਸਾਧਾਂ ਸੰਤਾਂ ਤੇ ਚੇਲਿਆਂ ਆਦਿ ਦੀਆਂ ਕਰਾਮਾਤਾਂ ਦੀ ਹਕੀਕਤ ਦਾ ਪ੍ਰਕਰਣ ਕਈ ਕਹਾਣੀਆਂ ਵਿਚ ਮਿਲਦਾ ਹੈ। 'ਬੰਦ ਦਰਵਾਜ਼ਾ' ਤੇ 'ਪੁਨਰ ਜਨਮ' ਨਾਂ ਦੀਆਂ ਕਹਾਣੀਆਂ ਤਾਂ ਇਸ ਸੰਬੰਧ ਵਿਚ ਖਾਸ ਤੌਰ 'ਤੇ ਜ਼ਿਕਰਯੋਗ ਹਨ। ਅਜਮੇਰ ਸਿੱਧੂ ਨੇ ਉਚੇਚ ਨਾਲ ਆਪਣੇ ਪਾਤਰਾਂ ਨੂੰ ਕ੍ਰਾਂਤੀਕਾਰੀ ਚੇਤਨਾ ਦੇ ਧਾਰਨੀ ਤਾਂ ਨਹੀਂ ਬਣਾਇਆ ਪਰ ਜਿੱਥੇ ਕਿਤੇ ਵੀ ਮੌਕਾ ਬਣਿਆ ਹੈ ਉਸਨੇ ਜ਼ਿੰਦਗੀ ਵਿਚੋਂ ਉਭਰਦੇ ਅਜਿਹੇ ਪਾਤਰਾਂ ਦੀ ਸਿਰਜਣਾ ਕੀਤੀ ਹੈ ਜੋ ਭ੍ਰਿਸ਼ਟ ਤੇ ਅਨਿਆਈਂ ਰਾਜ ਤੰਤਰ ਨਾਲ ਟੱਕਰ ਲੈਣ ਤੋਂ ਪਿੱਛੇ ਨਹੀਂ ਰਹਿੰਦੇ। 'ਦਿੱਲੀ ਦੇ ਕਿੰਗਰੇ' ਅਤੇ 'ਦ ਸੁਔਰਡ ਆਫ ਬੰਦਾ ਸਿੰਘ ਬਹਾਦਰ' ਨਾਂ ਦੀਆਂ ਕਹਾਣੀਆਂ ਵਿਚਲੇ ਜੁਝਾਰੂ ਪਾਤਰਾਂ ਦੀ ਗਿਣਤੀ ਪ੍ਰਾਪਤ ਜੀਵਨ-ਯਥਾਰਥ ਵਿਚ ਹੈ ਤਾਂ ਥੋੜ੍ਹੀ, ਪਰ ਉਹ ਮੂਲੋਂ ਕਲਪਨਾ ਦੇ ਸੰਸਾਰ ਦੀ ਉਪਜ ਨਹੀਂ।

ਪੰਜਾਬੀ ਕਹਾਣੀ ਦੇ ਰਚਨਾ-ਜਗਤ ਵਿਚ ਅਜਮੇਰ ਸਿੱਧੂ ਨਿਸ਼ਚੈ ਹੀ ਸਾਰਥਕ ਮਾਨਵਵਾਦੀ ਸੋਚ ਵਾਲਾ ਇਕ ਨਿਪੁੰਨ ਕਹਾਣੀਕਾਰ ਹੈ। ਇਸ ਉਮੀਦ ਨਾਲ ਕਿ ਉਹ ਅਗਾਂਹ ਹੋਰ ਵੀ ਵਧੇਰੇ ਚੰਗੀਆਂ ਕਹਾਣੀਆਂ ਦੀ ਰਚਨਾ ਕਰਨ ਦੇ ਸਮਰੱਥ ਹੋਵੇਗਾ, ਉਸਦੀਆਂ ਹੁਣ ਤਕ ਦੀਆਂ ਸਮੁੱਚੀਆਂ ਕਹਾਣੀਆਂ ਦੇ ਇਸ ਸੰਕਲਨ ਦਾ ਭਰਪੂਰ ਸੁਆਗਤ ਹੈ।

**-ਡਾ. ਰਘਬੀਰ ਸਿੰਘ (ਸਿਰਜਣਾ)**

# ਸ਼ਾਇਦ ਰੰਮੀ ਮੰਨ ਜਾਏ

ਮੈਨੂੰ ਕੱਲ੍ਹ ਦਾ ਸੱਤੇ ਦੀਆਂ ਅੱਖਾਂ ਦੀ ਲਾਲੀ ਤੋਂ ਪਹਿਲਾਂ ਜਿਹਾ ਭੈਅ ਨਹੀਂ ਆਇਆ। ਮੈਨੂੰ ਤਾਂ ਡਾਂਸਰ ਕੁੜੀ ਦੀ ਖੁਮਾਰੀ ਚੜ੍ਹੀ ਹੋਈ ਆ। ਭਰ ਜਵਾਨ, ਗੋਰੀ-ਚਿੱਟੀ, ਤਿੱਖੇ ਤਰਾਸ਼ੇ ਹੋਏ ਨਕਸ਼ ਸਨ ਉਹਦੇ। ਮੋਟੀਆਂ-ਮੋਟੀਆਂ ਬਿੱਲੀਆਂ ਅੱਖਾਂ, ਜਿਨ੍ਹਾਂ ਵਿਚ ਅਚੰਭੇ ਦੀ ਛੁਹ ਸੀ। ਸਿੱਧੇ-ਸਾਦੇ ਗੁੰਦੇ ਹੋਏ ਵਾਲ, ਲੱਕ ਤੋਂ ਹਿਠਾਂਹ ਤੱਕ ਡਿੱਗਦੀ ਗੁੱਤ। ਵੇਖਣ ਨੂੰ ਭੋਲੀ-ਭਾਲੀ, ਹਸੂੰ-ਹਸੂੰ ਕਰਦਾ ਚਿਹਰਾ। ਸਟੇਜ ਉੱਤੇ ਤਾਂ ਉਹ ਪੈਲਾਂ ਪਾਉਂਦੀ ਫਿਰਦੀ ਸੀ। ਕੋਈ ਨੰਗ ਨਹੀਂ, ਕੋਈ ਅਸ਼ਲੀਲ ਹਰਕਤ ਨਹੀਂ। ਬੱਸ ਉਹਦੀ ਕਲਾ ਨੇ ਮੈਨੂੰ ਮੋਹ ਲਿਆ ਸੀ। ਜਦੋਂ ਉਸਦੇ ਗਰੁੱਪ ਨੇ 'ਬੂਹੇ ਬਾਰੀਆਂ' ਗੀਤ 'ਤੇ ਕੋਰਿਓਗ੍ਰਾਫ਼ੀ ਡਾਂਸ ਪੇਸ਼ ਕੀਤਾ, ਮੈਂ ਤਾਂ ਅੱਸ਼-ਅੱਸ਼ ਕਰ ਉੱਠੀ। ਉਹਦੀ ਕਲਾਕਾਰੀ ਨੇ ਜਿਵੇਂ ਮੇਰੇ 'ਤੇ ਟੂਣਾ ਕਰ ਦਿੱਤਾ ਹੋਵੇ। ਮੈਂ ਰੰਮੀ ਨਾਲ ਉਹਦੀਆਂ ਹੀ ਗੱਲਾਂ ਕਰਦੀ ਰਹੀ। ਵਾਰ-ਵਾਰ ਫ਼ਗਵਾੜੇ ਦੇ ਉਸ ਪੈਲੇਸ ਦਾ ਜ਼ਿਕਰ ਕਰਦੀ ਰਹੀ, ਜਿੱਥੇ ਵਿਆਹ ਵਾਲੀ ਪਾਰਟੀ ਤੇ ਮੈਂ ਉਸਨੂੰ ਵੇਖਿਆ ਸੀ। ਮੇਰਾ ਚਿੱਤ ਕਰੇ ਕਿ ਕੁਲਜੀਤ ਨੂੰ ਕਹਾਂ-ਸਾਰੀਆਂ ਇੱਕੋ ਜਿਹੀਆਂ ਨਹੀਂ ਹੁੰਦੀਆਂ। ਆਖ਼ਰ ਸੁਹੱਪਣ ਵੀ ਕੋਈ ਚੀਜ਼ ਹੁੰਦੀ ਆ। ਕਲਾ ਵੀ ਮਨ 'ਤੇ ਪੂਰਨੇ ਪਾ ਸਕਦੀ ਆ।

ਇੱਕ ਪਾਸੇ ਉਹ ਟੂਣੇਹਾਰਨ, ਦੂਜੇ ਪਾਸੇ ਰੱਜੂ ਤੇ ਲੱਭੂ...ਤੀਜੀ ਮੇਰੀ ਧੀ ਰੰਮੀ। ਮੇਰੀ ਧੀ ਕਿਹੜਾ ਕਿਸੇ ਨਾਲੋਂ ਘੱਟ ਆ! ਸਾਰੀ ਦੀ ਸਾਰੀ ਦਿਲਕਸ਼ ਹੈ ਇਹ। ਕਾਲੇ ਸੰਘਣੇ ਵਾਲ ਹਨ। ਸਿੱਧੇ ਸਵਾਹਰੇ ਪਿੱਠ 'ਤੇ ਪੈਂਦੇ ਨੇ। ਰੰਗ ਸਾਂਵਲਾ ਆ। ਚਿਹਰੇ ਤੇ ਉਦਾਸੀ ਆ। ਅੱਖਾਂ ਮੋਟੀਆਂ ਤੇ ਸੁਰਮਈ, ਸਵਾਲਾਂ ਭਰੀਆਂ : ਆਪਣੇ ਮਾਮੇ ਸੱਤੇ ਦੀਆਂ ਅੱਖਾਂ ਵਰਗੀਆਂ। ਸੱਤਾ ਭਗਤ ਸਿੰਘ ਜਿੰਨਾ ਸੋਹਣਾ ਨਹੀਂ ਸੀ ਪਰ ਉਸਦੀਆਂ ਅੱਖਾਂ ਬਿਲਕੁੱਲ ਸੁਖਦੇਵ ਵਰਗੀਆਂ ਨੇ। ਰੰਮੀ ਨੂੰ ਅੱਖਾਂ ਤੇ ਮਾਣ ਵੀ ਬੜਾ ਏ। ਅਕਸਰ ਆਖੇਗੀ,

"ਜ਼ਿੰਦਗੀ ਤਾਂ ਉਹਨਾਂ ਦੀ ਹੁੰਦੀ ਏ, ਜੋ ਅੱਖਾਂ ਖੋਲ੍ਹ ਕੇ ਜਿਉਂਦੇ ਨੇ।"

ਮੈਂ ਹੁਣ ਰੰਮੀ ਦੀਆਂ ਇਨ੍ਹਾਂ ਗੱਲਾਂ ਨੂੰ ਭੁੱਲਣਾ ਚਾਹੁੰਦੀ ਹਾਂ। ਉਸ ਟੂਣੇਹਾਰਨ ਦੀ ਕਲਾ...ਉਹਦੇ ਅੰਗ-ਅੰਗ ਵਿਚ ਖੁਭੀ ਹੋਈ ਸੀ। ਉਹ ਸਾਰਿਆਂ ਵਿੱਚੋਂ ਅਲੱਗ ਹੀ ਦਿਸਦੀ ਸੀ। ਜਦੋਂ ਉਹ ਸਟੇਜ 'ਤੇ ਆਉਂਦੀ ਤਾਂ ਹਾਲ ਤਾੜੀਆਂ ਨਾਲ ਗੂੰਜ ਉੱਠਦਾ। ਉਹਦੇ ਟਾਇਮ 'ਤੇ ਮਸਤੀ ਕਰ ਰਹੇ ਸ਼ਰਾਬੀ ਬੀਬੇ ਬਣ ਜਾਂਦੇ।

ਉਸ ਟੂਣੇਹਾਰਨ ਨੇ ਮੇਰੇ ਅੰਦਰ ਦੇਰ ਤੋਂ ਪਈ ਦੋ-ਚਿੱਤੀ ਤੋੜ ਦਿੱਤੀ ਹੈ। ਨਹੀਂ ਤਾਂ ਮੈਂ ਕਈ ਮਹੀਨਿਆਂ ਤੋਂ ਆਪਣੇ ਆਪ ਨਾਲ ਘੁਲ਼ ਰਹੀ ਸਾਂ। ਇੱਕ ਪਾਸੇ ਸੱਤੇ ਦੀਆਂ ਅੱਖਾਂ ਦੀ ਲਾਲੀ ਦਾ ਭੈਅ ਤੇ ਦੂਜੇ ਪਾਸੇ ਬਿਮਲੇ ਦੇ ਚਿਹਰੇ ਦਾ ਨੂਰ। ਇਨ੍ਹਾਂ ਦੋਨਾਂ ਨੇ ਮੈਨੂੰ ਗਧੀ-ਗੇੜ ਵਿੱਚ ਪਾਇਆ ਹੋਇਆ ਸੀ। ਮੇਰੇ ਤੋਂ ਫ਼ੈਸਲਾ ਨਹੀਂ ਸੀ ਹੋ ਰਿਹਾ। ਹੁਣ ਮੈਂ ਸ਼ਾਇਦ ਸੱਤੇ ਦੀਆਂ ਅੱਖਾਂ ਦੀ ਘੂਰ ਝੱਲ ਲਵਾਂ। ਸ਼ਾਇਦ ਰੰਮੀ ਨੂੰ ਮਨਾ ਲਵਾਂ।

ਹੁਣ ਮੈਨੂੰ ਸਿਰਫ਼ ਬਿਮਲਾ ਦਿਸਦੀ ਆ। ਉਸ ਦੀਆਂ ਧੀਆਂ ਰੱਜੂ ਤੇ ਲੱਭੂ...ਕਾਰਾਂ ਕੋਠੀਆਂ। ਮੈਂ ਤਾਂ ਸੁੱਕੀ-ਸੁੱਕੀ, ਲਿੱਸੀ-ਲਿੱਸੀ, ਬੁਝੀ-ਬੁਝੀ...ਔੜਾਂ ਮਾਰੇ ਇਲਾਕੇ ਦੀ ਤੀਵੀਂ ਮਾਨੀ। ਚਿੜੀ ਦੇ ਬੋਟ ਵਾਂਗ ਸਹਿਮੀ-ਸਹਿਮੀ ਤੇ ਨਿਆਸਰੀ, ਨੁਚੜੀ-ਨੁਚੜੀ ਜਿਹੀ ਲਗਦੀ ਹਾਂ। ਸਾਡੇ ਘਰ ਦਾ ਹਾਲ ਦੇਖ ਲਓ। ਤਿੰਨ-ਤਿੰਨ ਖਣ ਦੇ ਦੋ ਕਮਰੇ ਆ। ਤੀਜਾ ਪਸ਼ੂਆਂ ਵਾਲਾ। ਵਿਆਹ ਤੋਂ ਪਹਿਲਾਂ ਰੰਮੀ ਦੇ ਡੈਡੀ ਨੇ ਪਤਾ ਨਹੀਂ ਇਹ ਕਿੱਦਾਂ ਬਣਾ ਲਏ। ਜਿਸ ਦਿਨ ਦੀ ਮੈਂ ਇਸ ਘਰ ਵਿੱਚ ਵਿਆਹੀ ਆਈ ਹਾਂ, ਬਾਈ ਸਾਲਾਂ ਵਿਚ ਆਹ ਇੱਕ ਰਸੋਈ ਤੇ ਗੁਸਲਖਾਨਾ ਈ ਬਣਾਏ ਆ। ਨਹੀਂ ਤਾਂ ਮੰਜਾ ਖੜ੍ਹਾ ਕਰਕੇ ਨਹੌਣਾ ਪੈਂਦਾ ਸੀ।

ਮੱਝਾਂ ਅੜਿੰਗਣ ਲੱਗ ਪਈਆਂ ਨੇ।

ਪਹਿਲਾਂ ਤਾਂ ਇਹਨਾਂ ਨੂੰ ਪਾਣੀ ਪਿਲਾਵਾਂ। ਮਸ਼ੀਨ ਮੋਹਰੇ ਪੱਠੇ ਕੁਤਰੇ ਪਏ ਆ। ਉਹ ਇਹਨਾਂ ਨੂੰ ਪਾਵਾਂ। ਇਹਨਾਂ ਦੇ ਦੁੱਧ ਨਾਲ ਘਰ ਦਾ ਗੁਜ਼ਾਰਾ ਚੱਲਦਾ। ਰੰਮੀ ਨਾਲ ਤਾਂ ਬਾਅਦ ਚ ਗੱਲ ਕਰਾਂਗੀ। ਉਂਝ ਵੀ ਹੁਣ ਉਹ ਪੜ੍ਹਨ ਬੈਠ ਗਈ ਆ। ਇਹਦਾ ਚੌਥ ਨੂੰ ਹਿਸਟਰੀ ਦਾ ਪੇਪਰ ਆ। ਸਵੇਰ ਦੀ ਪੇਪਰ ਦੀ ਤਿਆਰੀ ਚ ਜੁਟੀ ਹੋਈ ਹੈ। ਮੁੰਡਾ ਵੀ ਆਉਣ ਵਾਲਾ। ਉਹਦੇ ਆਉਣ ਤੋਂ ਪਹਿਲਾਂ-ਪਹਿਲਾਂ ਪੜ੍ਹ ਲਏ। ਕਲੇਸ਼ ਦਾ ਕੀ ਪਤਾ...!

ਇਸ ਮੀਣੀ ਕਮਜਾਤ ਨੇ ਉਂਗਲੀ ਲਹੂ-ਲੁਹਾਣ ਕਰ ਦਿੱਤੀ। ਖੁਰਲੀ 'ਚ ਐਦਾਂ ਮੂੰਹ ਮਾਰਨ ਨੂੰ ਦੌੜੀ, ਜਿੱਦਾਂ ਪੱਠਿਆਂ ਦਾ ਟੋਕਰਾ ਮੈਂ ਨਾਲ ਹੀ ਲੈ ਜਾਣਾ ਹੁੰਦਾ। ਇਹਦੇ ਸੰਗਲ ਦੀਆਂ ਅੜੀਆਂ ਥਾਂ-ਥਾਂ ਤੋਂ ਟੁੱਟੀਆਂ ਹੋਈਆਂ।... ਉਂਗਲੀ ਮੂੰਹ ਨਾਲ ਚੂਸਦੀ ਆਂ। ਚਿੱਤ ਕਰਦਾ ਆ ਕਿ ਫਹੁੜੇ ਨਾਲ ਲੱਤਾਂ ਭੰਨ ਦੇਵਾਂ ਇਸ ਨਿਖਸਮੀ ਦੀਆਂ। ਰੋਜ਼ ਦਾ ਇਹੀ ਕੰਜਰਖਾਨਾ। ਮੈਨੂੰ ਤਾਂ ਮੌਤ ਵੀ ਨਹੀਂ ਆਉਂਦੀ। ਕਦੇ-ਕਦੇ ਤਾਂ ਚਿੱਤ ਕਰਦਾ ਏ, ਸਾਰੇ ਚੌਣੇ ਨੂੰ ਛੱਡ ਕੇ ਭੱਜ ਜਾਂ ਕਿਤੇ। ਫਿਰ ਸੋਚਦੀ ਹਾਂ, ਬਿਮਲਾ ਨੂੰ ਕਹਾਂ :-

"ਭਾਬੋ ਰਾਣੀਏਂ, ਆਪਣੇ ਘਰ ਰੱਖ ਲੈ। ਭਾਵੇਂ ਨੌਕਰਾਣੀ ਬਣਾ ਕੇ ਰੱਖ ਲੈ।"

ਅੱਠ-ਨੌਂ ਮਹੀਨੇ ਪਹਿਲਾਂ, ਇਸ ਘਰ ਦੇ ਖਲਜਗਣ ਤੋਂ ਅੱਕੀ ਮੈਂ ਰੰਮੀ ਦੇ ਨਾਨਕੀਂ ਭਾਰਟੀ ਚਲੇ ਵੀ ਗਈ ਸਾਂ। ਬੀਜੀ ਤੇ ਬਾਊ ਜੀ ਵੱਲ ਵੇਖ ਕੇ

ਮਨ ਹੋਰ ਖ਼ਰਾਬ ਹੋਇਆ ਸੀ। ਉਹਨੀਂ ਪੈਰੀਂ ਮੁੜਨ ਲੱਗੀ ਸਾਂ। ਪਰ ਹੇਮੇ ਵੀਰ ਦੇ ਘਰ ਜਾ ਵੜੀ ਸਾਂ। ਮੈਨੂੰ ਦੇਖ ਕੇ ਬਿਮਲਾ ਭਾਬੀ ਦੀਆਂ ਵਾਛਾਂ ਖਿੜ ਗਈਆਂ:–

"ਆ ਜਾ ਨਣਾਨੇਂ। ਤਾਰੋ, ਕੋਈ ਕੋਲਡ ਡਰਿੰਕ ਪੀਣਾ ਜਾਂ...।"

ਮੈਂ ਉਹਦੀ ਜਾਂ ਤੋਂ ਡਰ ਗਈ ਸਾਂ। ਹੋਰ ਕਿਤੇ ਬਾਬਾ...।

ਕੋਕ ਪੀ ਕੇ ਸਾਹ ਆਇਆ ਸੀ। ਮੈਂ ਡਰਦੀ-ਡਰਦੀ ਨੇ ਕੁਲਜੀਤ ਦੀ ਦੱਸੀ ਹੋਈ ਲੱਭੂ ਤੇ ਰੱਜੂ ਵਾਲੀ ਗੱਲ ਛੇੜੀ। ਉਹ ਖਿੜ ਖਿੜਾ ਕੇ ਹੱਸ ਪਈ ਸੀ।

"ਕੁੜੇ ਤਾਰੋ, ਕਿਚਨ 'ਚ ਆਜਾ।"

ਲੱਭੂ ਤੇ ਰੱਜੂ ਵੀ ਉਸ ਮੌਕੇ ਘਰ ਆ ਵੜੀਆਂ ਸਨ। ਬਿਮਲਾ ਨੇ ਕੰਗਣੀ ਵਾਲੇ ਗਲਾਸ ਮੇਰੇ ਸਾਹਮਣੇ ਰੱਖੇ। ਦੁੱਧ ਦੇ ਭਰੇ। ਉਨ੍ਹਾਂ ਦੇ ਹੱਥਾਂ ਵਿੱਚ ਫੜਾ ਦਿੱਤੇ। ਉਹ ਪੀਈ ਜਾਣ। ਇਹ ਉਨ੍ਹਾਂ ਦੀ ਪਿੱਠ ਥਾਪੜੀ ਜਾਵੇ। ਉੱਥੋਂ ਮੈਂ ਦੂਜੇ ਦਿਨ ਆਪਣੇ ਘਰ ਮੁੜ ਆਈ।

ਪੱਠੇ-ਦੱਥੇ ਵਾਲਾ ਕੰਮ ਨਿਬੇੜ ਕੇ ਹੁਣ ਮੈਂ ਰਸੋਈ ਵਿੱਚ ਆ ਵੜੀ ਹਾਂ। ਸ਼ੈਲਫ਼ ਤੇ ਗਲਾਸ ਰੱਖ ਦਿੱਤਾ। ਸੋਚਦੀ ਆਂ ਪਹਿਲਾਂ ਰੰਮੀ ਨਾਲ ਗੱਲ ਕਰ ਲਵਾਂ। ਗੱਲ ਵੀ ਕਿਸੇ ਤਰੀਕੇ ਨਾਲ ਕਰਨੀ ਪੈਣੀ ਆ। ਇਹਦਾ ਕਲਹਿਣੀ ਦਾ ਕੀ ਪਤਾ। ਨਾਲੇ ਸੱਤੇ ਦਾ...। ਕਿਸੇ ਭੈਅ ਨਾਲ ਕੰਬ ਗਈ ਆਂ। ਮੈਨੂੰ ਇੱਕ ਗੱਲ ਸਮਝ ਨਹੀਂ ਲਗਦੀ। ਮੈਂ ਹੁਣ ਕਿਉਂ ਸੱਤੇ ਤੋਂ ਡਰਦੀ ਆਂ? ਦੇਖ ਖਾਂ ਬਿਮਲਾ ਦੇ ਰੂਪੇ ਨੂੰ!

ਡੇਢ ਕੁ ਸਾਲ ਪਹਿਲਾਂ, ਮੇਰਾ ਛੋਟਾ ਅਲਜੀਤ ਮੋਬਾਈਲ ਲੈਣ ਦੀ ਅੜੀ ਕਰਨ ਲੱਗ ਪਿਆ। ਮੋਬਾਈਲ਼ ਖ਼ਰੀਦਣ ਦੀ ਮੇਰੇ ਕੋਲ ਹਿੰਮਤ ਨਹੀਂ ਸੀ। ਥੇਹ ਪੈਣੇ ਨੇ ਅੱਤ ਚੁੱਕ ਲਈ...।

"ਅੱਜ ਕਲ੍ਹ ਭਈਏ ਮੋਬਾਈਲ ਲਈ ਫਿਰਦੇ ਆ।...ਨਾ ਘਰ ਵਿਚ ਲੈਂਡ ਫੋਨ ਆ।...ਆਹ ਸਾਲਾ ਟੁੱਟਾ ਜਿਹਾ ਬਲੈਕ ਐਂਡ ਵਾਈਟ ਟੀ ਵੀ ਪਿਆ। ਭੁੱਖੇ ਨੰਗੇ ਕਿਤੋਂ ਦੇ। ਸਾਨੂੰ ਕਾਹਨੂੰ ਜਮਾਉਣਾ ਸੀ ਜੇ...?"

"ਤੂੰ ਪਟਿਆਲੇ ਵਾਲੇ ਮਹਾਰਾਜੇ ਦੇ ਘਰ ਜੰਮਿਆਂ? ਪਿਓ ਤੇਰੇ ਦਾ ਕੋਈ ਚੱਜ ਆਚਾਰ ਨਹੀਂ। ਦਿਹਾੜੀ ਲਾਉਂਦਾ। ਡੱਫਣ ਬਹਿ ਜਾਂਦਾ।"

ਮੈਂ ਬਥੇਰਾ ਕਲਪੀ ਸੀ। ਪਰ ਇਹ ਮੁੰਡਾ ਟੱਸ ਤੋਂ ਮੱਸ ਨਾ ਹੋਇਆ। ਇਹਦੇ ਵੀ ਪਿਓ ਵਾਲੇ ਚਾਲੇ ਐ। ਮੈਂ ਸੋਚਦੀ ਆ, ਪੜ੍ਹ ਜਾਵੇ। ਕੋਈ ਨੌਕਰੀ ਮਿਲ ਜਾਊਗੀ। ਰਵੇਲ ਸੂੰ ਦਾ ਭਾਣਜਾ ਪੁਲਸ ਵਿਚ ਕੋਈ ਵੱਡਾ ਅਫਸਰ ਆ। ਉਹ ਕਹਿੰਦਾ ਸੀ-ਭਰਤੀ ਕਰਵਾ ਦਊਂਗਾ। ਪਰ ਇਸ ਕੰਜਰ ਨੂੰ ਨਾ ਘਰ ਦੀ ਹਾਲਤ ਦਿਖਦੀ ਆ, ਨਾ ਮੈਂ ਭੱਸੜਾਂ ਭੰਨਾਉਂਦੀ। ਕਹਿੰਦਾ-ਪੜ੍ਹਨ ਤਾਂ ਜਾਣਾ, ਜੇ ਮੋਬਾਇਲ ਲੈ ਕੇ ਦਉਂਗੇ। ਮੈਂ ਇਹਦੇ ਪਿਉ ਨੂੰ ਮੋਬਾਇਲ ਲੈ ਕੇ ਦੇਣ ਲਈ

ਕਿਹਾ। ਉਹ ਚਾਰੇ ਖੁਰ ਚੁੱਕ ਕੇ ਪੈ ਗਿਆ–

"ਤੇਰੇ ਬੁੜ੍ਹੇ ਨੇ ਮੈਨੂੰ ਨੋਟ ਦਿੱਤੇ ਸੀ? ਮੇਰੀ ਸਾਰੀ ਕਮਾਈ ਤਾਂ ਭਾਰਟੀ ਨੂੰ ਢੋਈ ਜਾਂਦੀ ਏ।...ਆਹ ਗੰਦੀ ਔਲਾਦ ਪਤਾ ਨਹੀਂ ਕਿੱਥੋਂ ਲੈ ਆਈ।"

ਉਹਨੇ ਹੋਰੇ ਪੁਆੜਾ ਪਾ ਲਿਆ ਸੀ। ਰੰਮੀ ਨੇ ਪਿਓ ਵੱਲ ਡੇਲੇ ਕੱਢ ਕੇ ਦੇਖਿਆ ਸੀ। ਪਤਾ ਨਹੀਂ ਕੁੜੀ ਨੂੰ ਹੋਰ ਕੀ-ਕੀ ਬੋਲਦਾ। ਸਵੇਰੇ ਘੁੱਟ ਲਾਈ ਬੈਠਾ ਸੀ। ਉਹਨੂੰ ਅਵਾ-ਤਵਾ ਬੋਲਦੇ ਨੂੰ ਛੱਡ ਕੇ ਮੈਂ ਭਾਰਟੀ ਨੂੰ ਤੁਰ ਪਈ। ਸੋਚਿਆ ਕਿ ਬਿਮਲਾ ਦੇ ਨਿਆਣਿਆਂ ਦਾ ਮਿੰਨਤ ਤਰਲਾ ਕਰਾਂ। ਉਹ ਤਾਂ ਸਾਰੇ ਜਣੇ ਦੋ-ਦੋ, ਤਿੰਨ-ਤਿੰਨ ਮੋਬਾਇਲ ਲਈ ਫਿਰਦੇ ਨੇ। ਕਿਸੇ ਨੇ ਇੱਕ ਕੰਨ ਨਾਲ ਲਾਇਆ ਹੁੰਦਾ ਤੇ ਦੂਜਾ ਗਲੇ 'ਚ ਲਟਕਾਇਆ ਹੁੰਦਾ। ਆਪਣੀ ਬੀਹੀ ਵੜੀ। ਬਿਮਲਾ ਉਪਰਲੀ ਮੰਜ਼ਿਲ 'ਤੇ ਟਹਿਲ ਰਹੀ ਸੀ। ਹੱਥ ਨਾਲ ਅੰਦਰ ਨੂੰ ਸੱਦੀ ਜਾਵੇ। ਫੋਨ ਸੁਨਣ ਵਿੱਚ ਖੁੱਭੀ ਪਈ ਸੀ। ਬਾਹਰੋਂ ਫੋਨ ਆਇਆ ਹੋਣਾ ਏ। ਉਹਦਾ ਵੱਡਾ ਮੁੰਡਾ ਕਿੰਦਾ ਇਟਲ਼ੀ ਆ। ਹੇਮਾ ਵੀਰ ਵੀ ਉਹਨੂੰ ਮਿਲਣ ਗਿਆ ਐ ਇਟਲੀ। ਉਹਨਾਂ ਦਾ ਹਊ ਜਾਂ...। ਹੁਣ ਇਨ੍ਹਾਂ ਦੇ ਬਥੇਰੇ ਨੇ ਬਾਹਰ।

ਛੋਟਾ ਗੇਟ ਖੁੱਲ੍ਹਾ ਸੀ। ਮੈਂ ਅੰਦਰ ਜਾ ਵੜੀ। ਡਰਾਇੰਗ ਰੂਮ ਦੇ ਨਾਲ ਦੇ ਕਮਰੇ ਵਿੱਚ ਸੀ. ਡੀ. ਪਲੇਅਰ ਚੱਲ ਰਿਹਾ ਸੀ। ਮੈਂ ਦਰਵਾਜ਼ਾ ਖੋਲ੍ਹਿਆ, ਲੱਭੂ ਤੇ ਰੂਪਾ ਗੀਤ 'ਤੇ ਨੱਚ ਰਹੇ ਸਨ। ਗੁਆਂਢੀਆਂ ਦੇ ਸੱਤ-ਅੱਠ ਕੁ ਸਾਲ ਦੇ ਤਿੰਨ ਨਿਆਣੇ ਵੀ ਉਨ੍ਹਾਂ ਦੀ ਨਕਲ ਕਰ ਰਹੇ ਸਨ। ਪਹਿਲਾਂ ਤਾਂ ਮੈਨੂੰ ਕੁੜੀ ਕੇ ਕੱਪੜੇ ਵੇਖ ਕੇ ਤਰੇਲੀ ਆ ਗਈ। ਅੰਡਰ ਸ਼ਰਟ ਵਰਗੀ ਝੱਗੀ ਜਿਹੀ ਪਾਈ ਸੀ। ਸਾਰਾ ਲੱਕ ਤੇ ਢਿੱਡ ਨੰਗਾ। ਦਾਦੇ ਮਗਾਣਾ ਮੋਹਰੇ ਕੱਟ...। ਤੋਬਾ-ਤੋਬਾ...। ਦੋਨੋਂ ਛਾਤੀਆਂ ਬਾਹਰ ਡਿੱਗਣ ਨੂੰ ਫਿਰਨ। ਰੂਪਾ ਗੀਤ ਦੇ ਬੋਲਾਂ 'ਤੇ ਇਸ਼ਾਰੇ ਕਰੇ ਤਾਂ ਉਂਗਲੀ ਛਾਤੀ ਤੱਕ ਲੈ ਕੇ ਜਾਵੇ। ਜਦੋਂ ਸੰਗੀਤ ਦੀ ਧੁੰਨ ਵੱਜੇ, ਛਾਤੀਆਂ ਨੂੰ ਮੁੰਡੇ ਦੇ ਮੂਹਰੇ ਕਰਕੇ ਹਿਲਾਵੇ। ਜਿੱਦਾਂ ਸਟੇਜ ਤੇ ਡਾਂਸਰਾਂ ਹਿਲਾਉਂਦੀਆਂ ਹੁੰਦੀਆਂ। ਆਹ ਕੱਲ੍ਹ ਫਗਵਾੜੇ ਪੈਲੇਸ ਵਿਚ ਕੁੜੀ ਨੇ ਛਾਤੀ ਤੋਂ ਚੁੰਨੀ ਨਹੀਂ ਲਾਹੀ। ਬੰਦ ਗਲੇ ਦਾ ਸੂਟ ਪਾਇਆ ਸੀ। ਲੱਭੂ ਨੇ ਤਾਂ...। ਗੱਲ ਈ ਛੱਡੋ। ਧੁੰਨ ਤੇਜ਼ ਹੋਈ ਤਾਂ ਲੱਭੂ ਜ਼ਿਆਦਾ ਈ ਹਲੌਂਣ ਲੱਗ ਪਈ। ਲੱਭੂ ਦੀ ਬਰਾ ਦੀ ਹੁੱਕ ਖੁੱਲ੍ਹ ਗਈ। ਉਹਨਾਂ ਸੀ. ਡੀ. ਪਲੇਅਰ ਬੰਦ ਕਰ ਦਿੱਤਾ।

"ਭੂਆ ਜੀ, ਨਮਸਤੇ। ਬੈਠੋ...। ਅਸੀਂ ਰੀਹਰਸਲ ਕਰਦੇ ਪਏ ਆਂ।" ਰੁਮਾਲ ਨਾਲ ਪਸੀਨਾ ਪੂੰਝਦੀ ਲੱਭੂ ਨੇ ਮੈਨੂੰ ਗਲਵਕੜੀ ਪਾਈ।

"ਪੈਰੀਂ ਪੈਂਨਾ, ਭੂਆ ਜੀ।" ਰੂਪਾ ਮੱਥਾ ਟੇਕ ਕੇ ਕੁਰਸੀ ਚੁੱਕ ਲਿਆਇਆ।

"ਰੂਪੇ, ਪਹਿਲਾਂ ਮੇਰੀ ਹੁੱਕ ਲਾ।" ਲੱਭੂ ਨੇ ਝੱਗੀ ਜਿਹੀ ਦਾ ਪਿਛਲਾ ਪਾਸਾ ਚੁੱਕ ਦਿੱਤਾ ਸੀ।

ਰੂਪੇ ਨੇ ਦੋਨਾਂ ਹੱਥਾਂ ਨਾਲ ਬੈਲਟਾਂ ਫੜੀਆਂ ਤੇ ਹੁੱਕ ਲਾ ਦਿੱਤੀ। ਮੇਰਾ ਉਪਰਲਾ ਸਾਹ ਉੱਪਰ ਤੇ ਹੇਠਲਾ ਹੇਠਾਂ।...ਲੱਭੂ ਨੇ ਮੈਨੂੰ ਕੋਕ ਫੜਾਇਆ ਸੀ।

ਸਵਿੱਚ ਔਨ ਕਰਕੇ ਫੇਰ ਰੀਹਰਸਲ ਕਰਨ ਲੱਗ ਪਏ ਸਨ। ਗੀਤ ਦੇ ਬੋਲ ਗੂੰਜੇ :–

'ਬਾਬਾ ਵੇ ਕਲਾ ਮਰੋੜ
ਨਿੱਕੀਏ ਨੀ ਲਾ ਦੇ ਜ਼ੋਰ।'

ਬੋਲਾਂ 'ਤੇ ਉਨ੍ਹਾਂ ਦੇ ਐਕਸ਼ਨ ਦੇਖ-ਦੇਖ ਕੇ ਮੈਂ ਧਰਤੀ ਵਿੱਚ ਧੱਸਦੀ ਜਾਵਾਂ। ਹੈਂਅ! ਸਕੇ ਭੈਣ ਭਰਾ ਤੇ...। ਉਤੋਂ ਹੋਰ ਸਿਤੱਮ ਉਹ ਨਿੱਕੇ-ਨਿੱਕੇ ਨਿਆਣੇ ਵੀ ਉਨ੍ਹਾਂ ਵਾਂਗ ਕਰਨ। ਮੈਂ ਉੱਠ ਕੇ ਤੁਰਨ ਲੱਗੀ ਸੀ। ਹਊਂ-ਹਊਂ ਕਰਦੀ ਬਿਮਲਾ ਅੰਦਰ ਆ ਵੜੀ। ਮੇਰਾ ਕਲਾਵਾ ਭਰ ਕੇ ਮੈਨੂੰ ਤੋਲ ਦਿੱਤਾ। ਉਹ ਮੈਨੂੰ ਡਰਾਇੰਗ ਰੂਮ 'ਚ ਸੋਫੇ 'ਤੇ ਲੈ ਕੇ ਬਹਿ ਗਈ। ਮੋਬਾਇਲ ਫੋਨ ਨੂੰ ਟੇਬਲ 'ਤੇ ਰੱਖ ਕੇ ਬੋਲੀ :–

"ਅਮਰੀਕਾ ਤੋਂ ਕੁੜੀਆਂ ਦੇ ਪ੍ਰਮੋਟਰਾਂ ਦਾ ਫੋਨ ਸੀ। ਰੱਜੂ ਨੂੰ ਛੇ ਮਹੀਨੇ ਲਈ ਅਮਰੀਕਾ ਲੈ ਕੇ ਜਾਣਾ। ਸੱਭਿਆਚਾਰਕ ਪ੍ਰੋਗਰਾਮ ਕਰਨੈ" ਉਹਦਾ ਚਿਹਰਾ ਦਗ-ਦਗ ਕਰ ਰਿਹਾ ਸੀ।

ਮੈਂ ਵਧਾਈਆਂ ਦੇ ਦਿੱਤੀਆਂ, ਪਰ ਮੈਂ ਅੰਦਰ ਵਾਲੇ ਦ੍ਰਿਸ਼ਾਂ ਨਾਲ ਦੋ ਚਾਰ ਹੋ ਰਹੀ ਸਾਂ। ਬਿਮਲਾ ਸੀਡੀਆਂ ਚੁੱਕ ਲਿਆਈ। ਕੰਪਿਊਟਰ 'ਤੇ ਲਾ ਕੇ ਵਿਖਾਉਣ ਲੱਗ ਪਈ। ਉਹ ਸੀਡੀਆਂ ਲੱਭੂ ਤੇ ਰੱਜੂ ਦੇ ਵੱਖ-ਵੱਖ ਸਟੇਜੀ ਪ੍ਰੋਗਰਾਮਾਂ ਦੀਆਂ ਸਨ। ਕਈ ਸੀਨ ਦੇਖ ਕੇ ਤਾਂ ਮੇਰਾ ਦਿਲ ਕਰਦਾ ਕਿ ਸਿਰ ਗੋਡਿਆਂ ਵਿੱਚ ਦੇ ਲਵਾਂ। ਬਿਮਲਾ ਖਿੜੀ ਪਈ ਸੀ। ਉਹ ਇਕੱਲੇ-ਇਕੱਲੇ ਪ੍ਰੋਗਰਾਮ ਬਾਰੇ ਦੱਸ ਰਹੀ ਸੀ। ਰੂਪਾ ਤੇ ਲੱਭੂ ਵੀ ਪਸੀਨੋ ਪਸੀਨਾ ਹੋਈ ਡਰਇੰਗ ਰੂਮ ਵਿੱਚ ਆ ਵੜੇ ਸਨ।

"ਪੁੱਤ, ਕਿਚਨ ਵਿੱਚ ਤੁਹਾਡਾ ਦੁੱਧ ਪਿਆ।" ਬਿਮਲਾ ਨੇ ਲੱਭੂ ਦੀਆਂ ਗੱਲ੍ਹਾਂ ਥਪਥਪਾਈਆਂ ਸਨ।

"ਓ ਨੋ ਮੰਮ...। ਚਿਲਡ ਬੀਅਰ...।" ਲੱਭੂ ਨੇ ਗਲਮਾ ਕੂਲਰ ਮੋਹਰੇ ਕੀਤਾ।

"ਦੇਖ ਲੈ ਨਣਾਨੇ। ਨਿਆਣਿਆਂ ਦੇ ਟੇਸਟ। ਅਸੀਂ ਪੰਜ ਕਿਲੋ ਦੁੱਧ ਲੈਂਦੇ ਆਂ। ਇਹ ਪੀਂਦੇ ਨਹੀਂ। ਕੁੱਤਿਆਂ ਬਿੱਲਿਆਂ ਦੇ ਮੂੰਹ ਲਗਦਾ।"

ਸਾਡੇ ਇਕ ਮੱਝ ਤਾਂ ਅਗਲੇ ਮਹੀਨੇ ਸੂਣ ਵਾਲੀ ਆ। ਦੂਜੀ ਸੁੱਖ ਨਾਲ ਪੰਜ ਕਿਲੋ ਦੁੱਧ ਦਿੰਦੀ ਆ। ਚਾਰ ਕਿਲੋ ਵੇਚ ਦੇਈਦਾ ਆ। ਕਿਲੋ ਨਾਲ ਗੁਜ਼ਾਰਾ ਕਰੀਦਾ ਆ। ਮੈਂ ਘਰ ਨੂੰ ਭੁੱਲਣਾ ਚਾਹੁੰਦੀ ਸੀ। ਪਰ ਘਰ...।

ਲੱਭੂ ਕੂਲਰ ਮੋਹਰ ਬਹਿ ਗਈ। ਰੂਪਾ ਠੋਡੀ ਉਹਦੇ ਮੋਢੇ ਉੱਤੇ ਰੱਖ ਕੇ ਬਹਿ ਗਿਆ। ਉਹਦੀ ਨੱਥ ਨਾਲ ਛੇੜਖਾਨੀ ਕਰਨ ਲੱਗ ਪਿਆ। ਮੈਂ ਕਦੇ ਰੂਪੇ ਵੱਲ ਦੇਖਾਂ ਤੇ ਕਦੇ ਲੱਭੂ ਵੱਲ। ਚਿਹਰੇ ਤੇ ਮੁਸਕਰਾਹਟ ਵੀ ਲਿਆਂਦੀ। ਮੇਰੇ ਅੰਦਰ ਖੌਰੂ ਪੈਣ ਲੱਗਾ। ਜੇ ਸੱਤਾ ਆ ਜਾਵੇ...?

ਸਾਡੀ ਗਲੀ ਵਿੱਚ ਨੰਜੋ ਦੇ ਭਰਾ ਕਾਲੇ ਦਾ ਵਿਆਹ ਸੀ। ਬਰਾਤ ਵਿਆਹੁਣ ਗਈ ਹੋਈ ਸੀ। ਨੰਜੋ ਮੇਰੇ ਨਾਲ ਸਕੂਲ 'ਚ ਦਸਵੀਂ ਤੱਕ ਪੜ੍ਹਦੀ ਰਹੀ ਆ। ਮੇਲਣਾਂ ਨੇ ਨੱਚ-ਨੱਚ ਵਿਹੜਾ ਨੀਵਾਂ ਕੀਤਾ ਪਿਆ ਸੀ। ਨੰਜੋ ਨੇ ਮੈਨੂੰ ਵੀ ਗਿੱਧੇ ਵਿੱਚ ਖਿੱਚ ਲਿਆ ਸੀ। ਮੈਂ ਸਿਰ 'ਤੇ ਚੁੰਨੀ ਦੀ ਪੱਗ ਬੰਨ੍ਹੀ।

'ਸਭਨਾਂ ਨੇ ਪੀਤੀ ਤਿਪਕਾ ਤਿਪਕਾ, ਕਾਲੇ ਨੇ ਪੀਤੀ ਬਾਟੇ ਨਾਲ।
ਚੜ੍ਹ ਗਈ ਓ ਛਰਾਟੇ ਨਾਲ, ਚੜ੍ਹ ਗਈ ਓ...।'

ਮੈਂ ਅਜੇ ਸ਼ਰਾਬੀ ਦਾ ਸਾਂਗ ਉਤਾਰਨ ਲਈ ਬੋਲੀ ਚੁੱਕੀ ਹੀ ਸੀ ਕਿ ਕਿਧਰੋਂ ਸੱਤਾ ਆ ਪਹੁੰਚਿਆ। ਲਾਲ ਅੱਖਾਂ...! ਅੱਖਾਂ ਵਿੱਚੋਂ ਅੰਗਿਆਰ ਡਿੱਗਣ। ਮੇਰਾ ਉਹਦੀਆਂ ਅੱਖਾਂ ਵੱਲ ਮੁੜ ਦੇਖਣ ਦਾ ਹੀਆ ਨਹੀਂ ਪਿਆ। ਘਰ ਨੂੰ ਨੰਗੇ ਪੈਰੀਂ ਭੱਜ ਆਈ। ਮੇਰੀ ਤਾਂ ਜੁੱਤੀ ਵੀ ਓਥੇ ਈ ਰਹਿ ਗਈ ਸੀ। ਭਰਾ ਤਾਂ ਉਹ ਮੇਰਾ ਸੀ। ਪਰ ਬੀਹੀ ਦੀਆਂ ਸਾਰੀਆਂ ਕੁੜੀਆਂ ਉਹਤੋਂ ਡਰਦੀਆਂ ਸਨ।

"ਜਾਹ, ਸ਼ਹਿਰੋਂ ਪਿਜ਼ਾ ਲਿਆ। ਦੋ ਕੁ ਬਰਗਰ ਵੀ ਫ਼ੜ ਲਿਆਈਂ। ਭੂਆ ਤੇਰੀ ਨੂੰ ਲੰਚ ਕਰਾਈਏ।" ਬਿਮਲਾ ਨੇ ਪੰਜ ਸੌ ਦਾ ਨੋਟ ਮੁੰਡੇ ਦੇ ਹੱਥ 'ਤੇ ਰੱਖਿਆ ਸੀ।

ਰੂਪਾ ਉਸੀ ਵੇਲੇ ਮੋਟਰ ਸਾਇਕਲ ਲੈ ਕੇ ਉੱਡ ਗਿਆ ਸੀ। ਲੱਭੂ ਰਸੋਈ 'ਚ ਗਈ ਤੇ ਮੂੰਹ ਪੂੰਝਦੀ ਹੋਈ ਸਾਡੇ ਕੋਲ ਆ ਕੇ ਬੈਠ ਗਈ। ਮੋਬਾਇਲ ਫ਼ੋਨ ਕੰਨਾਂ ਨੂੰ ਲਾ ਲਿਆ। ਟੂਣੇਹਾਰਨ ਵੀ ਇੱਦਾਂ ਹੀ ਕਰਦੀ ਹੋਊ? ਜੇ ਮੇਰੀ ਰੰਮੀ ਇੱਦਾਂ ਕਰੇ ਤਾਂ? ਸੱਤਾ? ਪਰ ਸੱਤਾ ਤਾਂ ਹੁਣ...। ਮੇਰੀਆਂ ਅੱਖਾਂ ਭਰ ਆਈਆਂ ਸਨ। ਪਰ ਮੈਂ ਉਹਨਾਂ ਨੂੰ ਪਤਾ ਨਾ ਲੱਗਣ ਦਿੱਤਾ। ਸਗੋਂ ਬਿਮਲਾ ਦੇ ਹਾਸਿਆਂ ਵਿੱਚ ਸ਼ਾਮਲ ਹੋਣ ਦੀ ਕੋਸ਼ਿਸ਼ ਕਰਦੀ ਰਹੀ। ਉਹ ਗੁਸਲਖਾਨਾ ਦਿਖਾਉਣ ਲੈ ਤੁਰੀ ਸੀ।

"ਇਹ ਰੱਜੂ ਦਾ ਵਾਸ਼-ਰੂਮ ਆ। ਆਹ ਉਪਰੋਂ ਰੇਨਿੰਗ ਵਾਟਰ ਡਿੱਗਦਾ। ਸਾਈਡ ਤੋਂ ਮਸਾਜ਼ ਵਾਟਰ ਆ। ਆਹ...। ਆਹ...। ਬਾਕੀ ਤਿੰਨਾਂ ਦੇ ਵੀ ਇੱਦਾਂ ਦੇ ਬਣਾਉਣੇ ਆ।"

ਮੈਂ ਉਹਦੀ ਬੋਲੀ ਤੋਂ ਹੈਰਾਨ ਹੋਈ ਸੀ। ਪਿੰਡੋਂ ਇਕ ਵਾਰ ਬਾਬਾ ਬਾਲਕ ਨਾਥ ਦੇ ਸੰਗ ਗਿਆ ਸੀ। ਉਥੇ ਉਹਨੂੰ ਪੌਣਾਹਾਰੀ ਨਹੀਂ ਸੀ ਕਹਿਣਾ ਆਇਆ। ਹੇਮੇ ਵੀਰੇ ਨੇ ਸ਼ਾਹਤਲਾਈ ਵਿਚ ਪੌਣਾਹਾਰੀ ਕਹਾ-ਕਹਾ ਕੇ ਟਿੱਲ ਲਾ ਲਿਆ ਸੀ। ਭਾਈ, ਪੈਸਾ ਆਉਣ ਨਾਲ ਸੱਭ ਕੁਸ਼ ਆ ਜਾਂਦਾ। ਹੁਣ ਦੇਖ ਲਓ, ਅੱਧੀ ਅੰਗਰੇਜ਼ੀ ਬੋਲਦੀ ਏ ਤੇ ਅੱਧੀ ਪੰਜਾਬੀ। 'ਕੱਲੇ-'ਕੱਲੇ ਜੀਅ ਕੋਲ ਬੈੱਡ ਰੂਮ ਆ। ਦੋ ਤਾਂ ਕਾਰਾਂ ਖੜ੍ਹੀਆਂ।

"ਓ ਡੀਅਰ ਰੂਪ, ਆਈ ਐਮ ਹੰਗਰੀ...ਹਰੀ ਅੱਪ।" ਲੱਭੂ ਨੇ ਮੋਬਾਈਲ 'ਤੇ ਹੀ ਰੌਲਾ ਪਾ ਲਿਆ ਸੀ।

ਰੂਪਾ ਪਿਜ਼ਾ ਤੇ ਬਰਗਰ ਲੈ ਆਇਆ ਸੀ।...ਮੇਰੇ ਅੰਦਰ ਨਾ ਲੰਘਣ।

ਰੇਸ਼ੇ ਜਿਹੇ...ਤਾਰਾਂ ਜਿਹੀਆਂ ਤੋਂ ਕਚਿਆਣ ਆਵੇ।

ਦੱਸ ਭਲਾ ਪਿਜ਼ੇ ਤੇ ਕੋਕ ਦਾ ਕੀ ਮੇਲ? ਚਾਹ ਜਾਂ ਗਰਮ ਦੁੱਧ ਨਾਲ ਤਾਂ ਇੱਦਾਂ ਦੀ ਚੀਜ਼ ਪਚਾਈ ਜਾ ਸਕਦੀ ਆ। ਮੈਂ ਕੋਕ ਪੀਣ ਤੋਂ ਡਰਾਂ। ਮੁੰਡਾ ਕੁੜੀ ਬੀਅਰ ਦੇ ਗਲਾਸ ਭਰ-ਭਰ ਪੀਣ ਲੱਗੇ ਹੋਏ। ਤਿੰਨੋਂ ਜਣੇ ਇੱਕ ਦੂਜੇ ਤੋਂ ਖੋਹ-ਖੋਹ ਕੇ ਖਾਣ। ਸੌਸ ਨਾਲ ਲਿਬੜੀਆਂ ਉਂਗਲੀਆਂ ਵੀ ਚੱਟੀ ਜਾਣ।

ਖਾਣ ਪੀਣ ਤੋਂ ਵਿਹਲੇ ਹੋਏ। ਮੈਂ ਅਸਲ ਮੁੱਦੇ 'ਤੇ ਆਈ। ਰੂਪਾ ਆਪਣੇ ਬੈੱਡ ਰੂਮ 'ਚ ਗਿਆ। ਮੋਬਾਇਲ ਲਿਆ ਕੇ ਮੇਰੇ ਹੱਥ 'ਤੇ ਰੱਖ ਦਿੱਤਾ।

"ਭੂਆ ਜੀ, ਇਹਦੀ ਸਿਮ ਪੈਣ ਵਾਲੀ ਆ। ਅਲਜੀਤ ਨੂੰ ਕਿਹੋ ਕਿ ਪੁਆ ਲਏ।"

ਸਾਰੇ ਟੱਬਰ ਨੂੰ ਅਸੀਸਾਂ ਦਿੰਦੀ, ਮੈਂ ਆਪਣੇ ਘਰ ਆ ਵੜੀ ਸੀ। ਬੀਜੀ ਨੇ ਰੋਟੀ ਲਾਹੀ ਹੋਈ ਸੀ। ਮੈਂ ਆਪ ਖਾਧੀ ਤੇ ਬਾਊ ਜੀ ਨੂੰ ਖੁਆ ਕੇ ਤੁਰ ਪਈ। ਸ਼ਾਮ ਨੂੰ ਖਟਕੜ ਕਲਾਂ ਪੁੱਜੀ ਸੀ। ਰੰਮੀ ਦਾ ਪਿਓ ਟੱਲੀ ਹੋਇਆ ਪਿਆ ਸੀ। ਅਲਜੀਤ ਮੋਬਾਇਲ ਲੈ ਕੇ ਸ਼ਹਿਰ ਜਾ ਵੜਿਆ। ਨ੍ਹੇਰੇ ਹੋਏ ਮੁੜਿਆ ਸੀ। ਅੱਧੀ ਰਾਤ ਤੱਕ ਫੋਨ ਤੇ ਪਤਾ ਨਈਂ ਕੀ ਟਿੱਕ-ਟਿੱਕ ਕਰਦਾ ਰਿਹਾ ਸੀ। ਕਿੱਥੇ ਜੰਮ ਪਈ ਇਸ ਘਰ ਬਾਂਦਰ ਔਲਾਦ। ਇਹ ਬਾਰ੍ਹਵੀਂ ਤਾਂ ਨਕਲ ਮਾਰ ਕੇ ਕਰ ਗਿਆ। ਕਾਲਜ ਜਾ ਕੇ ਫੂਕ ਨਿਕਲ ਗਈ। ਮੜੇ ਮੋਬੈਲਾਂ ਜੋਗਾ ਰਹਿ ਗਿਆ। ਦਿਨ ਹੋਵੇ ਰਾਤ ਹੋਵੇ, ਇਹਦੇ ਕੰਨਾਂ ਨੂੰ ਮੋਬਾਇਲ ਲੱਗਾ ਹੋਊ। ਰਵੇਲ ਸੂੰ ਦੇ ਭਾਣਜੇ ਤੋਂ ਭਰਤੀ ਵੀ ਨਹੀਂ ਕਰਾ ਹੋਇਆ। ਉਹ ਵੀ ਕੀ ਕਰੇ। ਕਿਹੜਾ ਕੋਈ ਨੌਕਰੀ ਨਿਕਲੀ ਆ? ਹਾਰ ਕੇ ਰੰਮੀ ਨੇ ਆਈ. ਟੀ. ਆਈ. ਕਰਨ ਲਾਇਆ।

ਕੁੜੀ ਮੇਰੀ ਬੀਬੀ ਆ। ਆਪਣੀ ਪੜ੍ਹਾਈ ਦਾ ਖ਼ਰਚਾ ਆਪ ਚੁੱਕਦੀ ਆ, ਟਿਊਸ਼ਨ ਪੜ੍ਹਾ ਕੇ। ਜਿਹੜੇ ਪੰਜ-ਸੱਤ ਨਿਆਣੇ ਕਨੇਡਾ ਅਮਰੀਕਾ ਵਾਲਿਆਂ ਦੇ ਆ। ਉਨ੍ਹਾਂ ਤੋਂ ਈ ਪੈਸੇ ਲੈਂਦੀ ਐ। ਗ਼ਰੀਬਾਂ ਦੇ ਨਿਆਣਿਆਂ ਨੂੰ ਮੁਫ਼ਤ ਪੜ੍ਹਾਉਂਦੀ ਆ। ਉਨ੍ਹਾਂ ਨੂੰ ਭਗਤ ਸਿੰਘ ਤੇ ਸੁਖਦੇਵ ਹੁਰਾਂ ਦੇ ਕਿਤਾਬਚੇ ਪੜ੍ਹਾਉਂਦੀ ਆ। ਇਹਨੇ ਐਤਕੀਂ ਬੀ ਏ ਕਰ ਜਾਣੀ ਆ। ਅਗਾਂਹ ਕੁੱਝ ਸੁੱਝਦਾ ਨਹੀਂ। ਕੀ ਕਰਾਈਏ?...ਸਰਕਾਰ ਕੋਈ ਨੌਕਰੀ ਵੀ ਨਹੀਂ ਦਿੰਦੀ। ਪ੍ਰਾਈਵੇਟ ਕੰਪਨੀਆਂ ਵਾਲੇ ਬਥੇਰੇ ਦਗੜ-ਦਗੜ ਕਰੀ ਫਿਰਦੇ ਆ। ਜਵਾਨ ਕੁੜੀਆਂ ਮੁੰਡਿਆਂ ਨੂੰ ਘਰਾਂ ਵਿਚ ਸਮਾਨ ਵੇਚਣ ਲਈ ਤੋਰ ਦਿੰਦੇ ਆ। ਬੰਦੇ ਦੀ ਜ਼ਿੰਦਗੀ ਦੀ ਕਮਾਈ ਲੱਗ ਜਾਂਦੀ ਆ, ਨਿਆਣਿਆਂ ਨੂੰ ਪੜ੍ਹਾਉਂਦਿਆਂ। ਇਹ ਮਰ ਜਾਣੇ...। ਦਫ਼ਤਰਾਂ ਵਿਚ ਹਜ਼ਾਰ ਦੋ ਹਜ਼ਾਰ ਰੁਪਇਆਂ 'ਤੇ ਰੱਖ ਲੈਂਦੇ ਆ। ਸਾਰਾ ਖ਼ੂਨ ਚੂਸ ਲੈਂਦੇ ਨੇ।

ਹੁਣ ਆਹ ਕੁੜੀ ਦਿਨ ਰਾਤ ਕਿਤਾਬਾਂ ਨਾਲ ਮੱਥਾ ਮਾਰਦੀ ਆ। ਇਹਦੀਆਂ ਜਮਾਤਾਂ ਖ਼ੂਹ 'ਚ ਈ ਪੈ ਜਾਣੀਆਂ। ਮੈਂ ਤਾਂ ਆਹ ਫ਼ਗਵਾੜੇ ਵਾਲੇ ਪ੍ਰੋਗਰਾਮ ਤੋਂ ਪਹਿਲਾਂ ਈ ਬਿਮਲਾ ਦੀ ਮੰਨ ਲਈ ਸੀ। ਮੈਂ ਵੀ ਧੀ ਨੂੰ ਕੈਨੇਡਾ,

ਅਮਰੀਕਾ, ਇੰਗਲੈਂਡ ਭੇਜਣ ਦੇ ਸੁਫ਼ਨੇ ਲੈਣ ਲੱਗੀ ਹਾਂ।...ਫੇਰ ਇਹਨੂੰ ਪੜ੍ਹਾਉਣਾ ਜ਼ਰੂਰੀ ਆ? ਲੱਭੂ ਤੇ ਰੱਜੂ ਦਸਵੀਂ ਨਹੀਂ ਟੱਪੀਆਂ। ਮੁੰਡੇ ਇੱਥੇ ਤੱਕ ਵੀ ਨਹੀਂ ਪਹੁੰਚੇ।...ਚੱਲ ਰੋਟੀ ਤਾਂ ਚੱਜਦੀ ਖਾਂਦੇ ਆ। ਚੰਗਾ ਪਹਿਨਦੇ ਆ। ਨਿਆਣੇ ਤਰਸਦੇ ਤਾਂ ਨਹੀਂ। ਜੇ ਰੰਮੀ ਮੰਨ ਜਾਵੇ। ਸਾਡੇ ਵੀ ਸਾਰੇ ਧੋਣੇ ਧੋਤੇ ਜਾਣ।

ਮੈਂ ਘਬਰਾਈ ਹੋਈ ਅੰਦਰ ਵੜੀ ਹਾਂ। ਚਿਹਰੇ 'ਤੇ ਮੁਸਕਰਾਹਟ ਲਿਆਉਂਦੀ ਆਂ। ਧੀ ਨੂੰ ਕਲਾਵੇ ਵਿੱਚ ਲੈ ਕੇ ਮੱਥਾ ਚੁੰਮਦੀ ਆਂ। ਇਹ ਮੇਰੇ ਵੱਲ ਹੈਰਾਨੀ ਨਾਲ ਦੇਖਣ ਲੱਗ ਪਈ ਹੈ। ਮੇਰੀਆਂ ਬਾਹਾਂ ਵਿੱਚ ਬਿਮਲਾ ਜਿੰਨੀ ਜਾਨ ਕਿੱਥੇ! ਮੈਂ ਇਹਦੇ ਨਾਨਕਿਆਂ ਦੀਆਂ ਗੱਲਾਂ ਛੇੜ ਕੇ ਬਹਿ ਗਈ ਹਾਂ।

ਭਾਰਟੀ ਵਿੱਚ ਸਾਡੇ ਪੰਜ ਘਰ ਸਨ। ਪਹਿਲਾਂ ਤਾਂ ਹੋ ਸਕਦੈ ਸਾਰੇ ਲਾਗੀ-ਥੱਥੀ ਹੋਣ। ਜਦ ਮੈਂ ਹੋਸ਼ ਸੰਭਾਲੀ, ਬੀਜੀ ਤੇ ਬਾਊ ਚਾਰ-ਪੰਜ ਘਰਾਂ ਦਾ ਖ਼ੁਸ਼ੀ-ਗਮੀਂ ਮੌਕੇ ਕੰਮ ਕਰ ਆਉਂਦੇ ਸੀ। ਬਾਊ ਜੀ ਕੰਮ ਵੀ ਸੁਨੇਹਾ ਦੇਣ ਦਾ ਕਰਦੇ। ਬੀਜੀ ਬੱਸ ਗੋਗਲੇ, ਸੀਰਨੀ, ਲੱਡੂ, ਭਾਜੀ ਵੰਡ ਆਉਂਦੀ ਸੀ। ਬਾਅਦ ਵਿੱਚ ਜਦ ਸੱਤੇ ਨੇ ਫ਼ੋਟੋਗਰਾਫ਼ਰ ਤੇ ਮੂਵੀ ਬਣੌਣ ਦੀ ਦੁਕਾਨ ਪਾ ਲਈ, ਉਹ ਕੰਮ ਵੀ ਛੱਡ ਦਿੱਤੇ। ਸ਼ਾਇਦ ਇਹ ਨਾ ਵੀ ਛੱਡਦੇ। ਪਰ ਸੱਤੇ ਦੀ ਅੜੀ ਅੱਗੇ ਕੀਹਦਾ ਜ਼ੋਰ? ਕਹਿੰਦਾ ਆਪਣਾ ਕਮਾਵਾਂਗੇ ਤੇ ਆਪਣਾ ਖਾਵਾਂਗੇ। ਬੀਜੀ ਨੇ ਕੁੱਛ ਕਹਿਣਾ ਤਾਂ ਅੱਗੋਂ ਬੋਲ ਪੈਣਾ :-

"ਤੁਹਾਨੂੰ ਕੰਮ ਕਰਨ ਦਾ ਕੁੱਸ਼ ਮਿਲਦਾ? ਜੂਠ ਤੇ ਉਤਾਰ...। ਏਹੋ ਗੱਲਾਂ ਸਾਨੂੰ ਸਾਰੀ ਉਮਰ ਉੱਠਣ ਨਹੀਂ ਦਿੰਦੀਆਂ। ਹੀਣ ਭਾਵਨਾ ਦਾ ਸ਼ਿਕਾਰ ਬਣਾਉਂਦੀਆਂ। ਇਨ੍ਹਾਂ ਗੱਲਾਂ ਕਰਕੇ ਅਸੀਂ ਅਗਲਿਆਂ ਦੇ ਬਰਾਬਰ ਨਹੀਂ ਖੜ੍ਹ ਸਕਦੇ। ਲੜਨਾ ਤਾਂ ਦੂਰ ਦੀ ਗੱਲ ਰਹੀ।"

ਉਹਨੂੰ ਬਹਿਸ ਵਿੱਚ ਕੌਣ ਜਿੱਤ ਸਕਦਾ ਸੀ? ਉਹਨੇ ਬੜਾ ਸੋਹਣਾ ਘਰ ਚਲਾ ਲਿਆ ਸੀ। ਮੇਰਾ ਵਿਆਹ ਕੀਤਾ। ਕਹਿੰਦਾ ਆਪਣਾ ਬਾਅਦ 'ਚ ਕਰਾਉਣਾ। ਤਾਂ ਕੀ ਹੋਇਆ, ਜੇ ਕੁੜੀ ਛੋਟੀ ਆ। ਬੱਸ ਇੱਕ ਗੱਲੋਂ ਧੋਖਾ ਖਾ ਗਿਆ। ਜਿਹੜਾ ਬਸਿਆਲੇ ਵਾਲੇ ਫੁੱਫੜ ਦੀਆਂ ਗੱਲਾਂ ਵਿੱਚ ਆ ਕੇ, ਮੈਨੂੰ ਸ਼ਰਾਬੀ ਦੇ ਗਲ ਲਾ ਦਿੱਤਾ। ਫੁੱਫੜ ਦੀ ਇੱਥੇ ਖਟਕੜ ਕਲਾਂ ਰਿਸ਼ਤੇਦਾਰੀ ਸੀ। ਰੰਮੀ ਦਾ ਡੈਡੀ ਦੋ ਸਾਲ ਕੁਵੈਤ ਲਾ ਕੇ ਆਇਆ ਸੀ। ਕਹਿੰਦੇ ਸੀ ਵਿਆਹ ਕਰਵਾ ਕੇ ਚਲੇ ਜਾਣਾ। ਮੁੜ ਅੱਜ ਜਾਂਦਾ। ਇੱਥੇ ਗਲੀਆਂ ਸੜਕਾਂ ਵਿੱਚ ਰੁਲਦਾ ਫਿਰਦਾ। ਝੂਠ ਦੀਆਂ ਪੰਡਾਂ। ਹੈ ਤਾਂ ਰਾਜ ਮਿਸਤਰੀ, ਪਰ ਠੇਕੇਦਾਰ ਕਹਾ ਕੇ ਬੜਾ ਹੁੱਬਦਾ।

ਰੰਮੀ ਚਿੜ ਗਈ ਆ। ਪਿਓ ਦਾ ਨਾਂ ਲੈ ਕੇ ਨਹੀਂ ਰਾਜ਼ੀ। ਭੁੱਖਾ ਮਰਦਾ ਮਰ ਜਾਏ। ਰੋਟੀ ਨਹੀਂ ਦਿੰਦੀ। ਕਦੇ ਪਾਣੀ ਦਾ ਗਲਾਸ ਨਹੀਂ ਫੜਾਉਂਦੀ। ਭਾਵੇਂ ਵਿਲਕਦਾ ਰਵ੍ਹੇ। ਆਖੂਗੀ :-

"ਜੇ ਸਾਡੇ ਨਾਲੋਂ ਸ਼ਰਾਬਾਂ ਚੰਗੀਆਂ, ਸਾਨੂੰ ਜੰਮਣ ਦੀ ਕੀ ਲੋੜ ਸੀ?"

ਇਹ ਤਾਂ ਕਲਿਹਣੀ ਭਰਾ ਦੇ ਕੱਪੜੇ ਨਹੀਂ ਧੋਂਦੀ। ਮੈਂ ਫਗਵਾੜੇ ਵਿਆਹ ’ਤੇ ਜਾਣ ਵੇਲੇ ਨਲਕੇ ਮੋਹਰੇ ਕੱਪੜੇ ਭੇਂਅ ਗਈ। ਇਹਨੂੰ ਧੋਣ ਲਈ ਕਹਿ ਗਈ ਸਾਂ। ਕੱਲ੍ਹ ਵਾਪਸ ਮੁੜੀ ਤਾਂ ਉਵੇਂ ਦੇ ਉਵੇਂ ਪਏ ਸੀ, ਜਿੱਦਾਂ ਰੱਖ ਕੇ ਗਈ ਸਾਂ। ਮੈਂ ਪੁੱਛਿਆ ਤਾਂ ਮੈਨੂੰ ਪੈ ਈ ਗਈ ਸੀ :-

“ਕੋਈ ਪੈਂਟ ਕਮੀਜ਼ ਹੈਗੀ, ਜਿਹਦੇ ਵਿੱਚੋਂ ਮੁਸ਼ਕ ਨਾ ਆਉਂਦਾ ਹੋਵੇ। ਇੱਕ ਜੇਬ ’ਚ ਹੱਥ ਮਾਰੋ, ਤੰਬਾਕੂ ਨਿਕਲੂ। ਦੂਜੀ ’ਚ ਮਾਰੋ ਬੀੜੀਆਂ ਨਿਕਲੂ।”

ਇਹਨੇ ਤਾਂ ਟੂਣੇਹਾਰਨ ਦੇ ਡਾਂਸ ਦਾ ਸਵਾਦ ਮਾਰ ਦਿੱਤਾ ਸੀ। ਮੈਂ ਰੰਮੀ ਦੀਆਂ ਗੱਲਾਂ ਵੱਲ ਧਿਆਨ ਨਹੀਂ ਦਿੱਤਾ ਸੀ। ਇਹਨੂੰ ਕੌਣ ਮੱਤ ਦੇਵੇ? ਮੈਂ ਤਾਂ ਉਮਰ ਕੱਟ ਲਈ। ਇਹਦਾ ਕੀ ਬਣੂ? ਪਤਾ ਨਹੀਂ ਅੱਗਿਓਂ ਕਿੱਦਾਂ ਦੇ ਟੱਕਰਨੇ ਆ। ਇਹਦੀ ਜੂਨ ਸੁਧਾਰਨ ਲਈ ਵਾਰ ਵਾਰ ਬਿਮਲਾ ਦੀਆਂ ਗੱਲਾਂ ਸੁਣਾਉਂਦੀ ਆਂ। ਇਹ ਤੇ ਹੁਣ ਥੁੰਨ-ਵੱਟਾ ਬਣ ਕੇ ਬਹਿ ਗਈ ਆ। ਚਲੋ, ਹੁਣ ਮੈਂ ਇਹਦੇ ਪਿਓ ਤੇ ਅਲਜੀਤ ਦਾ ਨਾਂ ਨਹੀਂ ਲੈਂਦੀ। ਇਹਦੇ ਮਾਮੇ ਸੱਤੇ ਦੀਆਂ ਭਾਵੇਂ ਸਾਰਾ ਦਿਨ ਗੱਲਾਂ ਕਰੀ ਜਾਵੋ। ਫੇਰ ਨਹੀਂ ਥੱਕਦੀ। ਉਹਦੇ ਵਰਗੀਆਂ ਆਦਤਾਂ ਨੇ ਇਹਦੀਆਂ ਵੀ। ਕਹੂਗੀ :-

“ਪੜ੍ਹਾਂਗੇ ਤਾਂ ਕੁੱਛ ਕਰਾਂਗੇ...।”

“ਕੀ ਕਰੇਂਗੀ?”

ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਫ਼ੋਟੋ ਵੱਲ ਉਂਗਲੀ ਕਰ ਦੇਵੇਗੀ।

ਬਾਹਰ ਚਮੇਲੀ ਦੇ ਫੁੱਲਾਂ ਦਾ ਬੂਟਾ ਲਾਇਆ ਹੋਇਆ। ਉੱਥੋਂ ਫੁੱਲ ਲੈ ਆਊ। ਸੁਖਦੇਵ ਦੀ ਫ਼ੋਟੋ ਮੋਹਰੇ ਰੱਖ ਦੇਂਦੀ ਹੈ।

“ਤੂੰ ਵੀ ਸਾਨੂੰ ਘੱਟ ਪਿਆਰਾ ਨਹੀਂ, ਵੀਰ ਸੁਖਦੇਵ।”

ਇਹ ਜਿੰਨੇ ਮੋਹ ਨਾਲ ਸੱਤੇ ਨੂੰ ਮਾਮਾ ਕਹਿੰਦੀ ਆ, ਉੱਨੇ ਮੋਹ ਨਾਲ ਸੁਖਦੇਵ ਨੂੰ ਵੀਰ ਕਹਿੰਦੀ ਆ। ਮੇਰਾ ਚਿੱਤ ਕਰਦਾ-ਇਹ ਸੁਖਦੇਵ ਨੂੰ ਵੀ ਮਾਮਾ ਕਹੇ। ਸੋਚ ਕੇ ਚੁੱਪ ਕਰ ਜਾਂਦੀ ਆਂ। ਇਹਦੀਆਂ ਇਨ੍ਹਾਂ ਗੱਲਾਂ ਤੋਂ ਤਾਂ ਡਰਦੀ ਆਂ। ਸੱਤਾ ਵੀਰ ਵੀ ਇਸ ਤਰ੍ਹਾਂ ਕਰਦਾ ਹੁੰਦਾ ਸੀ। ਪਰ ਬਣਿਆਂ ਕੀ? ਮੇਰਾ ਹਾਉਂਕਾ ਨਿਕਲ ਗਿਆ ਹੈ। ਇਹ ਮੈਨੂੰ ਟੁੱਟ ਕੇ ਪਈ ਹੈ। ਇਹਦੇ ਭਾਣੇਂ ਮੈਂ ਬਿਮਲਾ ਦੇ ਘਰ ਦੀ ਸਰੱਗੀ ਕਰਕੇ ਹਾਉਂਕਾ ਲਿਆ ਹੈ। ਲੈ ਉਨ੍ਹਾਂ ਦੀ ਸੁਣ ਲਵੋ।

ਮੈ ਨਿਆਣੀ ਸਾਂ ਉਦੋਂ, ਜਦੋਂ ਹੇਮੇ ਵੀਰ ਦਾ ਬਿਮਲਾ ਨਾਲ ਵਿਆਹ ਹੋਇਆ। ਸਾਡੀ ਉਨ੍ਹਾਂ ਨਾਲ ਕੰਧ ਸਾਂਝੀ ਸੀ। ਰਾਮੀ ਤਾਈ ਨੇ ਲੋਕਾਂ ਦੇ ਭਾਂਡੇ ਮਾਂਜਣੇ। ਸਾਧੂ ਤਾਏ ਨੇ ਬਾਲਣ ਲੈਣ ਤੁਰੇ ਰਹਿਣਾ। ਛੋਟੀ ਹੁੰਦੀ ਖੋਰੀ ਤਾਂ ਮੈਂ ਵੀ ਕਈ ਵਾਰ ਉਨ੍ਹਾਂ ਨਾਲ ਲੈ ਕੇ ਆਈ। ਵੱਡੀ ਹੋਈ ਤਾਂ ਸੱਤੇ ਦੀਆਂ ਅੱਖਾਂ ਲਾਲ ਹੋਣ ਲੱਗ ਪਈਆਂ ਸਨ। ਬਿਮਲਾ ਭਾਬੀ ਕਈ ਘਰਾਂ ਦਾ ਕੰਮ ਕਰਦੀ ਸੀ। ਇਹਦੇ ਹੱਥ ਕਾਲੇ ਪੀਲੇ ਹੁੰਦੇ। ਬਿਆਈਆਂ ਪਾਟੀਆਂ ਹੁੰਦੀਆਂ। ਕੰਮ ਨੇ

ਕਮਲੀ ਕੀਤੀ ਹੁੰਦੀ। ਕੋਈ ਸੁੱਧ-ਬੁੱਧ ਨਾ ਹੁੰਦੀ। ਹੇਮਾ ਵੀਰਾ ਚਾਰ ਦਿਨ ਹਲਵਾਈ ਨਾਲ ਲਾ ਕੇ ਦੋ ਮਹੀਨੇ ਘਰ ਬੈਠਾ ਰਹਿੰਦਾ।

ਮੇਰੇ ਸਾਹਮਣੇ ਉਸ ਵੇਲੇ ਦੀ ਤੇ ਅੱਜ ਦੀ ਬਿਮਲਾ ਆ। ਇਨ੍ਹਾਂ ਕੋਲ ਇੱਕ ਕੋਠਾ ਈ ਤਾਂ ਹੁੰਦਾ ਸੀ। ਇਨ੍ਹਾਂ ਦਾ ਵਿਆਹ ਹੋਇਆ ਤਾਂ ਤਾਈ ਰਾਮੀ ਤੇ ਤਾਏ ਸਾਧੂ ਨੂੰ ਮੱਝ ਵਾਲੇ ਕਮਰੇ ਵਿੱਚ ਸੌਣਾ ਪੈ ਗਿਆ ਸੀ। ਇਨ੍ਹਾਂ ਦੇ ਘਰ ਮਸੀਂ ਇੱਕ ਡੰਗ ਦੀ ਰੋਟੀ ਪੱਕਦੀ ਹੋਣੀ ਆ। ਇਧਰੋ ਉਧਰੋਂ ਖਾ ਆਉਣੀ। ਬਿਮਲਾ ਭਾਬੀ ਦਾ ਦੁਪਹਿਰਾ ਸਾਡੇ ਘਰ ਹੁੰਦਾ ਸੀ। ਇਹਦੇ ਚਾਰ ਨਿਆਣੇ ਹੋਏ। ਪਹਿਲਾਂ ਲੱਭੂ ਹੋਈ। ਰੱਜੂ ਵੇਲੇ ਕੁੜੀਆਂ ਤੋਂ ਰੱਜ ਗਏ। ਫੇਰ ਕਿੰਦਾ ਤੇ ਰੂਪਾ ਹੋਏ। ਚਾਰੇ ਨਿਆਣੇ ਸਾਡੇ ਘਰ ਪਲੇ ਆ। ਤਾਈ ਤਾਇਆ ਛੇਤੀ ਮੁੱਕ ਗਏ ਸਨ। ਇਨ੍ਹਾਂ ਦੇ ਨਿਆਣੇ ਬੀਜੀ ਸਾਂਭਦੀ। ਇਹ ਆਪ ਘਰਾਂ ਵਿਚ ਕੰਮ ਕਰਨ ਚਲੇ ਜਾਂਦੀ। ਬਾਊ ਜੀ ਨੇ ਜਦ ਸ਼ਹਿਰ ਤੋਂ ਮੁੜਨਾ ਤਾਂ ਇਨ੍ਹਾਂ ਦੇ ਖਾਣ ਲਈ ਕੋਈ ਨਾ ਕੋਈ ਚੀਜ਼ ਜ਼ਰੂਰ ਲੈ ਕੇ ਔਣੀ। ਬੀਜੀ ਨੇ ਘਰ ਦੇ ਕੰਮਾਂ ਵਿੱਚ ਜੁੱਟ ਜਾਣਾ। ਮੈਂ ਬੱਚੇ ਸਾਂਭ ਲੈਣੇ। ਵੱਡੇ ਤਿੰਨਾਂ ਨੂੰ ਬੈਠਣਾ, ਰੁੜਣਾ, ਤੁਰਨਾ...ਖੁਆਉਣਾ ਮੈਂ ਸਿਖਾਇਆ।

ਰੰਮੀ ਦਾ ਮੇਰੀਆਂ ਗੱਲਾਂ ਵੱਲ ਧਿਆਨ ਘੱਟ ਹੈ। ਹੂੰ ਹਾਂ ਕਰੀ ਜਾਂਦੀ ਆ। ਕਿਤਾਬ ਦੇ ਪੰਨੇ ਪਲਟਾਈ ਜਾਂਦੀ ਆ। ਜਾਂ ਤਾਂ ਇਹਨੂੰ ਮੇਰੀਆਂ ਗੱਲਾਂ ਦਾ ਯਕੀਨ ਨਹੀਂ। ਜਾਂ ਫੇਰ ਮੇਰੀ ਸਮਝ 'ਤੇ ਸੋਚਦੀ ਹੋਊ। ਆਖ਼ਰ ਸੱਤੇ ਦੀ ਭਾਣਜੀ ਆ। ਮੈਂ ਇਹਨੂੰ ਹੁਣ ਦੀ ਬਿਮਲਾ 'ਤੇ ਲੈ ਕੇ ਆਉਣਾ ਚਾਹੁੰਦੀ ਆਂ। ਇਹ ਸੱਤੇ ਦੇ ਕਤਲ ਨੂੰ ਲੈ ਕੇ ਬਹਿ ਗਈ ਆ।

"ਮੰਮਾ, ਉਸ ਰਾਤ ਕੀ-ਕੀ ਹੋਇਆ ਸੀ।"

ਮੈਂ ਇਹਨੂੰ ਇਹ ਘਟਨਾ ਕਿੰਨੀ ਵਾਰ ਦੱਸ ਚੁੱਕੀ ਆਂ। ਪਤਾ ਨਹੀਂ ਇਹ ਕਿਉਂ ਵਾਰ-ਵਾਰ ਪੁੱਛਦੀ ਆ। ਇਹਨੂੰ ਫੇਰ ਦੱਸਣਾ ਪੈਣਾ। ਇਹ ਕਿਹੜਾ ਖਹਿੜਾ ਛੱਡਣ ਵਾਲੀ ਆ।

'ਉਸ ਦਿਨ ਬਰਾਦਰੀ ਨੇ ਛੱਪੜ ਚ ਬੇੜਾ ਛੱਡਿਆ ਸੀ। ਰਾਤ ਨੂੰ ਸਾਲ਼ ਕਰਵਾਇਆ ਸੀ। ਜਿਸ ਪਾਸੇ ਕੁੜੀਆਂ ਬੁੜੀਆਂ ਬੈਠੀਆਂ ਸਨ। ਉਸ ਪਾਸੇ ਅਜੈਬ ਸੁੰਹ ਹੁੰਦਲ ਦਾ ਨਿੰਦੀ ਆਪਣੀ ਢਾਣੀ ਲੈ ਕੇ ਖੜ੍ਹ ਗਿਆ ਸੀ। ਸਾਰੇ ਦਾਰੂ ਨਾਲ ਰੱਜੇ ਪਏ ਸਨ। ਸੱਤਾ ਇਸ ਗੱਲੋਂ ਔਖਾ ਸੀ ਕਿ ਉਹ ਕੁੜੀਆਂ ਵਾਲੇ ਪਾਸੇ ਕਿਉਂ ਖੜ੍ਹੇ ਆ। ਫੇਰ ਉਹ ਨਚਾਰਾਂ ਨੂੰ ਸੱਦ-ਸੱਦ ਕੇ ਬੇਲਾਂ ਕਰਵਾਉਣ ਲੱਗ ਪਏ। ਪ੍ਰਬੰਧਕੀ ਕਮੇਟੀ ਨੇ ਇੱਕ-ਦੋ ਵਾਰ ਰੋਕੇ ਵੀ। ਉਹ ਕਿਤੇ ਮੰਨਣ ਵਾਲੀਆਂ ਜਿਨਸਾਂ ਸਨ? ਅਗਲੇ ਹੋਏ ਵੱਡਿਆਂ ਘਰਾਂ ਦੇ ਕਾਕੇ। ਉਨ੍ਹਾਂ ਸੱਤੇ ਨੂੰ ਗਾਲ੍ਹ ਕੱਢ ਦਿੱਤੀ ਸੀ।

ਸੱਤੇ ਦੀਆਂ ਅੱਖਾਂ ਵਿੱਚ ਲਹੂ ਉੱਤਰ ਆਇਆ ਸੀ। ਉਹਨੇ ਨਿੰਦੀ ਨੂੰ ਧੱਕਾ ਮਾਰਿਆ। ਨਿੰਦੀ ਦੇ ਨਾਲ ਦੇ ਨੇ ਸੱਤੇ ਦੇ ਸਿਰ ਵਿਚ ਗੰਡਾਸੀ...।

ਰੌਲਾ ਪੈ ਗਿਆ ਸੀ। ਫੇਰ ਨਹੀਂ ਕੁੱਝ ਪਤਾ ਲੱਗਿਆ। ਹਸਪਤਾਲ ਤੀਏ ਦਿਨ...। ਉਹਨੇ ਬੱਚ ਜਾਣਾ ਸੀ ਪਰ ਡਾਕਟਰ ਵੀ ਉਨ੍ਹਾਂ ਨਾਲ...। ਉਹਨੇ ਆਖਰੀ ਸਾਹ ਲਿਆ, ਉਹਦੀਆਂ ਅੱਖਾਂ ਖੁੱਲ੍ਹੀਆਂ ਸਨ। ਸੁਰਖ ਲਾਲ...।'

ਮੇਰੇ ਸਰੀਰ ਵਿੱਚ ਭੋਰਾ ਜਾਨ ਨਹੀਂ ਰਹੀ। ਝੂਠਾ ਪੈਂਦਾ ਜਾਂਦਾ। ਜਿੱਦਣ ਦਾ ਉਹ ਮੁੱਕਿਆ, ਬੀਜੀ ਤੇ ਬਾਊ ਜੀ ਜਮ੍ਹਾਂ ਈ ਰਹਿ ਗਏ। ਮੈਂ ਪਤਾ ਨੀ ਕਿੱਦਾਂ ਤੁਰੀ ਫਿਰਦੀ ਆ। ਮੈਂ ਰੰਮੀ ਵੱਲ ਦੇਖਦੀ ਹਾਂ। ਇਹਦੀਆਂ ਅੱਖਾਂ ਵਿਚ ਲਾਲੀ ਆ, ਇਹ ਇੱਕ ਟੱਕ ਕੰਧ ਵੱਲ ਦੇਖ ਰਹੀ ਹੈ। ਸਾਹਮਣੇ ਕੰਧ 'ਤੇ ਭਗਤ ਸਿੰਘ, ਸਰਾਭੇ ਤੇ ਗ਼ਦਰੀਆਂ ਦੀਆਂ ਫੋਟੂਆਂ ਨੇ। ਦੱਸ ਭਲਾ ਇਹ ਇਨ੍ਹਾਂ ਦੀ ਰੀਸ ਕਰ ਲਊ? ਇਹ ਸਾਰੇ ਜ਼ਮੀਨਾਂ ਜਾਇਦਾਦਾਂ ਵਾਲੇ ਸਨ। ਅਸੀਂ ਕੰਮੀ-ਕਮੀਣਾਂ ਨੇ ਸਰਕਾਰ ਨਾਲ ਕੀ ਟੱਕਰ ਲੈਣੀ ਹੋਈ। ਰੱਜੂ ਤੇ ਲੱਭੂ ਹੁਣੀ ਵੀ ਕੁੜੀਆਂ ਆ। ਮੈਂ ਇਹਨੂੰ ਕਈ ਵਾਰ ਉਨ੍ਹਾਂ ਦੇ ਕਮਰੇ ਦਿਖਾ ਕੇ ਲਿਆਈ। ਐਸ਼ਵਰਿਆ ਰਾਏ, ਕਾਜੋਲ, ਕਰੀਨਾ...ਪਤਾ ਨਹੀਂ ਕਿਹਦੇ-ਕਿਹਦੇ ਪੋਸਟਰ ਲਾਈ ਫਿਰਦੀਆਂ ਹਨ। ਫੇਰ ਉਨ੍ਹਾਂ ਵਰਗੇ ਆਪਣੇ ਵੀ ਪੋਸਟਰ ਬਣਾਏ ਹੋਏ ਹਨ। ਮੋਹਰੋਂ ਬੱਟਨ ਖੁੱਲ੍ਹੇ ਹੋਏ ਤੇ...।

ਇਹ ਉਨ੍ਹਾਂ ਦੇ ਘਰ ਬੋਲੀ ਨਾ। ਆਪਣੇ ਨਾਨੀ ਨਾਨੇ ਕੋਲ ਜਾ ਕੇ ਲੱਗ ਪਈ ਭਾਸ਼ਣ ਕਰਨ। ਬਾਊ ਜੀ ਵੀ ਇਹਦੇ ਨਾਲ ਰਲ ਗਏ ਸਨ। ਉਹ ਪਹਿਲਾਂ ਹੀ ਭਰੇ ਪੀਤੇ ਬੈਠੇ ਸਨ-

"ਮਾੜੀ ਮੋਟੀ ਸੱਤੇ ਵਾਲੀ ਅਣਖ ਕਿੰਦੇ ਵਿਚ ਸੀ। ਉਹ ਇਸ ਕੰਜਰਖਾਨੇ ਤੋਂ ਰੋਕਦਾ ਸੀ ਇਨ੍ਹਾਂ ਨੂੰ। ਉਹਨੂੰ ਇਟਲੀ ਭੇਜ ਕੇ ਉਹਦਾ ਫਾਹਾ ਵੱਢ ਦਿੱਤਾ।"

ਫੇਰ ਉਸ ਹੌਂਕਾ ਲਿਆ ਸੀ।

"ਸੱਤੇ ਨੂੰ ਨਿੰਦੀ ਹੁਰੀਂ ਇੱਕ ਵਾਰ ਮਾਰਿਆ ਸੀ ਪਰ ਇਹ ਟੱਬਰ ਉਹਨੂੰ ਰੋਜ਼ ਕਤਲ ਕਰਦਾ।"

ਮੈਂ ਭਾਰਟੀਂ ਜਾਂਦੀ ਜ਼ਰੂਰ ਆਂ। ਪਰ ਮੇਰੀ ਰੂਹ ਨਹੀਂ ਭਿੱਜਦੀ। ਉਸ ਪਿੰਡ ਵਿੱਚ ਸੱਤਾ ਨਹੀਂ ਦਿਸਦਾ। ਖੱਟਕੜ ਕਲਾਂ ਘੱਟੋ-ਘੱਟ ਸੱਤਾ ਮੌਜੂਦ ਤਾਂ ਰਹਿੰਦਾ ਏ। ਮੈਨੂੰ ਰੰਮੀ ਵੱਲ ਦੇਖ ਕੇ, ਕੰਧਾਂ ਤੇ ਲੱਗੀਆਂ ਫੋਟੋ ਦੇਖ ਕੇ ਲੱਗਦਾ ਸੱਤਾ ਮੋਇਆ ਨਹੀਂ। ਮੇਰੀ ਧੀ ਵਿੱਚ ਸੱਤੇ ਵਾਲੀ ਕਣੀ ਆ। ਵਿਹੜੇ ਵਿਚ ਲਾਏ ਚਮੇਲੀ ਦੇ ਫੁੱਲਾਂ ਦਾ ਪੂਰਾ ਧਿਆਨ ਰੱਖਦੀ ਹੈ। ਆਖੇਗੀ :-

"ਵੀਰ ਸੁਖਦੇਵ ਨੂੰ ਚਮੇਲੀ ਦੇ ਫੁੱਲ ਬਹੁਤ ਪਸੰਦ ਸਨ। ਇਹ ਸਦਾ ਬਹਾਰ ਫੁੱਲ ਹਨ। ਚੌਵੀ ਘੰਟੇ ਮਿੱਠੀ-ਮਿੱਠੀ ਵਾਸ਼ਨਾ ਛੱਡਦੇ ਆ। ਇਵੇਂ ਉਸਦੇ ਵਿਚਾਰ ਵੀ ਅੱਜ ਤੱਕ ਮਹਿਕਾਂ ਖਿੰਡਾ ਰਹੇ ਨੇ। ਜਿਵੇਂ ਫਾਂਸੀ ਲੱਗਣ ਤੋਂ ਬਾਅਦ ਵੀ ਸੁਖਦੇਵ ਵੀਰ ਦੀ ਵਿਚਾਰਧਾਰਾ ਸੁਗੰਧ ਫੈਲਾ ਰਹੀ ਐ।"

ਸੱਤੇ ਦੇ ਨਾਲ ਇੱਕ ਕੁਚ-ਦਾੜ੍ਹੀ ਵਾਲਾ ਭਾਈ ਇੱਥੇ ਸਾਡੇ ਘਰ

ਆਉਂਦਾ ਹੁੰਦਾ ਸੀ। ਉਹਦੇ ਨਾਲ ਇੱਕ ਸੋਹਣੀ ਜਿਹੀ ਜ਼ਨਾਨੀ ਹੁੰਦੀ ਆ। ਉਹਦਾ ਨਾਂ ਚੇਤਨਾ ਹੈ। ਰੰਮੀ ਉਨ੍ਹਾਂ ਨਾਲ ਤੁਰੀ ਫਿਰਦੀ ਏ। ਸੱਤੇ ਦੇ ਕਤਲ ਤੋਂ ਬਾਅਦ ਮੈਂ ਟੁੱਟ ਗਈ ਸਾਂ। ਉਦੋਂ ਉਨ੍ਹਾਂ ਮੈਨੂੰ ਸਾਂਭਿਆਂ ਸੀ। ਉਹਨੀਂ ਮੈਨੂੰ ਬੜਾ ਦਿਲਾਸਾ ਦਿੱਤਾ ਸੀ। ਉਨ੍ਹਾਂ ਦੇ ਆਖੇ ਲੱਗ ਕੇ ਮੈਂ ਵੀ ਸੱਤੇ ਦੇ ਰਾਹ ਤੁਰਨ ਦਾ ਫ਼ੈਸਲਾ ਕੀਤਾ ਸੀ। ਮੈਂ ਪਿੰਡੋਂ ਸੱਤੇ ਦੀਆਂ ਕਿਤਾਬਾਂ ਚੁੱਕ ਲਿਆਈ ਸਾਂ। ਉਹ ਦੋਨੋਂ ਘਰ ਆਉਂਦੇ। ਪਰਚਾ ਦੇ ਜਾਂਦੇ ਤੇ ਹੋਰ ਕਿਤਾਬਾਂ ਵੀ। ਮੇਰੀ ਗਾਉਣ ਲਈ ਆਵਾਜ਼ ਅੱਛੀ ਹੈ। ਉਹਨੀਂ ਮੈਨੂੰ ਗੀਤ ਸੰਗੀਤ ਦੀ ਟ੍ਰੇਨਿੰਗ ਦੁਆਉਣੀ ਸ਼ੁਰੂ ਕੀਤੀ ਸੀ। ਉਹ ਮੈਨੂੰ ਨਾਟਕ ਵਾਲੀਆਂ ਸਟੇਜਾਂ ’ਤੇ ਗਾਉਣ ਲੈ ਜਾਂਦੇ। ਰੰਮੀ ਦੇ ਪਿਓ ਨੂੰ ਮਰਦ ਜਾਤ ਬਹੁਤੀ ਭਾਉਂਦੀ ਨਹੀਂ। ਮੇਰੇ ’ਤੇ ਕਈ ਰੋਕਾਂ ਲੱਗ ਗਈਆਂ ਸਨ। ਫੇਰ ਮੈਂ ਘਰ ਦੇ ਖਲਜਗਣ ਵਿੱਚ ਉਲਝ ਕੇ ਰਹਿ ਗਈ। ਹੁਣ ਰੰਮੀ ਉਨ੍ਹਾਂ ਨਾਲ ਧਰਨਿਆਂ ਮੁਜ਼ਾਹਰਿਆ ਤੇ ਜਾਂਦੀ ਏ। ਆਪਣੇ ਕਾਲਜ ਦੀ ਸਟੂਡੈਂਟ ਯੂਨੀਅਨ ਦੀ ਲੀਡਰ ਹੈ। ਪਿੰਡ ਬੁੱਤ ’ਤੇ ਸ਼ਹੀਦੀ ਦਿਨ ਮਨਾਉਣ ਲਈ ਮੋਹਰੇ ਹੁੰਦੀ ਏ। ਮਜ਼ਦੂਰਾਂ ਦੇ ਬਿਜਲੀ ਬਿੱਲ ਮੁਆਫ ਕਰਾਉਣ ਲਈ ਘੋਲ ਚੱਲ ਰਿਹਾ ਏ। ਉਥੇ ਤਾਂ ਮੈਨੂੰ ਵੀ ਲੈ ਜਾਂਦੀ ਏ। ਮੈਨੂੰ ਸੁਖਦੇਵ ਹੁਰਾਂ ਦੀ ਸਿਆਸਤ ਸਮਝਾਉਣ ਲੱਗ ਪੈਂਦੀ ਆ। ਮੈਂ ਸੋਚਦੀ ਰਹਿੰਦੀ ਆਂ ਕਿ ਉਹ ਰੱਜੂ ਤੇ ਲੱਭੂ ਵੀ ਕਿਸੇ ਦੀਆਂ ਕੁੜੀਆਂ ਆ।

ਸਾਡੇ ਪਿੰਡ ਵਾਲਾ ਰਵੇਲ ਸਿੰਘ ਸੰਧੂ ਦਾ ਪਰਿਵਾਰ ਮੁੰਡੇ ਦਾ ਵਿਆਹ ਕਰਨ ਇੰਗਲੈਂਡ ਤੋਂ ਆਇਆ ਹੋਇਆ ਸੀ। ਮੇਰੇ ਸਹੁਰੇ ਉਨ੍ਹਾਂ ਦੇ ਲਾਗੀ ਰਹੇ ਆ। ਵਿਆਹ ’ਤੇ ਸਾਨੂੰ ਵੀ ਸੱਦਾ ਸੀ। ਰੰਮੀ ਜਾਣ ਲਈ ਮੰਨੀ ਨਾ। ਮੈਂ ਪੈਲੇਸ ਵਿਚ ਪਾਰਟੀ ਖਾਣ ਚਲੀ ਗਈ। ਪੈਲੇਸ ਦੇ ਅੰਦਰ ਮੁੰਡੇ ਟਹਿਕੇ ਲਾਉਣ :-

“ਹਾਏ ਓਏ! ਰਾਜੀ ਰਾਜਦੀਪ ਤੇ ਪ੍ਰੀਤੀ ਲਵਪ੍ਰੀਤ ਨੂੰ ਲਿਆਓ।”

ਸਟੇਜ ਸਕੱਤਰ ਵੀ ਕੁੜੀਆਂ ਦੀਆਂ ਸਿਫ਼ਤਾਂ ਦੇ ਪੁਲ ਬੰਨ੍ਹੀਂ ਜਾਵੇ। ਨੰਤੀਆਂ ਪਾਈ ਖੜ੍ਹੇ ਮੁੰਡੇ ਸੀਟੀਆਂ ਮਾਰਨ ਲੱਗ ਪਏ। ਉਨ੍ਹਾਂ ਤੋਂ ਹੋਰ ਇੰਤਜ਼ਾਰ ਨਹੀਂ ਸੀ ਹੋ ਰਿਹਾ। ਉਹ ਸ਼ਰਾਬ ਦੇ ਗਲਾਸ ਉੱਪਰ ਨੂੰ ਚੁੱਕਦੇ, ਅਵਾਜ਼ਾਂ ਕੱਸਦੇ। ਸਟੇਜ ਸਕੱਤਰ ਨੇ ਝੱਟ ਚਾਰ ਕੁੜੀਆਂ ਸਟੇਜ ਤੇ ਲੈ ਆਂਦੀਆਂ। ਉਨ੍ਹਾਂ ਦੇ ਸਰੀਰ ਗੀਤ ਦੇ ਬੋਲਾਂ ਤੇ ਥਿਰਕਣ ਲੱਗ ਪਏ। ਮੁੰਡਿਆਂ ਦੀਆਂ ਸੀਟੀਆਂ ਤੇ ਮੱਘੇ ਹੋਰ ਉੱਚੇ ਹੋ ਗਏ। ਕੁੜੀਆਂ ਬੜਾ ਸੋਹਣਾ ਨੱਚ ਰਹੀਆਂ ਸਨ। ਸਾਰੇ ਹਾਲ ਵਿੱਚ ਧਮਾਲ ਪੈ ਰਹੀ ਸੀ। ਚਾਰੇ ਕੁੜੀਆਂ ਹਿਰਨੀਆਂ ਵਰਗੀਆਂ। ਮੋਟੀਆਂ-ਮੋਟੀਆਂ ਅੱਖਾਂ ਵਿਚਲੇ ਇਸ਼ਾਰਿਆਂ ਨੇ ਕੀ ਮੁੰਡੇ ਤੇ ਕੀ ਬੁੱਢੇ...ਸੱਭ ਕਮਲੇ ਕਰ ਦਿੱਤੇ ਸਨ। ਤਿੱਖੇ ਭਰਵੱਟੇ ਤੇ ਆਈ ਸ਼ੈਡੋ ਵਾਲੀਆਂ ਅੱਖਾਂ ’ਚੋਂ ਨਸ਼ਾ ਕਿਰਦਾ ਪਿਆ ਸੀ। ਵਾਲਾਂ ਦੇ ਸਟਾਈਲ ਤੋਂ ਉਨ੍ਹਾਂ ਨੱਚੀਆਂ ਦੀਆਂ ਸੂਰਤਾਂ ਪਛਾਣੀਆਂ ਨਹੀਂ ਸੀ ਜਾ ਰਹੀਆਂ।

ਉਨ੍ਹਾਂ ਵਿਚੋਂ ਜਿਹੜਾ ਚਿਹਰਾ ਜ਼ਿਆਦਾ ਖਿਚ ਪਾਉਂਦਾ। ਮੈਂ ਉਹਤੇ

ਕੈਮੀਕਲ ਮਿਲੇ ਹਨ। ਉਹ ਪਰਮਵੀਰ ਨੂੰ ਅਤੇ ਸਾਰਾ ਸਮਾਨ ਲੈ ਕੇ ਚੌਂਕੀ ਵੱਲ ਨੂੰ ਚੱਲ ਪਏ ਹਨ। ਅਸੀਂ ਜੌਹਲ ਹੁਰਾਂ ਨੂੰ ਹੌਂਸਲਾ ਦੇ ਕੇ ਜੀਪ ਆਪਣੇ ਪਿੰਡ ਵੱਲ ਨੂੰ ਤੋਰ ਲਈ ਹੈ।

... ਅੱਜ ਤਿੰਨ ਦਿਨ ਹੋ ਗਏ ਪਰਮਵੀਰ ਨੂੰ ਪੁਲਿਸ ਚੌਂਕੀ ਰੱਖੇ ਨੂੰ। ਅੱਜ ਉਥੇ ਵੀ ਜਾਣਾ ਪੈਣਾ। ਮੈਂ ਤਿਆਰ ਵੀ ਹੋਈ ਜਾ ਰਿਹਾ ਹਾਂ। ਜੋਧਿਕਾ ਤੇ ਇਹਦੀ ਮੰਮੀ ਨੂੰ ਉਸ ਰਾਤ ਦਾ ਵਾਕਿਆ ਵੀ ਦੁਬਾਰਾ ਸੁਣਾਈ ਜਾ ਰਿਹਾ ਹਾਂ। ਰੇਵਲ ਸੁੰਹ ਨੂੰ ਘੰਟੀ ਵੀ ਮਾਰ ਦਿੱਤੀ ਹੈ। ਪੱਗ ਦੇ ਲੜ ਮਸਾਂ ਸੂਤ ਆਏ ਹਨ।

...ਅਸੀਂ ਪੁਲਿਸ ਚੌਂਕੀ ਪੁੱਜ ਗਏ ਹਾਂ। ਜੌਹਲ ਨਾਲ ਵੀ ਚਾਰ ਪੰਜ ਬੰਦੇ ਨੂਰਪੁਰ ਤੋਂ ਆਏ ਬੈਠੇ ਹਨ। ਚੌਂਕੀ ਇੰਚਾਰਜ ਜੌਹਲ ਦਾ ਮਿੱਤਰ ਈ ਆ। ਉਹਨੇ ਗੱਲ ਤੋਰੀ ਏ।

"ਇਹ 'ਤੇ ਇਰਾਦਾ ਕਤਲ ਦਾ ਕੇਸ ਬਣਦਾ। ਅੱਜ ਕੱਲ੍ਹ ਸਾਰੀ ਦੁਨੀਆਂ ਨਸ਼ਾ ਕਰਦੀ ਆ। ਮੈਂ ਵੀ ਕਰਦਾ ਪਰ ਸਰਦਾਰੋ ਜੋ ਇਸ ਮੁੰਡੇ ਨੇ ਕੀਤਾ ਜਾਂ ਕਰਨ ਜਾ ਰਿਹਾ ਸੀ। ਮੈਂ ਤਾਂ ਸੋਚ ਵੀ ਨਹੀਂ ਸਕਦਾ।"

ਉਹਨੇ ਉੱਠ ਕੇ ਫਾਈਲ ਚੁੱਕੀ ਹੈ। ਫਾਈਲ ਖੋਲ੍ਹ ਕੇ ਮੁੜ ਸੰਬੋਧਨ ਹੋਇਆ ਏ।

"ਇਹਨੇ ਪੁੱਛ-ਗਿੱਛ ਦੌਰਾਨ ਮੰਨਿਆ ਇਹ ਆਪਣੇ ਮੰਮੀ ਡੈਡੀ ਦਾ ਕਤਲ ਕਰਨਾ ਚਾਹੁੰਦਾ ਸੀ। ਇਹ ਚਾਹੁੰਦਾ ਸੀ ਜ਼ਮੀਨ ਦਾ ਮਾਲਕ ਬਣਾਂ ਤੇ ਵੇਚ ਕੇ ਗੁਲਛਰੇ ਉਡਾਵਾਂ।"

"ਇਹਦੇ ਕੰਪਿਊਟਰ ਰੂਮ ਦੇ ਡਰਾਅ ਵਿੱਚੋਂ ਇਲੈਕਟ੍ਰੋਨਿਕ ਰੇਅਜ਼ ਵਾਲਾ ਯੰਤਰ ਮਿਲਿਆ। ਇਹ ਤੁਹਾਡਾ ਸ਼ਹਿਜ਼ਾਦਾ ਉਨ੍ਹਾਂ ਰੇਅਜ਼ ਨਾਲ ਤੁਹਾਨੂੰ ਮਾਰ ਰਿਹਾ ਸੀ। ਸੁੱਤਿਆ ਪਿਆਂ 'ਤੇ ਰੇਅਜ਼ ਪਾਉਂਦਾ ਰਹਿੰਦਾ ਸੀ।" ਉਹਨੇ ਖੰਘੂਰਾ ਮਾਰ ਕੇ ਗਲਾ ਸਾਫ਼ ਕੀਤਾ ਹੈ।

"ਜੇ ਕਿਸੇ ਦੇ ਸਰੀਰ ਅੰਦਰ ਇਹ ਰੇਅਜ਼ ਚਲੀਆਂ ਜਾਣ। ਲਗਭਗ ਛੇ ਕੁ ਮਹੀਨੇ ਵਿੱਚ ਬੰਦੇ ਦੀ ਮੌਤ ਹੋ ਜਾਂਦੀ ਆ। ਇਵੇਂ ਲਗਦਾ ਆ ਜਿਵੇਂ ਮੌਤ ਕੁਦਰਤੀ ਹੋਈ ਹੋਵੇ ਪਰ ਬਲਦੇਵ ਸਿੰਘ ਤੇ ਇਹਦੀ ਪਤਨੀ ਤਕੜੇ ਨਿਕਲੇ। ਜਦੋਂ ਇਨ੍ਹਾਂ ਦਾ ਕੁਝ ਨਾ ਵਿਗੜਿਆ, ਇਹਨੇ ਅੱਕ ਕੇ ਸ਼ਰੇਆਮ ਮਾਰਨ ਦਾ ਫ਼ੈਸਲਾ ਕਰ ਲਿਆ।" ਚੌਂਕੀ ਇੰਚਾਰਜ ਨੇ ਫਾਈਲ ਮੋਹਰੇ ਕੀਤੀ ਏ।

ਡੇਢ ਦੋ ਘੰਟੇ ਹੋ ਚੱਲੇ ਹਨ, ਸਾਨੂੰ ਚੌਂਕੀ ਵਿੱਚ ਬੈਠਿਆਂ ਨੂੰ। ਰੇਵਲ ਸੁੰਹ ਤੇ ਜੌਹਲ ਹੁਰੀਂ ਕਾਗਜ਼ੀ ਕਾਰਵਾਈ ਵਿਚ ਉਲਝੇ ਹੋਏ ਹਨ। ਮੈਂ ਸੋਚੀ ਜਾ ਰਿਹਾ-ਮਨੁੱਖ ਦਾ ਖ਼ੂਨ ਐਨਾ ਚਿੱਟਾ ਹੋ ਗਿਆ। ਆਪਣਿਆਂ ਨੂੰ ਮਰਨ-ਮਾਰਨ 'ਤੇ ਉਤਾਰੂ ਹੋ ਗਿਆ। ਮੇਰਾ ਸਿਰ ਚਕਰਾਉਣ ਲੱਗ ਪਿਆ। ਮੇਰੇ ਅੱਗੇ ਉਸ ਰਾਤ ਵਾਲਾ ਦ੍ਰਿਸ਼ ਆ ਗਿਆ ਹੈ। ਇਕ ਪੁੱਤ ਮਾਂ-ਬਾਪ ਨੂੰ ਮਾਰ ਰਿਹਾ ਹੈ। ਰੇਅਜ਼ ਨਾਲ ਮਾਰਨ ਵਾਲਾ ਦ੍ਰਿਸ਼ ਦੈਂਤ ਬਣ ਗਿਆ ਹੈ। ਸਵੇਰੇ ਜਦੋਂ ਮੈਂ ਘਰੋਂ

ਤੁਰਨ ਲੱਗਾ। ਜੋਧਿਕਾ ਬੋਲੀ ਸੀ।

"ਡੈਡੀ, ਜਦੋਂ ਮੈਂ ਪਹਿਲਾ ਆਈਲਿਟਸ ਦਾ ਟੈਸਟ ਦਿੱਤਾ ਸੀ। ਮੈਂ ਆਸਟ੍ਰੇਲੀਆ ਜਾਂ ਇੰਗਲੈਂਡ ਜਾ ਸਕਦੀ ਸੀ ਪਰ ਮੈਂ ਅਪਲਾਈ ਨਈਂ ਕੀਤਾ। ਕਿਉਂਕਿ ਤੁਸੀਂ ਨਈਂ ਸੀ ਜਾ ਸਕਦੇ। ਜੇ ਹੁਣ ਮੇਰੇ ਬੈਂਡ ਵੱਧ ਆ ਜਾਣ। ਮੈਂ ਕੈਨੇਡਾ ਚਲੇ ਜਾਊਂਗੀ। ...ਪੀ. ਆਰ. ਲੈ ਕੇ ਸੈੱਟ ਹੋ ਜਾਊਂਗੀ। ਆਪਣੀ ਮਨ ਮਰਜ਼ੀ ਦਾ ਵਰ ਲੱਭਾਂਗੀ। ਹੌਲੀ ਹੌਲੀ ਮੰਮੀ ਤੇ ਤੁਹਾਨੂੰ ਵੀ ਮੰਗਵਾ ਲਵਾਂਗੀ। ਸਾਰਾ ਟੱਬਰ ਇਕੱਠਾ ਰਹੂਗਾ।"

ਇਹ ਤਿੰਨ ਦ੍ਰਿਸ਼ ਮੇਰੀਆਂ ਅੱਖਾਂ ਅੱਗੇ ਫ਼ਿਲਮ ਦੀ ਤਰ੍ਹਾਂ ਚੱਲ ਰਹੇ ਹਨ। ਤੀਜਾ ਜੋਧਿਕਾ ਵਾਲਾ ਦ੍ਰਿਸ਼ ਜ਼ੋਰ ਫ਼ੜ ਗਿਆ ਹੈ। ਮੈਨੂੰ ਉਹ ਦੋ ਤਿੰਨ ਸਾਲ ਦਾ ਵਿਆਹ ਵਾਲਾ ਕਲੇਸ਼ ਵੀ ਯਾਦ ਆਇਆ ਹੈ। ਰੇਵਲ ਸਿੰਘ ਪਰਮਵੀਰ 'ਤੇ ਇਰਾਦਾ ਕਤਲ ਦਾ ਕੇਸ ਰੁਕਵਾਉਣਾ ਚਾਹੁੰਦਾ ਹੈ। ਕੇਸ ਪਿਆ ਰਹਿਣ ਦਿੱਤਾ ਜਾਵੇ ਜਾਂ ਰੋਕਿਆ ਜਾਵੇ, ਬਾਰੇ ਉਹ ਮੈਥੋਂ ਸਲਾਹ ਮੰਗ ਰਹੇ ਹਨ। ਮੈਨੂੰ ਸੁਝ ਕੁਝ ਨਹੀਂ ਰਿਹਾ। ਜੌਹਲ ਕੇਸ ਪੈ ਜਾਣ ਦੇ ਹੱਕ ਵਿਚ ਹੈ।

ਜੌਹਲ ਹੁਰੀਂ ਨੂਰਪੁਰ ਨੂੰ ਜਾਣ ਲਈ ਕਾਰ ਸਟਾਰਟ ਕੀਤੀ ਹੈ। ਉਹ ਨੂਰਪੁਰ ਜਾਣ ਲਈ ਸਾਡੇ 'ਤੇ ਜ਼ੋਰ ਪਾ ਰਿਹਾ ਹੈ। ਮੇਰਾ ਮਨ ਨਹੀਂ ਮੰਨਿਆ। ਮੈਂ ਚਾਹੁੰਦਾ ਕਿਹੜੀ ਘੜੀ ਆਵੇ, ਇਥੋਂ ਭੱਜ ਚਲਾਂ। ਖ਼ੈਰ... ਨੇਤਾ ਜੀ ਨੇ ਜੀਪ ਤੋਰ ਲਈ ਹੈ।

... ਅੱਜ ਸਤਾਈ ਅਠਾਈ ਕਿਲੋਮੀਟਰ ਦਾ ਸਫ਼ਰ ਮੁੱਕਣ ਦਾ ਨਾਂ ਨਹੀਂ ਲੈ ਰਿਹਾ। ਮੈਂ ਪਰਮਵੀਰ ਵਲੋਂ ਦਰਵਾਜ਼ਿਆਂ ਤਾਕੀਆਂ 'ਤੇ ਕਿਰਪਾਨ ਨਾਲ ਲਾਇਓ ਟੱਕ ਯਾਦ ਕਰਕੇ ਕੰਬ ਗਿਆ ਹਾਂ। ਮੇਰਾ ਬਾਪੂ ਕਹਿੰਦਾ ਹੁੰਦਾ ਸੀ।

"ਲੱਕੜੀ ਕਦੇ ਵਿੰਗੀ ਨਈਂ ਹੁੰਦੀ। ਤਰਖਾਣ 'ਚ ਨੁਕਸ ਹੁੰਦਾ।"

ਮੇਰੀ ਨਿਗ੍ਹਾ ਸਭ ਘਰਾਂ 'ਤੇ ਗਈ ਹੈ। ਇਥੇ ਤਾਂ ਹਵਾ ਈ ਪੁੱਠੀ ਵਗਣ ਲੱਗ ਪਈ। ਤਰਖਾਣ ਕੀ ਕਰੂ? ਜੀਪ ਦੇ ਨਾਲ ਨਾਲ ਦਰਖ਼ਤ ਦੌੜੇ ਜਾ ਰਹੇ ਹਨ। ਦਰਖ਼ਤਾਂ 'ਤੇ ਮੇਰੀ ਨਿਗ੍ਹਾ ਗੱਡੀਓ ਦੇਖ ਕੇ ਰੇਵਲ ਸੁੰਹ ਬੋਲਿਆ ਹੈ।

"ਕੁਲਵਿੰਦਰ ਸਿਆਂ, ਜਿਹੜੇ ਬੂਟੇ ਲਾਏ ਸੀ। ਇਨ੍ਹਾਂ ਦੇ ਪ੍ਰਛਾਵੇਂ ਕਿਵੇਂ ਅੱਡ-ਅੱਡ ਹੋ ਗਏ?"

ਮੈਂ ਜਵਾਬ ਨਹੀਂ ਦਿੱਤਾ। ਮੈਂ ਘਰ ਪੁੱਜਣਾ ਚਾਹੁੰਨਾ। ... ਘਰ ਦੇ ਦਰਵਾਜ਼ੇ ਮੋਹਰੇ ਜੀਪ ਖੜ੍ਹੀ ਕਰਦਿਆਂ ਰੇਵਲ ਸੁੰਹ ਨੇ ਹੌਰਨ ਵਜਾਇਆ ਹੈ। ਜੋਧਿਕਾ ਨੇ ਦਰਵਾਜ਼ਾ ਖੋਲ੍ਹਿਆ ਹੈ।

ਮੈਂ ਤੇਜ਼ ਕਦਮਾਂ ਨਾਲ ਉਹਦੇ ਵੱਲ ਵਧਿਆ ਹਾਂ। ਉਹ ਮੁਸਕਰਾ ਰਹੀ ਹੈ।

"ਧੀਏ, ਤੂੰ ਸਾਡੇ ਲਈ ਸਾਹ ਬਣੀ ਏਂ।... ਪਰਮਵੀਰ ਨ੍ਹੀਂ।" ਮੈਂ ਜੋਧਿਕਾ ਨੂੰ ਗਲਵਕੜੀ ਵਿਚ ਲੈ ਲਿਆ ਹੈ।

(2011)

# ਇਕਬਾਲ ਹੁਸੈਨ ਮੋਇਆ ਨਹੀਂ

"ਬਹਿ ਜੇ ਤੇਰਾ ਬੇੜਾ। ਤੈਨੂੰ ਨਰਕਾਂ ਵਿਚ ਵੀ ਢੋਈ ਨਾ ਮਿਲੇ।" ਕਾਰ ਵਿਚੋਂ ਉਤਰੀ ਹੀ ਹਾਂ। ਬਚਿੱਤਰ ਸਿੰਘ ਮੱਥੇ ਲੱਗਾ ਹੈ। ਤਪਿਆ ਪਿਆ। ਬਲਵੀਰ ਵੀ ਮੇਰੇ ਨਾਲ ਸੀ। ਮੈਨੂੰ ਉਤਾਰ ਕੇ ਚਲਾ ਗਿਆ ਹੈ।

"ਪੈ ਗੀ ਕਲੇਜੇ ਠੰਢ ਤੇਰੇ। ਕਰ ਲੀਆਂ ਮਨ-ਆਈਆਂ।" ਇਹਦੀਆਂ ਗਾਲ੍ਹਾਂ ਨੇ ਗੁਆਂਢੀ 'ਕੱਠੇ ਕਰ ਲਏ ਨੇ। ਮੈਂ ਗਾਲ੍ਹਾਂ ਦਾ ਗੁੱਸਾ ਨੀ ਮਨਾਇਆ। ਸਗੋਂ ਖ਼ੁਸ਼ ਹੋ ਗਈ ਹਾਂ। ਮੈਂ ਚਾਹੁੰਦੀ ਆਂ ਇਹ ਇੱਦੇਂ ਜਲੇ ਭੁੱਜੇ।

"ਠਹਿਰ ਮਾਂ ਜ਼੍ਹਾਵੀਏ, ਤੇਰੇ ਕਰਦਾਂ ਡੱਕਰੇ।" ਇਹ ਮੈਨੂੰ ਖ਼ੁਸ਼ ਦੇਖ ਕੇ ਕਿਰਪਾਨ ਕੱਢ ਲਿਆਇਆ ਹੈ। ਮਿਆਨ ਵਿਚੋਂ ਤਲਵਾਰ ਨਿਕਲਦੀ ਦੇਖ ਕੇ ਪੰਜ-ਸੱਤ ਬੰਦੇ ਅੱਗੇ ਵਧੇ ਨੇ। ਇਹਨੂੰ ਜੱਫ਼ਾ ਮਾਰ ਲਿਆ ਹੈ।

"ਓਏ, ਛੱਡ ਦਿਓ ਮੈਨੂੰ। ਮੈਂ ਇਹ ਕਲਹਿਣੀ ਨ੍ਹੀ ਛੱਡਣੀ। ਨਾਲੇ ਉਸ ਗੰਦੀ 'ਲਾਦ ਦੀ ਲਾਹੂੰ ਧੌਣ।" ਇਹ ਬੰਦਿਆਂ ਕੋਲੋਂ ਛੁੱਟ-ਛੁੱਟ ਜਾਂਦਾ ਹੈ।

ਮੈਂ ਬੜੇ 'ਰਾਮ ਨਾਲ ਖੜ੍ਹੀ ਹਾਂ। ਮੈਨੂੰ ਕੋਈ ਡਰ-ਭੁੱਕਰ ਨ੍ਹੀ ਇਹਦਾ। ਇਹ ਜਿੰਨਾ ਜ਼ਿਆਦਾ ਤੀਂਘੜਦਾ ਹੈ, ਮੈਂ ਉਨੀਂ ਖ਼ੁਸ਼ ਹੋ ਰਹੀ ਹਾਂ। ਮੈਨੂੰ ਇਹਦੀਆਂ ਧਮਕੀਆਂ ਦੀ ਕੋਈ ਪ੍ਰਵਾਹ ਨਹੀਂ ਹੈ।

"ਵੇ ਤੋਖਿਆ, ਛੱਡ ਦਿਓ ਇਹਨੂੰ। ਇਹ ਐਨੇ ਜੋਗਾ ਨੀ ਹੈਗਾ। ਮੈਂ ਇਹਨੂੰ ਜਾਣਦੀ ਆਂ ਵੱਡੇ ਸਰਦਾਰ ਨੂੰ।"

"ਠਹਿਰ, ਤੇਰੀ ਮਾਂ...।" ਇਹ ਤਲਖ਼ੀ ਵਿਚ ਆ ਗਿਆ ਹੈ। ਜ਼ੋਰ ਮਾਰ ਕੇ ਛੁੱਟ ਗਿਆ ਹੈ। ਮੇਰੇ ਵੱਲ ਭੱਜਿਆ ਹੈ।...ਲੈ ਵੇਖ ਲੋ ਸੂਰਮੇ ਨੂੰ। ਠੋਕਰ ਖਾ ਕੇ ਡਿੱਗ ਪਿਆ ਹੈ। ਤੋਖੇ ਹੋਰਾਂ ਮੁੜ ਕਾਬੂ ਕਰ ਲਿਆ ਹੈ। ਘਰ ਤੋਂ ਬਾਹਰ ਲੈ ਗਏ ਨੇ। ਐਨੇ ਸਾਰੇ ਬੰਦਿਆਂ ਕੋਲੋਂ ਛੁੱਟ-ਛੁੱਟ ਕੇ ਆਉਣ ਦੀ ਕੋਸ਼ਿਸ਼ ਕਰਦਾ ਹੈ ਪਰ ਉਹ ਘੜੀਸੀ ਲਈ ਜਾਂਦੇ ਨੇ।

ਰਾਤ ਪੈ ਗਈ ਹੈ। ਹੁਣ ਮੈਨੂੰ ਨ੍ਹੇਰੇ ਤੋਂ ਭੋਰਾ ਡਰ ਨ੍ਹੀਂ ਲਗਦਾ।

"ਚਾਚੀ, ਫ਼ਿਕਰ ਨਾ ਕਰੀਂ। ਚਾਚਾ ਗੁਰਦੁਆਰੇ ਆ। ਭਾਈ ਜੀ ਸਮਝਾ-ਬੁਝਾ ਰਹੇ ਨੇ।" ਤੋਖਾ ਏਨਾ ਦੱਸ ਕੇ ਚਲਾ ਗਿਆ ਹੈ। ਮੈਨੂੰ ਇਹਦੀ ਕੀ ਪ੍ਰਵਾਹ ! ਬੇਸ਼ੱਕ ਜਲਿਆ ਮਰ ਜੇ।

ਅੱਜ ਪੰਦਰਾਂ ਦਿਨ ਹੋ ਗਏ ਨੇ ਇਹਨੂੰ ਕੁੜ-ਕੁੜ ਕਰਦੇ ਨੂੰ। ਦਸ ਦਿਨ ਤਾਂ ਗੁਰਦੁਆਰੇ ਮਰਿਆ ਰਿਹਾ। ਇਕ ਦਿਨ ਭਾਈ ਘਰ ਛੱਡ ਗਿਆ ਸੀ। ਸਾਰਾ

ਦਿਨ ਟੌਂਕਦਾ ਰਿਹਾ।...ਇਹ ਉਸ ਦਿਨ ਦਾ ਹੀ ਚਿੜਿਆ ਪਿਆ। ਦਿਨਾਂ ਵਿਚ ਹੀ ਸੁੱਕ ਕੇ ਤੀਲੇ ਅਰਗਾ ਹੋ ਗਿਆ। ਉੱਦਾਂ ਹੁਣ ਬਹੁਤਾ ਗੁਰਦੁਆਰੇ ਪਾਠ ਕਰਦਾ ਰਹਿੰਦਾ ਹੈ।

ਅੱਜ ਕੱਲ੍ਹ ਮੈਂ ਬਹੁਤ ਖ਼ੁਸ਼ ਹਾਂ। ਦਗੜ-ਦਗੜ ਕਰਦੀ ਫਿਰ ਰਹੀ ਹਾਂ। ਖੰਘੂਰੇ ਮਾਰ-ਮਾਰ ਇਹਦੇ ਕੋਲੋਂ ਲੰਘਦੀ ਹਾਂ। ਇਹ ਮੈਨੂੰ ਗੁੱਤੋਂ ਫੜ ਕੇ ਘੜੀਸਦਾ ਹੁੰਦਾ ਸੀ। ਹੁਣ ਆਊ ਮਜ਼ਾ। ਸਾਨੂੰ ਤਾਂ ਇਨ੍ਹਾਂ ਲੋਕਾਂ ਨੇ ਜਾਨਵਰ ਸਮਝ ਲਿਆ ਸੀ। ਧੌਣ 'ਤੇ ਕਿਰਪਾਨਾਂ ਰੱਖੀਆਂ। ਲੈ ਆਏ। ਬਈ ਦੱਸੋ ਰਹਿੰਦ-ਖੂੰਹਦ ਲਈ ਮੈਂ ਰੱਖੀਓ ਸੀ। ਭੁੱਖ-ਨੰਗ ਕਿਤੋਂ ਦੇ। ਜਿਨ੍ਹਾਂ ਦੇ ਕਹਿਣ 'ਤੇ ਦਾੜ੍ਹੇ ਰੱਖੇ ਸੀ, ਉਹਨਾਂ ਨੂੰ ਕਹਿੰਦੇ ਆਪਣੀ ਛੋਕਰੀ ਦੇ। ਜੇ ਕਿਤੇ ਉਹ ਅੱਜ ਜੀਂਦਾ ਹੁੰਦਾ, ਮਜ਼ਾ ਆ ਜਾਂਦਾ। ਚਲੋ, ਕੋਈ ਨ੍ਹੀਂ। ਬਚਿੱਤਰ ਸਿੰਘ ਜੀਂਦਾ ਰਹੇ।

ਮੈਂ ਅੱਜ ਬਲਵੀਰ ਨੂੰ ਧਿਆਨ ਨਾਲ ਦੇਖਿਆ। ਦਾਦੇ ਦਾ ਭੁਲੇਖਾ ਪੈ ਗਿਆ। ਛੇ ਫੁੱਟ ਲੰਮਾ ਗੱਭਰੂ। ਗਲ, ਕੰਨ, ਕਲਾਈਆਂ ਸੋਨੇ ਨਾਲ ਭਰੀਆਂ ਪਈਆਂ। ਮੇਰੇ ਕੋਲੋਂ ਤਾਂ ਮੁੰਡੇ ਦਾ ਰੂਪ ਨ੍ਹੀਂ ਸੀ ਦੇਖਿਆ ਜਾਂਦਾ।

ਇਹ ਜਿਹੜਾ ਬੁੱਢਾ ਬਚਿੱਤਰ ਸਿੰਘ ਹੂੰਘੇ ਮਾਰਦਾ ਪਿਆ। ਇਹ ਮੇਰਾ ਪਤੀ ਹੈ। ਠੋਸਿਆ ਹੋਇਆ। ਜਥੇਦਾਰ ਮੂਲਾ ਸਿੰਘ ਦੀ ਕਿਰਪਾਨ ਦੇ ਜ਼ੋਰ ਨਾਲ। ਉਦੋਂ ਤਾਂ ਮੈਂ ਮਜ਼ਬੂਰ ਸੀ। ਕੁਸ਼ ਕਰ ਨਾ ਸਕੀ ਪਰ ਸਾਰੀ ਉਮਰ ਇਹਨੂੰ ਬੰਦਾ ਕਰਕੇ ਨ੍ਹੀਂ ਜਾਣਿਆ। ਇਹ ਆਪਣੇ ਆਪ ਵੱਡਾ ਸਰਦਾਰ ਬਣਿਆ ਫਿਰਦਾ। ਮੈਂ ਨੀਂ ਬੁਲਾਂਦੀ। ਉਦੋਂ ਵੀ ਬੁਲਾਂਦੀ ਨ੍ਹੀਂ ਸੀ। ਇਹਦੀ ਮਾਂ ਸੜ-ਬਲ਼ ਕੇ ਕੋਅਲੇ ਹੋ ਜਾਂਦੀ। ਅਵਾ-ਤਵਾ ਬੋਲਦੀ ਰਹਿੰਦੀ। ਮੈਂ ਖਾਂਦੇ-ਪੀਂਦੇ ਘਰ ਦੀ ਧੀ ਸੀ। ਅਸੀਂ ਸਰਾਹਲ ਕਾਜ਼ੀਆਂ ਦੇ ਕਹਿੰਦੇ-ਕਹਾਉਂਦੇ ਜ਼ਿਮੀਂਦਾਰ ਸਾਂ। ਇਹ ਸਾਰੇ ਭੁੱਖੜ। ਇਨ੍ਹਾਂ ਨੂੰ ਤਾਂ ਕੋਈ ਧੀ ਨ੍ਹੀਂ ਸੀ ਦਿੰਦਾ। ਦੇਣੀ ਵੀ ਕਿਹਨੇ ਸੀ। ਨਰਕ ਵਿੱਚ ਸੁੱਟਣੀ ਸੀ। ਕਨਾਲਾਂ ਵਿਚ ਤਾਂ ਜ਼ਮੀਨ ਸੀ। ਬਣੀ ਫਿਰਦੇ ਸੀ ਨਾਢੂ ਖਾਂ।

ਜਦੋਂ ਮੈਨੂੰ ਗੁਰਦੁਆਰੇ ਤੋਂ ਅੰਮ੍ਰਿਤ ਛਕਾ ਕੇ ਘਰ ਲੈ ਗਏ, ਘਰ ਦਾ ਸਮਾਨ ਖਿੱਲਰਿਆ ਪਿਆ। ਲਾ-ਪਾ ਕੇ ਦੋ ਕਮਰੇ। ਨਾਲੇ ਪਸ਼ੂਆਂ ਦਾ ਕੋਠਾ। ਗੋਹਾ-ਕੂੜਾ ਵਿਹੜੇ ਵਿਚ ਖਿੱਲਰਿਆ ਪਿਆ ਸੀ। ਇਨ੍ਹਾਂ ਦੇ ਲੀੜਿਆਂ 'ਚੋਂ ਮੁਸ਼ਕ ਆਉਂਦਾ ਸੀ। ਮੇਰਾ ਘਰ ਵਿਚ ਰਹਿਣ ਨੂੰ ਦਿਲ ਨਾ ਕਰੇ।

ਪਹਿਲਾਂ ਪਹਿਲ ਮੈਂ ਬਹੁਤ ਤੜਫ਼ੀ। ਦਾਦਾ ਜਾਨ ਦੇ ਕਤਲ ਦਾ ਦ੍ਰਿਸ਼ ਮੇਰੀਆਂ ਅੱਖਾਂ ਸਾਹਮਣੇ ਆ ਜਾਂਦਾ। ਮੈਨੂੰ ਕਾਂਬਾ ਛਿੜ ਪੈਂਦਾ। ਜਥੇਦਾਰ ਮੂਲਾ ਸਿੰਘ ਤੇ ਪੰਡਤ ਕਿਸ਼ੋਰ ਦੱਤ ਮੇਰੇ ਸਾਹਮਣੇ ਆ ਜਾਂਦੇ। ਮੌਲਵੀ ਦੇ ਕਹੇ ਸ਼ਬਦ ਮੈਨੂੰ ਹਲੂਣਾ ਦਿੰਦੇ -

"ਕੁਰਾਨ ਸ਼ਰੀਫ 'ਚ ਲਿਖਿਆ ਹੋਇਐ ਕਿ ਕਾਫ਼ਰ ਨੂੰ ਖ਼ਤਮ ਕਰਨਾ ਧਰਮ ਦਾ ਕੰਮ ਆ। ਸੱਚਾ ਮੁਸਲਮਾਨ ਸ਼ਮਸ਼ੀਰ ਲੈ ਕੇ ਜਾਏਗਾ। ਕੁਫ਼ਰ ਖ਼ਤਮ

ਕਰਕੇ ਇਸਲਾਮ ਫ਼ੈਲਾਊਗਾ।"

ਮੇਰੇ ਹੱਥ ਸ਼ਮਸ਼ੀਰ ਆ ਜਾਂਦੀ। ਮੈਂ ਕੁਫ਼ਰ ਦਾ ਖ਼ਾਤਮਾ ਕਰਨ ਤੁਰ ਪੈਂਦੀ। ਹੋਸ਼ ਵਿਚ ਆਂਦੀ ਤਾਂ ਰਾਤ ਦੇ ਹਨੇਰੇ ਵਿਚ ਤੁਰੀ ਹੁੰਦੀ। ਰਾਤ ਨੂੰ ਆਪ ਮੁਹਾਰੇ ਉੱਠ ਕੇ ਤੁਰ ਪੈਂਦੀ। ਮੈਨੂੰ ਇਹ ਮੋੜ ਕੇ ਲੈ ਕੇ ਜਾਂਦੇ। ਉੱਨੀ ਸਾਲ ਦੀ ਬੇਵੱਸ ਮੁਟਿਆਰ।

ਮੈਂ ਬਚਿੱਤਰ ਸਿੰਘ ਦੇ ਘਰ ਵਿਚ ਰਹਿਣ ਦੀ ਪੱਕੀ ਠਾਣ ਲੀ ਸੀ। ਇਹ ਵੀ ਮਨ ਵਿਚ ਧਾਰ ਲਿਆ ਸੀ ਕਿ ਘਰ ਵਿਚ ਕਿਸੇ ਨਾਲ ਘੁਲਣਾ-ਮਿਲਣਾ ਨਹੀਂ। ਮੈਨੂੰ ਗੁੱਸਾ ਚੜ੍ਹਿਆ ਰਹਿੰਦਾ। ਦੋ ਸਾਲ ਬਦਲਾ ਲੈਣ ਦਾ ਸੋਚਦੀ ਨੇ ਲੰਘਾ ਦਿੱਤੇ ਪਰ ਮੈਤੋਂ ਹੁੰਦਾ ਕੁਝ ਨਾ। ਮੈਂ ਕਚੀਚੀਆਂ ਵੱਟਦੀ ਰਹਿ ਜਾਂਦੀ। ਇੱਕ ਗੱਲ ਇਨ੍ਹਾਂ ਦੇ ਸਾਰੇ ਟੱਬਰ ਨੂੰ ਸਮਝ ਲੱਗ ਗਈ ਸੀ ਕਿ ਮੈਂ ਇਨ੍ਹਾਂ ਤੋਂ ਸੂਤ ਨੀਂ ਆਣਾ। ਨਾ ਹੀ ਮੈਂ ਉਹਦਾ ਭਾਣਾ ਮੰਨ ਕੇ ਦਿਨ ਕੱਟਣੇ ਆ। ਘਰ ਵਿਚ ਮੈਂ ਇਕ ਧਿਰ ਬਣ ਗਈ ਸਾਂ। ਇਹ ਲੋਕ ਅੰਦਰੋਂ ਮੈਤੋਂ ਡਰਦੇ। ਬਾਹਰੋਂ ਰੰਗੜ ਬਣੀ ਫਿਰਦੇ। ਬੁੱਢੀ ਦੂਜੇ ਪੁੱਤਾਂ ਅੱਲ ਬੀ ਨਾ ਜਾਂਦੀ। ਇਧਰੇ ਮਰੀ ਰਹਿੰਦੀ। ਮੇਰੇ ਨਾਲ ਇੱਟ-ਖੜੱਕਾ ਕਰੀ ਰੱਖਦੀ। ਮੈਂ ਕਿਹੜਾ ਘੱਟ ਸੀ। ਘਰ ਵਿਚ ਕਲੇਸ਼ ਪਾਈ ਰੱਖਦੀ।

ਇਕ ਦਿਨ ਇਨ੍ਹਾਂ ਪੰਜ ਪਿਆਰਿਆਂ ਨੂੰ ਲੰਗਰ ਛਕਾਉਣਾ ਸੀ। ਉਸ ਦਿਨ ਸਵੇਰੇ-ਸਵੇਰੇ ਮੇਰੇ ਨਾਲ ਫਸ ਪਈ। ਉਹਦੀ ਭਾਈ ਸ਼ਰਧਾ ਹੋਊ, ਮੇਰੀ ਥੋੜਾ ਆ? ਤਾਂ ਕੀ ਹੋਇਆ, ਜੇ ਮੇਰੇ ਗਾਤਰਾ ਪਾ ਦਿੱਤਾ। ਮੈਨੂੰ ਕਹਿੰਦੀ ਤੂੰ ਨਹਾ ਕੇ ਲੰਗਰ ਤਿਆਰ ਕਰ। ਮੈਂ ਮੁੱਕਰ ਗਈ ਸੀ। ਬੱਸ ਉਸ ਵੇਲੇ ਲੜਾਈ ਸ਼ੁਰੂ ਹੋ ਗਈ। ਉਹਦਾ ਪੁੱਤ ਵੀ ਉਹਦੀ ਹਮੈਤ 'ਤੇ ਨਿਕਲ ਆਇਆ ਸੀ। ਮੈਨੂੰ ਚੌਂਕੇ ਵਿਚ ਢਾਹ ਲਿਆ ਸੀ। ਜਦੋਂ ਮੈਨੂੰ ਵਾਲਾਂ ਤੋਂ ਫੜ ਕੇ ਘੜੀਸਣ ਲੱਗਾ ਤਾਂ ਮੈਂ ਦੰਦੀਆਂ ਨਾਲ ਉਹਦਾ ਹੱਥ ਖਾ ਲਿਆ।

"ਹੈਂਅ ! ਹੈਂਸਿਆਰੀ ਕੀ ਕਰਦੀ ਆ। ਨਖ਼ਸਮੀ ਨੇ ਵਖਤ ਪਾਇਆ ਹੋਇਆ।" ਬੁੜੀ ਨੇ ਮੇਰੇ ਚਪੇੜਾਂ ਮਾਰ ਕੇ ਉਹਦਾ ਹੱਥ ਛੁਡਾਇਆ। ਫੇਰ ਗਾਲ੍ਹਾਂ ਕੱਢਣ ਲੱਗ ਪਈ। ਰੌਲਾ ਸੁਣ ਕੇ ਆਂਢ-ਗੁਆਂਢ ਇਕੱਠਾ ਹੋ ਗਿਆ। ਲੋਕਾਂ ਨੇ ਮੈਨੂੰ ਇਨ੍ਹਾਂ ਜਮਦੂਤਾਂ ਕੋਲੋਂ ਛੁਡਾਇਆ। ਤੀਮੀਆਂ ਮੇਰੀ ਹਾਲਤ ਦੇਖ ਕੇ ਤੋਏ-ਤੋਏ ਕਰਨ ਲੱਗ ਪਈਆਂ। ਬੁੜ੍ਹੀ ਸਫ਼ਾਈਆਂ ਦੇਣ ਲੱਗ ਪਈ।

"ਕੀ ਦਸਾਂ। ਇਸ ਕੰਜਰੀ ਨੇ ਸਾਰੇ ਟੱਬਰ ਨੂੰ ਸੁੱਕਣਾ ਪਾਇਆ ਹੋਇਆ। ਦੇਖ ਲੋ। ਤੁਸੀਂ ਫੇਰ ਕਹਿਣਾ, ਅਸੀਂ ਮਾੜੇ ਆਂ। ਇਕ ਘਰ ਰੱਖਿਆ। ਸਾਡੇ ਸੀਰਮੇ ਪੀਂਦੀ ਪਈ ਆ। ਅਸੀਂ ਤਾਂ ਇਨ੍ਹਾਂ ਮਲੇਛਾਂ ਦੇ ਹੱਥੋਂ ਕਦੇ ਪਾਣੀ ਨ੍ਹੀਂ ਸੀ ਲੈ ਕੇ ਪੀਂਦੇ। ਘਰ ਦੀ ਮਾਲਕ ਬਣੀ ਬੈਠੀ ਆ। ਫੇਰ ਨੀ ਭੱਲ ਪੱਚਦੀ।" ਬੁੱਢੀ ਨੇ ਮੇਰੇ ਅੰਦਰ ਚੁਆਤੀ ਲਾ ਦਿੱਤੀ ਸੀ। ਮੇਰੀਆਂ ਅੱਖਾਂ ਵਿਚ ਲਹੂ ਉੱਤਰ ਆਇਆ ਸੀ। ਜੂੰਆਂ ਦੀ ਖਾਧ ਜਿਹੀ ਵੱਡੀ ਬਾਹਮਣੀ ਬਣ ਗਈ ਸੀ। ਇੱਦਾਂ

ਦੇ ਪਤਾ ਨੀਂ ਸਾਡੇ ਕਿੰਨੇ ਮਰੂਸੀ ਹੁੰਦੇ ਸੀ। ਗੱਲ ਜ਼ਿਆਦਾ ਵੱਧ ਜਾਣੀ ਸੀ। ਜੇ ਭਾਈ ਜੀ ਨਾ ਆਉਂਦੇ।

ਮੈਂ ਬਚਿੱਤਰ ਸਿੰਘ ਨੂੰ ਆਪਣਾ ਖ਼ਾਵੰਦ ਹੀ ਸਵੀਕਾਰ ਨ੍ਹੀਂ ਕੀਤਾ। ਇਹਦੇ ਨਾਲ ਸੌਂਦੀ ਸਾਂ, ਸਿਰਫ਼ ਭੋਗ ਦੀ ਇਕ ਵਸਤੂ ਬਣਕੇ। ਜਦੋਂ ਮੇਰੇ ਨਾਲ ਪੈਂਦਾ, ਮੈਨੂੰ ਸੱਪ ਦਿਖਾਈ ਦਿੰਦਾ। ਮੇਰੇ ਨਾਲ ਵਲ੍ਹੇਟੇ ਮਾਰਦਾ ਰਹਿੰਦਾ ਪਰ ਮੈਂ ਆਪਣੇ ਅੰਦਰ ਇਹਦਾ ਸਪੋਲੀਆ ਪਲਣ ਨ੍ਹੀਂ ਦਿੱਤਾ। ਜਦੋਂ ਕਦੇ ਵੀ ਗਰਭ ਠਹਿਰਿਆ, ਮੈਂ ਕਾੜ੍ਹਾ ਪੀ ਲੈਂਦੀ ਸੀ। ਮੈਂ ਛੇ-ਸੱਤ ਸਾਲ ਬੱਚਾ ਨ੍ਹੀਂ ਹੋਣ ਦਿੱਤਾ। ਦਾਦੇ ਦੀਆਂ ਵੱਢੀਆਂ ਲੱਤਾਂ ਦਾ ਬਦਲਾ ਲੈਂਦੀ ਰਹੀ। ਇਹ ਔਂਤ ਤੁਰਿਆ ਫਿਰਦਾ ਸੀ। ਲੋਕ ਇਹਨੂੰ ਛੇੜਦੇ। ਇਹਦੇ ਨਾਲਦਿਆਂ ਦੇ ਤਿੰਨ-ਤਿੰਨ, ਚਾਰ-ਚਾਰ ਨਿਆਣੇ ਹੋ ਗਏ ਸੀ। ਪੰਜ-ਛੇ ਸਾਲ ਤਾਂ ਇਨ੍ਹਾਂ ਨੂੰ ਬੱਚੇ ਦੇ ਗਿਰ ਜਾਣ ਦਾ ਭੁਲੇਖਾ ਹੀ ਰਿਹਾ। ਫੇਰ ਇਹ ਭੇਤ ਖੁੱਲ੍ਹ ਗਿਆ ਸੀ। ਮੈਨੂੰ ਮਾਂ-ਪੁੱਤ ਮਾਰਨ ਨੂੰ ਫਿਰਨ। ਸ਼ਾਇਦ ਮਾਰ ਵੀ ਦਿੰਦੇ। ਵਿਆਹ ਤਾਂ ਪਹਿਲਾਂ ਨ੍ਹੀਂ ਸੀ ਹੋਇਆ। ਮੈਨੂੰ ਮਾਰ ਕੇ ਫੇਰ ਕੀ ਕਰਦੇ। ਵਿਆਹ ਦੀ ਖ਼ਾਤਰ ਤਾਂ ਮਾਂ-ਪੁੱਤ ਨੂੰ ਮੂਲਾ ਸਿੰਘ ਕੋਲੋਂ ਅੰਮ੍ਰਿਤ ਛਕਣਾ ਪੈ ਗਿਆ ਸੀ।

ਮੈਂ ਸੱਤਵੇਂ ਸਾਲ ਸ਼ਸ਼ੋਪੰਜ ਵਿਚ ਪੈ ਗਈ। ਇਕ ਪਾਸੇ ਦਾਦੇ ਦੀਆਂ ਵੱਢੀਆਂ ਲੱਤਾਂ ਸਨ, ਦੂਜੇ ਪਾਸੇ ਮੇਰੀ ਮਮਤਾ। ਦੂਜੀਆਂ ਜ਼ਨਾਨੀਆਂ ਦੇ ਨਿਆਣਿਆਂ ਵੱਲ ਮੈਤੋਂ ਦੇਖਿਆ ਨਾ ਜਾਂਦਾ। ਕਈਆਂ ਦੇ ਤਾਂ ਸਕੂਲ ਜਾਣ ਲੱਗ ਪਏ ਸਨ। ਨਿਆਣਿਆਂ ਨੂੰ ਦੇਖ ਕੇ ਮੇਰਾ ਹੌਕਾ ਨਿਕਲ ਜਾਂਦਾ। ਦਿਨੋਂ ਦਿਨ ਮੇਰੇ ਅੰਦਰਲੀ ਮਾਂ ਜਾਗੀ ਜਾ ਰਹੀ ਸੀ।

ਜਦੋਂ ਖੇਹ ਖਾ ਕੇ ਸਾਨੂੰ ਕੋਠੜੀ ਵਿਚੋਂ ਕੱਢਿਆ ਸੀ, ਅਸੀਂ ਗਿਆਰ੍ਹਾਂ ਜਣੀਆਂ ਸਾਂ। ਜਥੇਦਾਰ ਮੂਲਾ ਸਿੰਘ ਤੇ ਪੰਡਤ ਕਿਸ਼ੋਰ ਦੱਤ ਜਥੇ ਸਮੇਤ ਤਲਵਾਰਾਂ ਲਸ਼ਕਾਈ ਖੜ੍ਹੇ ਸਨ। ਸਾਨੂੰ ਧਰਮ ਬਦਲਣ ਨੂੰ ਕਿਹਾ ਸੀ। ਸਾਡੇ ਵਿਚੋਂ ਇਕ ਜਣੀ ਅੜ ਗਈ ਸੀ। ਉਹ ਪਹਿਲੋਂ ਹੀ ਗਰਭਵਤੀ ਸਨ। ਉਹਦੇ ਢਿੱਡ ਵਿਚ ਕਿਰਪਾਨ ਖੁਭੋ ਦਿੱਤੀ ਸੀ। ਉਸੇ ਵੇਲੇ ਆਂਦਰਾਂ ਬਾਹਰ ਆ ਗਈਆਂ ਸਨ। ਅੱਖਾਂ ਅੱਡੀਆਂ ਰਹਿ ਗਈਆਂ ਸਨ। ਦੂਜੇ ਵਾਰ ਨਾਲ ਧੌਣ ਲਾਹ ਦਿੱਤੀ ਸੀ। ਇਕ ਬਜ਼ੁਰਗ ਨੇ ਜਥੇਦਾਰ ਅੱਗੇ ਹੱਥ ਜੋੜੇ ਸਨ:

"ਮੂਲਿਆ, ਉਸ ਵਾਹਿਗੁਰੂ ਤੋਂ ਡਰ।"

"ਤਾਇਆ, ਘਬਰਾ ਨਾ। ਉਹਦੇ ਹੁਕਮ ਤੋਂ ਬਿਨਾਂ ਤਾਂ ਪੱਤਾ ਨ੍ਹੀਂ ਹਿੱਲਦਾ।" ਪੰਡਿਤ ਕਿਸ਼ੋਰ ਦੱਤ ਨੇ ਬਜ਼ੁਰਗ ਨੂੰ ਧੱਕਾ ਦਿੱਤਾ ਸੀ। ਜਦੋਂ ਧੌਣਾਂ ਵਢਾਉਣ ਦੀ ਸਾਡੀ ਵਾਰੀ ਆਈ, ਅਸੀਂ ਡਰ ਗਈਆਂ ਸਾਂ। ਸਾਨੂੰ ਅਮਲੀਆਂ, ਛੜਿਆਂ, ਮਲੰਗਾਂ ਨਾਲ ਤੋਰ ਦਿੱਤਾ ਗਿਆ। ਜਦੋਂ ਵੀ ਮੇਰੀ ਮਾਂ ਬਣਨ ਦੀ ਇੱਛਾ ਜਾਗਦੀ, ਉਹ ਮੇਰੇ ਖ਼ਿਆਲ ਵਿਚ ਆ ਜਾਂਦੀ। ਉਹਦਾ ਵਧਿਆ ਹੋਇਆ ਪੇਟ ਤੇ ਆਂਦਰਾਂ ਦਾ ਚੇਤਾ ਆ ਜਾਂਦਾ, ਤਾਂ ਮੈਂ ਅੱਗ-ਬਬੂਲਾ ਹੋ

ਜਾਂਦੀ। ਇਸ ਔਤ ਨਾਲੋਂ ਇਹਦੀ ਮਾਂ ਜ਼ਿਆਦਾ ਪਿੱਟ ਸਿਆਪਾ ਕਰਦੀ।

ਮੈਂ ਮਾਂ ਬਨਣਾ ਚਾਹੁੰਦੀ ਵੀ ਸੀ ਤੇ ਨਹੀਂ ਵੀ।

ਮੈਨੂੰ ਸਿਆਲਾਂ ਦੇ ਦਿਨਾਂ ਵਿਚ ਪਿੰਡਾਂ ਵਿਚ ਘੁੰਮਣ ਵਾਲੇ ਜੋਗੀ ਬੜਾ ਤੰਗ ਕਰਦੇ। ਤੜਕੇ ਗਲੀ-ਗਲੀ ਗੀਤ ਗਾਉਂਦੇ ਫਿਰਦੇ। ਮੈਂ ਉੱਠ ਬਹਿੰਦੀ ਸੀ ਉਨ੍ਹਾਂ ਦੇ ਗੀਤ ਸੁਣਨ ਲਈ। ਇਕ ਤੜਕੇ ਇਕ ਜੋਗੀ ਨੇ ਹੇਕ ਚੁੱਕੀ-

-'ਸੁੱਕੀ ਕੁੱਖ ਨਾ ਕਿਸੇ ਨੂੰ ਦੇਈਂ ਰੱਬਾ।'

ਮੈਂ ਉਸ ਗੀਤ ਵਿਚ ਡੁੱਬ ਗਈ ਸੀ। ਕਈ ਦਿਨ-ਰਾਤ ਮੈਂ ਪਾਗਲਾਂ ਆਂਗ ਫਿਰਦੀ ਰਹੀ। ਸੁੱਕੀ ਕੁੱਖ ਦੇ ਬੋਲ ਮੇਰੇ ਕੰਨਾਂ ਵਿਚ ਗੂੰਜਦੇ ਰਹੇ। ਸ਼ਾਇਦ ਮੈਂ ਪਾਗਲ ਹੋ ਜਾਂਦੀ। ਮੈਨੂੰ ਧੌਣ-ਵੱਢੀਓ ਕੁੜੀ ਨੇ ਬਚਾ ਲਿਆ ਸੀ। ਉਹਦੀਆਂ ਅੱਖਾਂ ਮੀਟੀਆਂ ਗਈਆਂ ਸਨ। ਉਹ ਮੁਸਕਰਾ ਪਈ ਸੀ। ਉਹਨੇ ਪੇਟ ਵੱਲ ਇਸ਼ਾਰਾ ਕੀਤਾ ਸੀ, ਤਦ ਜਾ ਕੇ ਮੈਂ ਸ਼ਾਂਤ ਹੋਈ ਸੀ। ਅੱਠਾਂ ਸਾਲਾਂ ਬਾਅਦ ਜਾ ਕੇ ਧੀ ਨੂੰ ਜਨਮ ਦਿੱਤਾ। ਛਿੰਦਰ ਤੋਂ ਡੇਢ ਸਾਲ ਬਾਅਦ ਬਲਵੀਰ ਜੰਮ ਪਿਆ। ਫੇਰ ਤਾਂ ਉਪਰੋਂ-ਥਲੀ ਮੈਂ ਸੱਤ ਜਣੇਪੇ ਕੱਟੇ। ਪਰ ਬਚੇ ਛਿੰਦਰ ਤੇ ਬਲਵੀਰ ਹੀ। ਛਿੰਦਰ ਪਿਓ 'ਤੇ ਸੀ। ਬਲਵੀਰ ਬਿਲਕੁਲ ਮੇਰੇ ਅਰਗਾ। ਮੈਂ ਉਹਦੇ ਨੈਣ ਨਕਸ਼ ਧਿਆਨ ਨਾਲ ਦੇਖਦੀ ਤਾਂ ਖਿੜ ਉੱਠਦੀ।

ਇਕ ਦਿਨ ਮੈਂ ਉਹਨੂੰ ਖਿਡ੍ਹਾ ਰਹੀ ਸੀ, ਮੁੰਡਾ ਬਹੁਤ ਹੱਸਿਆ। ਬਿਲਕੁਲ ਦਾਦਾ ਜਾਨ ਆਂਗ ਖੁੱਲ੍ਹ ਕੇ। ਮੇਰੀਆਂ ਅੱਖਾਂ ਸਾਹਮਣੇ ਸਰਾਹਲ ਕਾਜ਼ੀਆਂ ਘੁੰਮ ਗਿਆ ਸੀ। ਦਾਦਾ ਜਾਨ ਨੇ ਮੈਨੂੰ ਉਂਗਲੀ ਲਾ ਕੇ ਆਪਣੇ ਘਰਾਂ ਵਿਚ ਘੁਮਾਇਆ ਹੋਇਆ ਸੀ। ਮੇਰੇ ਅੱਬਾ ਅਲਤਾਫ਼ ਹੁਸੈਨ ਤਾਂ ਧੱਕੜ ਜ਼ਿਮੀਂਦਾਰ ਸਨ ਪਰ ਦਾਦਾ ਇਕਬਾਲ ਹੁਸੈਨ ਨੂੰ ਸਾਰੀ ਕੁਰਾਨ ਸ਼ਰੀਫ ਮੂੰਹ-ਜ਼ੁਬਾਨੀ ਯਾਦ ਸੀ। ਉਨ੍ਹਾਂ ਨੂੰ ਇਸਲਾਮ ਬਾਰੇ ਗਹਿਰਾ ਇਲਮ ਸੀ। ਪਿੰਡ ਵਿਚ ਬਾਲਾ ਪੀਰ ਦਾ ਰੋਜ਼ਾ ਸੀ। ਉਹ ਹਰ ਰੋਜ਼ ਖਿਦਮਤ ਕਰਨ ਜਾਂਦੇ। ਫਾਤੀਆ ਪੜ੍ਹਦੇ। ਬਾਲਾ ਪੀਰ ਬੜੀ ਕਰਨੀ ਵਾਲੇ ਸਨ। ਉਨ੍ਹਾਂ ਦੀ ਕਬਰ 'ਤੇ ਔਰਤ ਵੀ ਚਿਰਾਗ਼-ਬੱਤੀ ਕਰ ਸਕਦੀ ਸੀ। ਮੈਂ ਉਨ੍ਹਾਂ ਨਾਲ ਵੀਰਵਾਰ ਚਿਰਾਗ਼ ਕਰਨ ਜਾਂਦੀ ਸੀ। ਜ਼ਿਆਦਾਤਰ ਦਾਦਾ ਜਾਨ ਨਾਲ ਹੀ ਰਹੀ ਹਾਂ। ਉਹ ਮੇਰੇ ਨਾਲ ਬਹੁਤ ਤੇਹ ਕਰਦੇ ਸੀ।

"ਜਮੀਲਾ ਆਪਣੇ ਦਾਦੇ ਦੀ ਚਹੇਤੀ ਆ। ਉਹਤੇ ਗਈ ਆ, ਅਕਲ ਪੱਖੋਂ ਵੀ ਤੇ ਸ਼ਕਲ ਪੱਖੋਂ ਵੀ।" ਅੰਮਾਂ, ਭੈਣਾਂ, ਭਾਈ, ਚਾਚੇ, ਤਾਏ ਅਕਸਰ ਛੇੜਦੇ।

ਇਸਲਾਮ ਵਾਲਾ ਆਤਮ-ਗੌਰਵ ਮੇਰੇ ਅੰਦਰ ਦਾਦਾ ਜੀ ਨੇ ਭਰਿਆ ਸੀ। ਉਹ ਰੋਜ਼ ਰੌਜ਼ੇ ਜਾਂਦੇ। ਬਾਲਾ ਪੀਰ ਬਾਰੇ ਸਾਨੂੰ ਕਹਾਣੀਆਂ ਸੁਣਾਉਂਦੇ ਰਹਿੰਦੇ। ਹੁਣ ਯਾਦ ਨ੍ਹੀਂ ਰਹੀਆਂ। ਬੱਸ ਐਨਾ ਕੁ ਪਤਾ ਕਿ ਇਕ ਵਾਰ ਪੀਰ ਜੀ ਕੰਧ 'ਤੇ ਬੈਠੇ ਸੀ। ਉਨ੍ਹਾਂ ਦਾ ਸ਼ਾਹੂਕਾਰ ਪਿਤਾ ਘੋੜੇ 'ਤੇ ਆ ਰਿਹਾ ਸੀ। ਬਾਲਾ

ਜੀ ਨੇ ਕੰਧ ਨੂੰ ਥਾਪੀ ਦਿੱਤੀ ਤੇ ਕੰਧ ਤੋਰ ਲਈ ਸੀ। ਘੋੜੇ ਤੋਂ ਪਹਿਲਾਂ ਕੰਧ ਪਹੁੰਚ ਗਈ ਸੀ। ਪੀਰ ਜੀ ਦੀ ਪਿੰਡ ਵਿਚ ਬੜੀ ਮਾਨਤਾ ਸੀ।

ਦਾਦਾ ਜਾਨ ਦੱਸਦੇ ਸੀ ਕਿ ਅਕਬਰ ਬਾਦਸ਼ਾਹ ਦੇ ਬੱਚਾ ਨ੍ਹੀਂ ਸੀ ਹੁੰਦਾ। ਉਹ ਹਾਥੀ ’ਤੇ ਚੜ੍ਹ ਕੇ ਸਰਹਾਲ ਕਾਜ਼ੀਆਂ ਆਏ। ਪੀਰ ਕੋਲੋਂ ਲਾਲ ਦੀ ਦਾਤ ਮੰਗੀ। ਉਨ੍ਹਾਂ ਦੀ ਸੁੱਖ ਪੂਰੀ ਹੋ ਗਈ ਸੀ। ਫੇਰ ਉਹ ਸੁੱਖ ਲਾਹੁਣ ਆਏ ਤਾਂ ਪਿੰਡ ਦੇ ਕਾਜ਼ੀਆਂ ਨੂੰ ਜ਼ਮੀਨ ਦਾ ਤੀਜਾ ਹਿੱਸਾ ਦੇ ਗਏ ਸੀ। ਦੂਰ-ਦੂਰ ਤੋਂ ਲੋਕ ਸੁੱਖਾਂ ਸੁੱਖਣ ਆਉਂਦੇ। ਰਾਹੋਂ ਵਾਲੇ ਵੀ ਰੌਜ਼ੇ ਆਉਂਦੇ ਸਨ। ਮੇਰਾ ਵਿਆਹ ਵੀ ਛੋਟੀ ਹੁੰਦੀ ਦਾ ਰਾਹੋਂ ਦੇ ਜੁਨੈਸ਼ ਨਾਲ ਕਰ ਦਿੱਤਾ ਸੀ। ਉਨ੍ਹਾਂ ਦਾ ਪਰਿਵਾਰ ਪੀਰਾਂ ਦੀ ਸੇਵਾ ਕਰਨ ਆਉਂਦਾ ਸੀ।

ਜੁਨੈਸ਼ ਫ਼ੌਜੀ ਅਫ਼ਸਰ ਸੀ। ਮੇਰਾ ਉਹਦੇ ਨਾਲ ਮੁਕਲਾਵਾ ਤੋਰਿਆ ਜਾਣਾ ਸੀ। ਉੱਨੀ ਸਾਲ ਦੀ ਹੋ ਗਈ ਸੀ। ਉਹ ਫੌਜ ’ਚੋਂ ਛੁੱਟੀ ਆਇਆ ਹੋਇਆ ਸੀ। ਮੁਕਲਾਵੇ ਦੀਆਂ ਤਿਆਰੀਆਂ ਹੋ ਰਹੀਆਂ ਸਨ। ਉਦੋਂ ਹੀ ਰੌਲੇ ਪੈ ਗਏ ਸਨ। ਕਾਫ਼ਰਾਂ ਨੇ ਮੇਰਾ ਜੁਨੈਸ਼ ਧੋਖੇ ਨਲਾ ਕਤਲ ਕਰ ਦਿੱਤਾ। ਨਹੀਂ ਤਾਂ ਉਹ ਭੁੰਨ ਕੇ ਰੱਖ ਦਿੰਦਾ। ਪੱਕੀ ਰਫਲ ਉਹਦੇ ਕੋਲ ਸੀ ਪਰ ਜ਼ਾਲਮਾਂ ਨੇ...। ਇਹ ਖ਼ਬਰ ਸਾਡੇ ਘਰਾਂ ਤੱਕ ਪਹੁੰਚੀ ਤਾਂ ਸਾਰੇ ਸਹਿਮ ਗਏ ਸਨ। ਰਾਤੋਂ ਰਾਤ ਪਿੰਡ ਛੱਡਣ ਦੀ ਤਿਆਰੀ ਕਰਨ ਲੱਗੇ ਸਨ ਪਰ ਦਾਦਾ ਜਾਨ ਬਾਲਾ ਪੀਰ ਨੂੰ ਇਕੱਲਿਆਂ ਨੂੰ ਛੱਡ ਕੇ ਜਾਣ ਲਈ ਤਿਆਰ ਨ੍ਹੀਂ ਸੀ। ਸਾਰੇ ਕਾਜ਼ੀ ਦਾਦੇ ’ਤੇ ਔਖੇ ਸਨ। ਉਨ੍ਹਾਂ ਨੂੰ ਮਸਾਂ ਮਨਾਇਆ ਸੀ। ਤੁਰਨ ਵੇਲੇ ਸਾਰੇ ਜਣੇ ਰੌਜ਼ੇ ਇਕੱਠੇ ਹੋਏ।

“ਹੇ ਮੇਰੇ ਪਰਵਰਦਿਗਾਰ। ਤੂੰ ਕੰਧ ਤੋਰ ਲਈ ਸੀ। ਅਕਬਰ ਬਾਦਸ਼ਾਹ ਨੂੰ ਲਾਲ ਦੀ ਦਾਤ ਬਖਸ਼ੀ ਸੀ। ਹੁਣ ਆਪਣੇ ਜੀਆਂ ਦੀ ਰੱਖਿਆ ਕਰ।” ਦਾਦੇ ਨੇ ਪੀਰ ਅੱਗੇ ਗੋਡੇ ਟੇਕੇ ਹੋਏ ਸਨ। ਸਾਰੀ ਖ਼ਲਕਤ ਨੇ ਪੀਰ ਅੱਗੇ ਹੱਥ ਅੱਡੇ, ਪਰ ਕੁਝ ਨ੍ਹੀਂ ਬਣਿਆ। ਉਸ ਦਿਨ ਤਾਂ ਪੀਰ ਵੀ ਪੱਥਰ ਦਾ ਹੋ ਗਿਆ ਸੀ।

ਅਜੇ ਬਹਿਰਾਮ ਕੈਂਪ ਵਿਚ ਪਹੁੰਚੇ ਨਹੀਂ ਸੀ। ਰਾਹ ਵਿਚ ਹੀ ਹਮਲਾ ਹੋ ਗਿਆ। ਮੈਂ ਉਹ ਦ੍ਰਿਸ਼ ਬਿਆਨ ਨ੍ਹੀਂ ਕਰ ਸਕਦੀ, ਅੰਨ੍ਹੀ ਹੋ ਜਾਂਦੀ ਹਾਂ। ਮੈਂ ਬਹੁਤ ਵਾਰ ਭੁੱਲਣ ਦੀ ਕੋਸ਼ਿਸ਼ ਕੀਤੀ ਹੈ, ਪਰ ਭੁੱਲ ਨ੍ਹੀਂ ਹੁੰਦਾ।

ਬਲਵੀਰ ਦੇ ਜਨਮ ਤੋਂ ਬਾਅਦ ਇਨ੍ਹਾਂ ਘਰ ਅਖੰਡ ਪਾਠ ਰਖਵਾਇਆ ਸੀ। ਭੈਣਾਂ ਫੁੱਫੀਆਂ ਨੂੰ ਕੱਪੜੇ ਲੀੜੇ ਦਿੱਤੇ। ਸਾਰੇ ਰਿਸ਼ਤੇਦਾਰ ਆਏ ਹੋਏ ਸਨ। ਮੈਨੂੰ ਅੰਮੀ ਜਾਨ, ਭਾਈ, ਅੱਬਾ ਜਾਨ ਤੇ ਹਮਸ਼ੀਰਾਂ ਬਹੁਤ ਯਾਦ ਆਏ। ਮੈਂ ਅੰਦਰ ਵੜ ਕੇ ਰੋਈ। ਜੇ ਮੈਂ ਆਪਣੇ ਘਰ ਹੁੰਦੀ, ਘਰ ਮੇਲਾ ਲੱਗਾ ਹੋਣਾ ਸੀ। ਨਾਨਕੀਆਂ-ਦਾਦਕੀਆਂ ਦੇ ਗੀਤ-ਨਾਚ, ਹਲਾਲ ਹੁੰਦੇ ਬੱਕਰੇ, ਸ਼ਰਾਬੀਆਂ ਦੇ ਮੱਘੇ ਮੇਰੇ ਜ਼ਿਹਨ ਵਿਚ ਘੁੰਮੀ ਜਾ ਰਹੇ ਸਨ। ਘਰ ਦੀ ਹੀ ਕਲਪਨਾ ਕਰੀ

ਜਾ ਰਹੀ ਸੀ।

ਇਥੇ ਲਾਗੇ ਪਿੰਡ ਮੈਦਲੀ ਆ। ਉਥੇ ਵੱਡਾ ਰੌਜ਼ਾ ਹੈ। ਮੈਂ ਅਗਲੇ ਦਿਨ ਚੋਰੀ ਉਥੇ ਗਏ ਸੀ। ਕਬਰ 'ਤੇ ਬੱਚੇ ਦਾ ਮੱਥਾ ਟਿਕਾਅ ਕੇ ਲਿਆਈ ਸੀ। ਉਦੋਂ ਉਥੇ ਗੱਦੀ ਨਸ਼ੀਨ ਸਾਈਂ ਨੁਸਰਤ ਖ਼ਾਂ ਸੀ। ਫੱਕਰਾਂ ਨੇ ਬੱਚੇ ਨੂੰ ਆਸ਼ੀਰਵਾਦ ਦਿੱਤਾ ਸੀ। ਉਹ ਮੈਨੂੰ ਆਪਣੇ ਲੱਗੇ ਸੀ।

ਮੈਂ ਬੜੇ ਔਖੇ ਦਿਨ ਕੱਟੇ। ਬਚਿੱਤਰ ਸਿੰਘ ਮੇਰੇ ਨਾਲ ਰਖੇਲਾਂ ਨਾਲੋਂ ਵੀ ਮਾੜਾ ਵਰਤਾਓ ਕਰਦਾ। ਬੱਚੇ ਵੱਡੇ ਹੋ ਰਹੇ ਸਨ। ਬਚਿੱਤਰ ਸਿੰਘ ਮੁੰਡੇ ਨੂੰ ਕੁੱਟਦਾ-ਮਾਰਦਾ ਰਹਿੰਦਾ। ਬੁੜ੍ਹੀ ਤਾਂ 'ਜਲਿਆ ਮੁਸਲਾ' ਹੀ ਸੱਦਦੀ। ਮੈਨੂੰ ਬੜਾ ਗੁੱਸਾ ਆਉਂਦਾ। ਨਿਆਣੇ ਸਕੂਲ ਪੜ੍ਹਨ ਜਾਂਦੇ ਤਾਂ ਸੁੱਖ ਦਾ ਸਾਹ ਆਉਂਦਾ। ਛਿੰਦਰ ਤਾਂ ਪੰਜਵੀਂ ਪਾਸ ਕਰਾ ਕੇ ਹਟਾ ਲਈ ਸੀ। ਬਲਵੀਰ ਵੱਡੇ ਸਕੂਲ ਪੜ੍ਹਨ ਪਾ 'ਤਾ ਸੀ।

ਇਕ ਵਾਰੀ ਬਲਬੀਰ ਹੁਕਮੇ ਡਰਾਇਵਰ ਦੇ ਮੁੰਡੇ ਨਾਲ ਮੈਦਲੀ ਰੌਜ਼ੇ ਚਲੇ ਗਿਆ। ਉਨ੍ਹਾਂ ਕਬਰ 'ਤੇ ਚਾਦਰ ਚੜ੍ਹਾਉਣੀ ਸੀ। ਬਚਿੱਤਰ ਸਿੰਘ ਨੂੰ ਮੁੰਡੇ ਦੇ ਜਾਣ ਦਾ ਪਤਾ ਲੱਗ ਗਿਆ। ਇਸ ਨੇ ਆਉਂਦਾ ਹੀ ਮੁੰਡਾ ਢਾਹ ਲਿਆ। ਗੁੱਟੀ ਤੋਂ ਫੜ ਕੇ ਮੁੰਡੇ ਦਾ ਅੜਾਹਟ ਕੱਢਾ ਦਿੱਤਾ ਸੀ। ਕੁੱਟ-ਕੁੱਟ ਕੇ ਬੁਰਾ ਹਾਲ ਕਰ ਦਿੱਤਾ।

"ਇਹ ਸਾਲੇ ਕੋਈ ਬੰਦੇ ਆ। ਜਿਨ੍ਹਾਂ ਦਾ ਕੋਈ ਧਰਮ ਨਾ ਇਮਾਨ। ਸਿੱਖ ਹੋ ਕੇ ਚਾਦਰਾਂ ਚੜ੍ਹਾਂਦੇ ਪਏ ਨੇ।" ਇਹ ਡਰਾਇਵਰ ਦੇ ਟੱਬਰ ਨੂੰ ਗਾਲ੍ਹਾਂ ਕੱਢਣ ਲੱਗ ਪਿਆ ਸੀ। ਇਹ ਗੱਲਾਂ ਸੁਣ ਕੇ ਮੇਰੇ ਅੰਦਰੋਂ ਲਾਟ ਨਿਕਲੀ ਸੀ।

ਮੈਂ ਉਸ ਦਿਨ ਨੂੰ ਕੋਸਣ ਲੱਗ ਪਈ, ਜਿਸ ਦਿਨ ਇਹਦੇ ਲੜ ਲੱਗੀ ਸੀ। ਮੈਨੂੰ ਗੁਰਦੁਆਰੇ ਲਿਜਾ ਕੇ ਨੁਹਾਇਆ ਸੀ। ਇਨ੍ਹਾਂ ਦੇ ਸ਼ਬਦਾਂ ਵਿਚ ਪਵਿੱਤਰ ਕੀਤਾ ਸੀ। ਮੂਲਾ ਸਿੰਘ ਨੇ ਆਪ ਮੋਹਰੇ ਹੋ ਕੇ ਅੰਮ੍ਰਿਤ ਛਕਾਇਆ ਸੀ। ਮੈਂ ਅੱਲ੍ਹਾ ਤਾਲਾ ਦਾ ਭਾਣਾ ਮੰਨ ਕੇ ਗਾਤਰਾ ਪਾ ਲਿਆ ਸੀ। ਉਨ੍ਹਾਂ ਜਮੀਲਾ ਤੋਂ ਪ੍ਰੀਤਮ ਕੌਰ ਬਣਾਇਆ ਸੀ। ਚੌਂਕੇ-ਚੁੱਲ੍ਹੇ ਚਾੜ੍ਹਨ ਲਈ ਇਹ ਸ਼ਰਤ ਇਨ੍ਹਾਂ ਦੀ ਜ਼ਰੂਰੀ ਸੀ। ਬਚਿੱਤਰ ਸਿੰਘ ਦੀ ਮਾਂ ਨੱਕ 'ਕੱਠਾ ਕਰੀ ਫਿਰ ਰਹੀ ਸੀ। ਕਹਿੰਦੀ ਸੀ ਜੇ ਇੱਦੇਂ ਚੌਂਕੇ ਚਾੜ੍ਹ ਲਈ ਤਾਂ ਅਸੀਂ ਭਿੱਟ ਜਾਵਾਂਗੇ।

ਪਹਿਲਾਂ ਪਹਿਲ ਬੁੜ੍ਹੀ ਨੇ ਮੈਨੂੰ ਮੱਲੋ-ਮੱਲੀ ਗੁਰਦੁਆਰੇ ਲੈ ਜਾਣਾ। ਮੇਰੀ ਕੋਈ ਰੁਚੀ ਨ੍ਹੀਂ ਸੀ। ਮੈਂ ਕਦੇ ਪਾਠ ਨ੍ਹੀਂ ਕੀਤਾ, ਨਮਾਜ਼ ਪੜ੍ਹਦੀ ਹਾਂ। ਇਹ ਸਮਝਦੇ ਸੀ ਕਿ ਪਾਠ ਕਰਦੀ ਹਾਂ। ਗੁਰਦੁਆਰੇ ਤਾਂ ਘੁੰਮ-ਫਿਰ ਆਉਂਦੀ ਸੀ। ਗੁਰੂਆਂ ਨੂੰ ਸਜਦਾ ਕਰ ਆਉਂਦੀ ਸੀ। ਹਾਂ, ਗੁਰਦੁਆਰੇ ਜਾਣ ਨਾਲ ਪ੍ਰੋਹਤਾਂ ਦੀ ਜਨਕੋ ਦੁਲਾਰੀ ਨਾਲ ਸਹੇਲਪੁਣਾ ਪੈ ਗਿਆ ਸੀ। ਉਹ ਗੁਰਦੁਆਰਿਆਂ-ਮੰਦਰਾਂ ਵਿਚ ਤੁਰੀ ਰਹਿੰਦੀ। ਮੈਨੂੰ ਉਹਦੀਆਂ ਗੱਲਾਂ ਚੰਗੀਆਂ ਲਗਦੀਆਂ।

ਬਲਵੀਰ ਦਸਵੀਂ ਤੋਂ ਬਾਅਦ ਅਗਾਂਹ ਨਾ ਪੜ੍ਹਿਆ। ਪੜ੍ਹਨ ਨੂੰ ਮਾੜਾ

ਸੀ। ਬਚਿੱਤਰ ਸਿੰਘ ਉਹਦੇ ਨਾਲ ਟੂੰਡ-ਕਟਾਈ ਕਰਦਾ ਰਹਿੰਦਾ। ਸਾਰੀ ਉਮਰ ਮੇਰੇ ਨਾਲ ਕਲੇਸ਼ ਰੱਖਿਆ। ਮੁੰਡਾ ਵੱਡਾ ਹੋਇਆ ਤਾਂ ਉਹਦੇ ਨਾਲ ਸ਼ੁਰੂ ਕਰ ਲਿਆ। ਉਹ ਵੀ ਮੂਹਰੇ ਆਕੜਨ ਲੱਗ ਪਿਆ ਸੀ। ਜਦੋਂ ਕਦੇ ਇਹ ਮੈਨੂੰ ਮਾਰਦਾ, ਉਹ ਮੇਰੀ ਮੱਦਤ ਕਰਦਾ।

ਇਹਦੀ ਬੁੜ੍ਹੀ ਤੇ ਬੁੜ੍ਹਾ ਪੰਜ-ਛੇ ਮਹੀਨੇ ਦੇ ਅੰਤਰ ਨਾਲ ਹੀ ਦੁਨੀਆਂ ਤੋਂ ਚੱਲਦੇ ਹੋਏ। ਇਹ ਉੱਚੀ-ਉੱਚੀ ਕੀਰਨੇ ਪਾਵੇ। ਲੋਕ ਇਹਨੂੰ ਚੁੱਪ ਕਰਾਉਣ, ਪਰ ਇਹ ਹਟੇ ਨਾ। ਮੈਨੂੰ ਬੜਾ ਗੁੱਸਾ ਆਇਆ। ਮੇਰੇ ਦਾਦੇ ਵਾਲਾ ਦ੍ਰਿਸ਼ ਮੇਰੀਆਂ ਅੱਖਾਂ ਸਾਹਮਣੇ ਆ ਗਿਆ। ਕਾਫ਼ਰਾਂ ਨੇ ਕਾਫ਼ਲੇ ਨੂੰ ਘੇਰ ਲਿਆ ਸੀ। ਮੈਨੂੰ ਉਦੋਂ ਹੀ ਪਤਾ ਲੱਗਾ, ਜਦੋਂ ਚੁੱਕ ਕੇ ਘੋੜੇ ’ਤੇ ਬਿਠਾ ਲੀ। ਮੈਂ ਕਿਵੇਂ ਨਾ ਕਿਵੇਂ ਉਨ੍ਹਾਂ ਤੋਂ ਛੁੱਟ ਗਈ ਸੀ। ਭੱਜ ਕੇ ਦਾਦੇ ਦੀਆਂ ਲੱਤਾਂ ਨੂੰ ਚਿੰਬੜ ਗਈ ਸੀ। ਉਹ ਚਾਰ-ਪੰਜ ਜਣੇ ਮੇਰੀ ਲੱਤਾਂ ਤੋਂ ਕਰਿੰਗੜੀ ਛੁਡਾ ਕੇ ਲੈ ਜਾਂਦੇ। ਮੈਂ ਮੁੜ ਉਨ੍ਹਾਂ ਤੋਂ ਛੁੱਟ ਜਾਂਦੀ ਤੇ ਦਾਦੇ ਦੀਆਂ ਲੱਤਾਂ ਨਾਲ ਚਿੰਬੜ ਜਾਂਦੀ। ਪੰਜ-ਸੱਤ ਵਾਰ ਏਦਾਂ ਹੀ ਹੋਇਆ। ਇਕ ਕਾਫ਼ਰ ਨੇ ਦਾਦੇ ਦੀਆਂ ਲੱਤਾਂ ਹੀ ਵੱਢ ਦਿੱਤੀਆਂ। ਮੇਰੇ ਹੱਥਾਂ ਵਿਚ ਗੋਡਿਆਂ ਤੋਂ ਥੱਲੇ ਦਾ ਹਿੱਸਾ ਰਹਿ ਗਿਆ ਸੀ। ਜਿੱਦਾਂ ਹਿੰਦੋਸਤਾਨ ਨੂੰ ਵੱਢ ’ਤਾ ਸੀ। ਸਾਡੇ ਲੋਕਾਂ ਕੋਲ ਇਕ ਹਿੱਸਾ ਪਾਕਿਸਤਾਨ ਰਹਿ ਗਿਆ ਸੀ...। ਨੇਰਨੀ ਖਾ ਕੇ ਡਿੱਗ ਪਈ ਸੀ। ਫੇਰ ਮੈਨੂੰ ਨ੍ਹੀਂ ਪਤਾ ਕੀ ਹੋਇਆ। ਦਿਨਾਂ ਰਾਤਾਂ ਦਾ ਹਿਸਾਬ ਨਾ ਰਿਹਾ। ਕਾਲ-ਕੋਠੜੀ ਵਿਚ ਬੰਦ ਸੀ। ਕਈ ਦਿਨਾਂ ਬਾਅਦ ਕੱਢੀਆਂ। ਫੇਰ ਜਥੇਦਾਰ ਮੂਲਾ ਸਿੰਘ ਤੇ ਪੰਡਿਤ ਕਿਸ਼ੋਰ ਦੱਤ ਦੇ ਜਥੇ ਦੀਆਂ ਤਲਵਾਰਾਂ ਲਿਸ਼ਕੀਆਂ।

ਪੰਜਾਹ ਵਾਰ ਕੋਸ਼ਿਸ਼ ਕੀਤੀ ਹੈ ਕਿ ਉਨ੍ਹਾਂ ਕਮੀਨਿਆਂ ਨੂੰ ਭੁੱਲ ਜਾਵਾਂ ਪਰ ਦਾਦੇ ਦੀਆਂ ਲੱਤਾਂ ਭੁੱਲਣ ਨਹੀਂ ਦਿੰਦੀਆਂ। ਇਹਦਾ ਪਿਓ ਮਰਿਆ, ਮਾਰ ਕਿਤੇ ਅੜਾਹਟ ਪਾਵੇ। ਬੁਰਾ ਹਾਲ ਕੀਤਾ ਹੋਇਆ। ਸਾਰਾ ਅਸਮਾਨ ਸਿਰ ’ਤੇ ਚੁੱਕਿਆ ਪਿਆ। ਉਹ ਤੇ ਆਪਣੀ ਮੌਤ ਮਰਿਆ। ਮੇਰਾ ਦਾਦਾ...। ਮੇਰੇ ਹੱਥਾਂ ਵਿਚ ਦਾਦੇ ਦੇ ਗਿੱਟੇ ਮਹਿਸੂਸ ਹੋਏ। ਮੈਂ ਵੀ ਕੀਰਨੇ ਪਾਉਣ ਲੱਗ ਪਈ ਸੀ।

ਬਚਿੱਤਰ ਸਿੰਘ ਹੁਰੀਂ ਬੁੱਢੀ ਤੇ ਬੁੱਢੇ ਤੇ ਅਸਤ ਪਾਉਣ ਕੀਰਤਪੁਰ ਸਾਹਿਬ ਗਏ। ਦੋਨੋਂ ਵਾਰ ਮੈਨੂੰ ਬੜਾ ਜ਼ੋਰ ਪਾਇਆ, ਮੈ ਨਾ ਗਈ।

ਉਸ ਤੋਂ ਅਗਲੇ ਸਾਲ ਆਨੰਦਪੁਰ ਸਾਹਿਬ ਵਿਸਾਖੀ ਦੇ ਮੇਲੇ ’ਤੇ ਪਿੰਡੋਂ ਟਰਾਲੀ ਗਈ। ਜਨਕੋ ਦੁਲਾਰੀ ਮੇਰੇ ’ਤੇ ਵੀ ਜ਼ੋਰ ਪਾਉਣ ਲੱਗੀ। ਸਾਰਾ ਟੱਬਰ ਮੇਲਾ ਦੇਖਣ ਤੁਰ ਪਿਆ। ਆਨੰਦਪੁਰੋਂ ਹੋ ਕੇ ਕੀਰਤਪੁਰ ਗਏ। ਇਹ ਉਥੇ ਖੜ੍ਹ ਕੇ ਵੀ ਮਾਂ ਪਿਓ ਨੂੰ ਰੋਂਦਾ ਰਿਹਾ। ਲੰਗਰ ਛਕਣ ਤੋਂ ਬਾਅਦ ਢਾਡੀਆਂ ਦੀਆਂ ਵਾਰਾਂ ਸੁਣਨ ਭਾਈ ਗੁਰਦਿੱਤੇ ਵਾਲੇ ਪੰਡਾਲ ਵਿਚ ਚਲੇ ਗਏ। ਉਨ੍ਹਾਂ ਸਾਕਾ ਸਰਹੰਦ ਸ਼ੁਰੂ ਕੀਤਾ ਹੋਇਆ ਸੀ।

“ਖਾਲਸਾ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ

ਸੂਬਾ ਸਰਹੰਦ ਨੇ ਮੁਸਲਮਾਨ ਬਣਨ ਲਈ ਬਥੇਰੇ ਲਾਲਚ ਦਿੱਤੇ, ਪਰ ਉਹ ਨਾ ਮੰਨੇ। ਸੂਬੇ ਨੇ ਕਿਹਾ ਕਿ ਧਰਮ ਬਦਲ ਲਓ, ਨਹੀਂ ਤਾਂ ਤੁਖ਼ਮ ਉਡਾ ਦਿਆਂਗਾ। ਮਾਤਾ ਗੁਜਰੀ ਜੀ ਦੇ ਲਾਡਲੇ ਪੋਤਿਆਂ ਨੇ ਕਿਹਾ-ਸਿਰ ਜਾਂਦਾ ਤਾਂ ਜਾਵੇ, ਪਰ ਧਰਮ ਨ੍ਹੀਂ ਬਦਲਾਂਗੇ...। ਖਾਲਸਾ ਜੀ, ਜ਼ਾਲਮਾਂ ਨੇ ਨਿੱਕੇ-ਨਿੱਕੇ ਲਾਲ ਨੀਹਾਂ ਵਿਚ ਚਿਣ ਦਿੱਤੇ ਪਰ ਉਨ੍ਹਾਂ ਧਰਮ ਨੂੰ ਆਂਚ ਨ੍ਹੀਂ ਆਣ ਦਿੱਤੀ।"

ਢਾਡੀਆਂ ਦਾ ਪ੍ਰਚਾਰਕ ਬਾਂਹਾਂ ਕੱਢ-ਕੱਢ ਕੇ ਸਾਕਾ ਸਰਹੰਦ ਸੁਣਾ ਰਿਹਾ ਸੀ। ਸੁਣ ਕੇ ਪਹਿਲਾਂ ਮੈਨੂੰ ਜੋਸ਼ ਬੜਾ ਆਇਆ। ਫੇਰ ਮੇਰਾ ਸਾਹ ਫੁੱਲਣ ਲੱਗ ਪਿਆ। ਮੈਂ ਰੋ ਪਈ। ਮੈਥੋਂ ਉਥੇ ਹੋਰ ਬੈਠਿਆ ਨਾ ਗਿਆ। ਭੱਜ ਹੀ ਲਈ। ਬਾਬਾ ਬੁੱਢਣ ਸ਼ਾਹ ਦੇ ਜਾ ਕੇ ਸਾਹ ਲਿਆ ਸੀ। ਬਲਵੀਰ ਹੁਰੀਂ ਮਗਰ ਹੀ ਆ ਗਏ ਸੀ। ਰਾਤੋ ਰਾਤ ਉਥੋਂ ਤੁਰ ਪਏ ਸੀ। ਬਚਿੱਤਰ ਸਿੰਘ ਨੇ ਮੈਨੂੰ ਬੜੀਆਂ ਗਾਲ੍ਹਾਂ ਕੱਢੀਆਂ।

ਕਈ ਮਹੀਨੇ ਸਾਕਾ ਸਰਹੰਦ ਹੀ ਮੇਰੇ ਕੰਨਾਂ ਵਿਚ ਗੂੰਜਦਾ ਰਿਹਾ। ਇਕ ਪਾਸੇ ਸਾਕਾ ਸਰਹੰਦ ਸੀ, ਦੂਜੇ ਪਾਸੇ ਦਾਦੇ ਦਾ ਕਤਲ। ਜ਼ਬਰਦਸਤੀ ਅੰਮ੍ਰਿਤ ਛਕਾਉਣਾ। ਇਹ ਦ੍ਰਿਸ਼ ਮੇਰੀਆਂ ਅੱਖਾਂ ਸਾਹਮਣੇ ਆ ਜਾਂਦੇ। ਮੈਂ ਰਾਤ ਨੂੰ ਉੱਠ ਕੇ ਤੁਰ ਪੈਂਦੀ ਸੀ। ਆਪ ਮੁਹਾਰੇ ਬੋਲਣ ਲੱਗ ਪੈਂਦੀ। ਮੇਰੇ ਅੰਦਰ ਇਕ ਸੰਘਰਸ਼ ਚਲ ਪਿਆ ਸੀ। ਜਨਕੋ ਦੁਲਾਰੀ ਬਥੇਰਾ ਸਮਝਾਉਂਦੀ, ਪਰ ਮੈਂ ਰੋਗਣ ਹੋ ਗਈ ਸੀ। ਮੈਨੂੰ ਕੱਟੇ-ਵੱਢੇ ਔਰਤਾਂ ਮਰਦ ਦਿਖਦੇ। ਕਿਸੇ ਦੀਆਂ ਲੱਤਾਂ ਵੱਢੀਆਂ ਹੁੰਦੀਆਂ, ਕਿਸੇ ਦੀਆਂ ਬਾਂਹਾਂ। ਇਕ ਰਾਤ ਤਾਂ ਕਹਿਰ ਹੋ ਗਿਆ। ਮੇਰੇ ਤਾਏ ਦੀ ਧੀ ਸੁਲਤਾਨਾ ਮੇਰੀ ਪੁਆਂਦੀ ਆ ਖੜ੍ਹੀ ਹੋਈ। ਉਹਦੀਆਂ ਦੋਨੋਂ ਛਾਤੀਆਂ ਵੱਢੀਆਂ ਹੋਈਆਂ ਸਨ। ਖ਼ੂਨ ਦੀਆਂ ਤਤੀਰੀਆਂ ਵਹਿ ਰਹੀਆਂ ਸਨ। ਮੇਰੀ ਚੀਕ ਨਿਕਲ ਗਈ ਸੀ।

ਜਨਕੋ ਦੁਲਾਰੀ ਓਪਰੀ ਕਸਰ ਸਮਝ ਕੇ ਮੈਨੂੰ ਸ਼ਹਿਰ ਦੇ ਇਕ ਮੰਦਰ ਵਿਚ ਲੈ ਗਈ। ਉਥੇ ਇਕ ਪੰਡਿਤ ਪਾਣੀ ਪੜ੍ਹ ਕੇ ਦਿੰਦਾ ਸੀ। ਮੰਦਰ ਗਈਆਂ, ਤਾਂ ਮੰਦਰ ਦੇ ਬਾਹਰ 'ਗਰਵ ਸੇ ਕਹੋ ਹਮ ਹਿੰਦੂ ਹੈਂ' ਦੇ ਨਾਅਰੇ ਲੱਗ ਰਹੇ ਸਨ। ਇਕ ਖਾਕੀ ਨਿੱਕਰ ਵਾਲਾ ਤੀਂਘੜ-ਤੀਂਘੜ ਕੇ ਨਾਅਰੇ ਲਾ ਰਿਹਾ ਸੀ। ਲੋਕ ਉਸਦੇ ਮਗਰ ਬੋਲ ਰਹੇ ਸਨ। ਅੰਦਰ ਵੜੀਆਂ ਤਾਂ ਪੰਡਿਤ ਜੀ ਗੀਤਾ ਉਪਦੇਸ਼ ਦੇ ਰਹੇ ਸਨ-

"ਭਗਵਾਨ ਕ੍ਰਿਸ਼ਨ, ਅਰਜਨ ਨੂੰ ਉਪਦੇਸ਼ ਦਿੰਦੇ ਹਨ ਕਿ ਤੂੰ ਯੁੱਧ ਕਰ। ਇਹ ਧਰਮ ਦੀ ਅਧਰਮ 'ਤੇ ਜਿੱਤ ਹੋਏਗੀ। ਜੇ ਤੂੰ ਜਿੱਤ ਗਿਆ ਤਾਂ ਰਾਜ-ਭਾਗ ਮਿਲੇਗਾ। ਹਾਰ ਗਿਆ ਤਾਂ ਸਵਰਗਾਂ 'ਚ ਜਾਏਂਗਾ। ਕਿਉਂਕਿ ਤੂੰ ਧਰਮ-ਯੁੱਧ ਲੜ ਰਿਹਾ ਹੈਂ।"

ਮੈਂ ਉਥੋਂ ਵੀ ਭੱਜ ਲਈ ਸੀ। ਜਨਕੋ ਦੁਲਾਰੀ ਮੇਰੇ ਨਾਲ ਹੀ ਤੁਰ ਪਈ ਸੀ। ਉਹਨੇ ਮੈਨੂੰ ਹੋਰ ਤੰਗ ਨਾ ਕੀਤਾ।

ਮੈਂ ਗੁਰਦੁਆਰੇ, ਮੰਦਰ ਜਾਣਾ ਬੰਦ ਕਰ ਦਿੱਤਾ। ਜਦੋਂ ਚਲੇ ਜਾਂਦੀ, ਉਨ੍ਹਾਂ ਕੋਈ ਸਾਕਾ ਸੁਣਾਉਣਾ ਸ਼ੁਰੂ ਕਰ ਲੈਣਾ। ਉਸੇ ਵੇਲੇ ਮੇਰੇ ਹੱਥਾਂ ਵਿਚ ਦਾਦੇ ਦੇ ਗਿੱਟੇ ਆ ਜਾਂਦੇ। ਮੈਂ ਰਿਸ਼ਤੇਦਾਰੀ ਵਿਚ ਵੀ ਅਖੰਡ ਪਾਠਾਂ ਜਾਂ ਭੋਗਾਂ ’ਤੇ ਨਾ ਜਾਂਦੀ। ਜੇ ਜਾਣਾ ਪੈ ਜਾਏ ਤਾਂ ਆਪਣੇ ਆਪ ਨੂੰ ਕੰਮ ਵਿਚ ਉਲਝਾ ਲੈਂਦੀ।

ਬਲਵੀਰ ਅੱਡ ਦੁਖੀ ਸੀ। ਪਿਓ-ਪੁੱਤ ਲੜ ਪੈਂਦੇ। ਘਰ ਵਿਚ ਕੰਮ ਨਹੀਂ ਸੀ। ਵਿਹਲੇ ਲੜ ਪੈਂਦੇ। ਬਚਿੱਤਰ ਉਹਨੂੰ ਆਪਣਾ ਮੁੰਡਾ ਵੀ ਸਵੀਕਾਰ ਨਹੀਂ ਕਰ ਰਿਹਾ ਸੀ। ਘਰ ਵਿਚ ਰੋਜ਼ ਕਲੇਸ਼ ਪਿਆ ਰਹਿੰਦਾ। ਘਰ ਜੁਆਨ ਧੀ ਬੈਠੀ ਸੀ। ਬਲਵੀਰ ਤਾਂ ਅੱਕ ਕੇ ਹੁਕਮੇ ਦੇ ਮੁੰਡੇ ਨਾਲ ਡਰਾਇਵਰੀ ਸਿੱਖਣ ਲੱਗ ਪਿਆ। ਡੇਢ ਸਾਲ ਮੁੰਡੇ ਨੇ ਬੜੇ ਧੱਕੇ ਖਾਧੇ ਪਰ ਪੂਰਾ ਡਰਾਇਵਰ ਬਣ ਗਿਆ ਸੀ। ਜਰਦਾ ਖਾਣ ਦੀ ਮਾੜੀ ਆਦਤ ਪੈ ਗਈ ਸੀ। ਇਕ ਦਿਨ ਸਿਰ ਤੇ ਦਾੜ੍ਹੀ ਦੇ ਵਾਲ ਮੁਨਾ ਕੇ ਆ ਗਿਆ।

“ਦੇਖ ਸਾਲੇ ਨੇ ਖੁਸਰੇ ਦੀ ਅੱਡੀ ਅਰਗਾ ਮੂੰਹ ਕੱਢਿਆ ਪਿਆ।” ਬਚਿੱਤਰ ਸਿੰਘ ਨੇ ਮੁੰਡੇ ’ਤੇ ਹੱਥ ਚੁੱਕ ਲਿਆ ਸੀ। ਉਹ ਕਿਹੜਾ ਘੱਟ ਸੀ। ਬੁੜ੍ਹਾ ਚੁੱਕ ਕੇ ਖੁਰਲੀ ਵਿਚ ਮਾਰਿਆ। ਇਹਨੂੰ ਗਲੀ ਕਰਾ ਕੇ ਮਜ਼ਾ ਆਇਆ ਸੀ।

ਛਿੰਦਰ ਦਾ ਵਿਆਹ ਕਰ ਦਿੱਤਾ। ਵਿਆਹ ਤੋਂ ਬਾਅਦ ਮੇਰੀ ਹਾਲਤ ਹੋਰ ਤਰ੍ਹਾਂ ਦੀ ਹੋ ਗਈ। ਵਿਆਹ ਵਿਚ ਮੇਰੇ ਨਾਲ ਲਾਗੀਆਂ ਨਾਲੋਂ ਵੀ ਮਾੜਾ ਵਿਹਾਰ ਹੋਇਆ। ਜਿਵੇਂ ਛਿੰਦਰ ਦੀ ਮਾਂ ਮੈਂ ਨਾ ਹੋਵਾਂ। ਮੈਨੂੰ ਅੰਮੀ ਜਾਨ, ਅੱਬਾ ਜਾਨ, ਭਾਈ ਤੇ ਭੈਣਾਂ ਦੀ ਬਹੁਤ ਯਾਦ ਆਉਣ ਲੱਗ ਪਈ। ਫੇਰ ਮੈਨੂੰ ਦਾਦਾ ਜਾਨ ਤੇ ਉਹ ਕੁੜੀ ਤੰਗ ਕਰਨ ਲੱਗ ਪਏ। ਕੁੜੀ ਦੀ ਵੱਢੀ ਹੋਈ ਧੌਣ ਮੇਰੇ ਆਲੇ-ਦੁਆਲੇ ਚੱਕਰ ਕੱਢਣ ਲੱਗ ਪੈਂਦੀ। ਸੁਲਤਾਨਾ ਦੀਆਂ ਵੱਢੀਆਂ ਛਾਤੀਆਂ ਮੂਲਾ ਸਿੰਘ ਤੇ ਕਿਸ਼ੋਰ ਦੱਤ ਅਰਗਿਆਂ ਦੇ ਮੂੰਹਾਂ ਵਿਚ ਹੁੰਦੀਆਂ। ਪਤਾ ਨ੍ਹੀਂ ਇਕ ਦਿਨ ਮਨ ਵਿਚ ਕੀ ਆਇਆ। ਮੈਂ ਸਰਾਹਲ ਕਾਜ਼ੀਆਂ ਨੂੰ ਚਲੇ ਗਈ। ਬਾਲਾ ਪੀਰ ਨੂੰ ਅਜੇ ਜਾ ਕੇ ਸਜਦਾ ਹੀ ਕੀਤਾ ਸੀ। ਬਚਿੱਤਰ ਸਿੰਘ ਮੈਨੂੰ ਧੌਣ ਤੋਂ ਫੜ ਕੇ ਆਪਣੇ ਪਿੰਡ ਲੈ ਆਇਆ ਸੀ। ਪਰੈਣੀ ਨਾਲ ਮੇਰੀ ਝੋਟੇ ਕੁੱਟਣ ਆਂਗ ਕੁੱਟ-ਮਾਰ ਕੀਤੀ। ਮੈਂ ਇਸ ਨੂੰ ਬੁਲਾਉਣਾ ਬੰਦ ਕਰ ’ਤਾ।

ਮੇਰੀ ਹਾਲਤ ਜ਼ਿਆਦਾ ਵਿਗੜ ਗਈ ਸੀ। ਮੇਰੇ ਕੰਨਾਂ ਵਿਚ ਸਾਕਾ ਸਰਹੰਦ ਗੂੰਜਦਾ ਰਹਿੰਦਾ। ਮੇਰੇ ਅੰਦਰ ਧਰਮ ਤੇ ਅਧਰਮ ਦੀ ਟੱਕਰ ਹੋ ਰਹੀ ਸੀ। ਜਮੀਲਾ ਜੀਉਂਦੀ ਹੋ ਰਹੀ ਸੀ। ਮੇਰੇ ਸਾਹਮਣੇ ਸਾਹਿਬਜ਼ਾਦੇ ਮੁਸਕਰਾ ਰਹੇ ਸੀ। ਨੀਹਾਂ ਵਿਚ ਚਿਣੀਆਂ ਮਾਸੂਮ ਜਿੰਦਾਂ। ਢਾਡੀਆਂ ਦੀਆਂ ਵਾਰਾਂ ਨੇ ਮੇਰੇ ਅੰਦਰ ਜੋਸ਼ ਭਰ ’ਤਾ। ਪ੍ਰਚਾਰਕ ਦੀ ਜਿਉਂ ਹੀ ਉਂਗਲੀ ਉੱਤੇ ਗਈ, ਮੈਂ ਗਾਤਰਾ ਲਾਹ ਦਿੱਤਾ।

ਇਹ ਬੜਾ ਤੀਂਘੜਿਆ। ਭਾਈ ਨੂੰ ਗੁਰਦੁਆਰੇ ਤੋਂ ਲੈ ਆਇਆ ਸੀ ਪਰ ਮੈਂ ਕਿਸੇ ਦੀ ਨਾ ਮੰਨੀ।

ਬਲਵੀਰ ਘਰ ਘੱਟ ਹੀ ਆਉਂਦਾ। ਉਹ ਕਦੇ ਕਿਸੇ ਦੀ ਗੱਡੀ 'ਤੇ ਡਰਾਇਵਰ ਲੱਗ ਜਾਂਦਾ, ਕਦੇ ਕਿਸੇ ਹੋਰ 'ਤੇ। ਚਾਰ-ਪੰਜ ਸਾਲ ਤੋਂ ਬਾਅਦ ਉਹਨੇ ਮੈਦਲੀ ਰੌਂਜ਼ੇ ਵਾਲੇ ਫ਼ਕੀਰਾਂ ਦੀ ਗੱਡੀ ਚਲਾਣੀ ਸ਼ੁਰੂ ਕਰ ਦਿੱਤੀ। ਬਚਿੱਤਰ ਸਿੰਘ ਇਹ ਸੁਣ ਕੇ ਗਾਲ੍ਹਾਂ ਕੱਢਣ ਲੱਗ ਪਿਆ ਸੀ। ਉਹਨੂੰ ਉਥੋਂ ਹਟ ਜਾਣ ਲਈ ਕਹਿੰਦਾ ਰਿਹਾ ਪਰ ਉਹ ਨਾ ਮੰਨਿਆ।

ਤਿੰਨ-ਚਾਰ ਸਾਲ ਵਿਚ ਹੀ ਪੁੱਤ ਨੇ ਨਾਂ ਕਮਾ ਲਿਆ ਸੀ। ਫ਼ਕੀਰਾਂ ਦੇ ਨਜ਼ਦੀਕ ਹੋ ਗਿਆ ਸੀ। ਉਨ੍ਹਾਂ ਦਾ ਖ਼ਾਸ ਬੰਦਾ ਬਣ ਗਿਆ ਸੀ। ਘਰ ਪੈਸੇ ਦੇਣ ਲੱਗ ਪਿਆ ਸੀ। ਜ਼ਿਆਦਾਤਰ ਮੇਰੀ ਹਥੇਲੀ 'ਤੇ ਹੀ ਰੁਪਈਏ ਰੱਖਦਾ। ਇਹ ਸੜ ਜਾਂਦਾ। ਮੈਂ ਫੁੱਲੀ ਨਾ ਸਮਾਉਂਦੀ। ਪੁੱਤ ਨੇ ਕੋਠੀ ਬਣਾ ਕੇ ਘਰ ਦੀ ਗੰਦਗੀ ਕੱਢ ਦਿੱਤੀ ਸੀ। ਘਰ ਪੈਸੇ ਆਉਂਦੇ ਦੇਖ ਕੇ ਇਹ ਚੁੱਪ ਹੋ ਗਿਆ ਸੀ। ਮੈਂ ਰੌਂਜ਼ੇ ਜਾਂਦੀ। ਇਹ ਮੈਨੂੰ ਰੋਕਦਾ ਨਾ। ਜਿਸ ਦਿਨ ਫ਼ਕੀਰ ਨੇ ਘਰ ਫੇਰਾ ਪਾਉਣਾ ਹੁੰਦਾ। ਇਹ ਘਰੋਂ ਗਾਇਬ ਹੋ ਜਾਂਦਾ। ਗੁਰਦੁਆਰੇ ਜਾ ਵੜਦਾ। ਕਈ ਵਾਰ ਫ਼ਕੀਰਾਂ ਦੇ ਸ਼ਹਿਨਸ਼ਾਹੀ ਜੀਵਨ ਦੀਆਂ ਗੱਲਾਂ ਕਰਨ ਲੱਗ ਪੈਂਦਾ। ਫ਼ਕੀਰ ਨੋਟਾਂ ਦਾ ਮੀਂਹ ਵਰ੍ਹਾ ਦਿੰਦੇ ਸੀ। ਇਹ ਉਦੋਂ ਬੜਾ ਖੁਸ਼ ਹੁੰਦਾ।

ਬਲਵੀਰ ਘਰ ਪ੍ਰਾਹੁਣਿਆਂ ਆਂਗ ਹੀ ਆਉਂਦਾ। ਰੌਂਜ਼ੇ ਦਾ ਸਾਰਾ ਕੰਮ ਸੰਭਾਲਣਾ ਪੈਂਦਾ ਸੀ। ਇਹ ਚਾਹੁੰਦਾ ਸੀ ਮੁੰਡਾ ਰੋਜ਼ ਘਰ ਆਵੇ। ਉਥੇ ਬਹੁਤਾ ਘੁਲੇ-ਮਿਲੇ ਨਾ। ਸਿਰਫ਼ ਕੰਮ ਕਰੇ ਤੇ ਮਾਇਆ ਘਰ ਲਿਆਵੇ। ਇਹਨੇ ਉਹਦਾ ਵਿਆਹ ਕਰਨਾ ਚਾਹਿਆ। ਇਕ ਵਾਰੀ ਘਰ ਆਇਆ ਤਾਂ ਵਿਆਹ ਬਾਰੇ ਗੱਲ ਤੋਰ ਲਈ। ਉਹ ਸੱਚੀ ਦਰਗਾਹ ਦੀਆਂ ਗੱਲਾਂ ਕਰਦਾ ਰਿਹਾ। ਉਹਦੇ ਮੂੰਹੋਂ ਫ਼ਕੀਰੀ ਲਾਈਨ ਦੀਆਂ ਗੱਲਾਂ ਸੁਣ ਕੇ ਬੜੀ ਹੈਰਾਨੀ ਹੋਈ। ਮੈਨੂੰ ਲੱਗਿਆ ਉਹਦੀ ਫ਼ਕੀਰਾਂ ਨਾਲ ਲਿਵ ਲੱਗ ਗਈ ਹੈ। ਇਹ ਉਹਦੀਆਂ ਗੱਲਾਂ ਸੁਣ ਕੇ ਸੜ ਗਿਆ ਸੀ। ਉਹ ਵਿਆਹ ਦਾ ਭੋਗ ਹੀ ਪਾ ਗਿਆ ਸੀ।

ਮੈਂ ਕੁਝ ਦਿਨਾਂ ਬਾਅਦ ਰੌਂਜ਼ੇ ਗਈ। ਦੇਖਿਆ ਕਿ ਬਲਵੀਰ ਬਲਵੀਰ ਨਹੀਂ ਰਿਹਾ। ਦਾਦੂ ਸ਼ਾਹ ਬਣ ਗਿਆ ਹੈ।

ਤੋਖਾ ਸਾਡਾ ਗੁਆਂਢੀ ਹੈ। ਕੰਧ ਨਾਲ ਕੰਧ ਲੱਗਦੀ ਹੈ। ਉਹਨੇ ਉਨ੍ਹਾਂ ਦਿਨਾਂ ਵਿਚ ਹੀ ਘਰ ਭੋਗ ਰਖਾ ਲਿਆ ਸੀ। ਮੈਨੂੰ ਮਜਬੂਰਨ ਉਥੇ ਜਾਣਾ ਪਿਆ। ਭੋਗ ਪਿਆ ਤਾਂ ਢਾਡੀ ਵਾਰਾਂ ਗਾਉਣ ਲੱਗ ਪਏ। ਪ੍ਰਚਾਰਕ ਨੇ ਸ਼ੁਰੂ ਹੀ ਇਥੋਂ ਕੀਤਾ-

"ਖਾਲਸਾ ਜੀ, ਭਾਈ ਤਾਰੂ ਸਿੰਘ ਨੇ ਖੋਪੜੀ ਲੁਹਾ ਲਈ। ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰ 'ਤਾ ਪਰ ਗੁਰੂ ਦੇ ਸਿੰਘਾਂ ਨੇ ਧਰਮ ਨ੍ਹੀਂ ਬਦਲਿਆ। ਸਿੰਘਣੀਆਂ ਨੇ ਆਪਣੇ ਪੁੱਤਾਂ ਦੀਆਂ ਬੋਟੀਆਂ-ਬੋਟੀਆਂ ਕਰਾ ਕੇ ਝੋਲੀਆਂ ਵਿਚ

ਪਾ ਲਈਆਂ ਪਰ ਖਾਲਸਾ ਜੀ ਧਰਮ 'ਤੇ ਕਾਇਮ ਰਹੀਆਂ।"

ਉਹਦੇ ਭਾਸ਼ਣ ਨਾਲ ਮੇਰੇ ਲੂੰਅ-ਕੰਡੇ ਖੜ੍ਹੇ ਹੋ ਗਏ। ਮੈਨੂੰ ਆਪਣਾ ਆਪ ਦੋਸ਼ੀ ਲੱਗਿਆ। ਉਸੇ ਵੇਲੇ ਦਾਦੇ ਦਾ ਅੱਧਾ ਸਰੀਰ ਹਵਾ ਵਿਚ ਲਟਕ ਗਿਆ। ਗਿੱਟੇ ਮੇਰੇ ਹੱਥਾਂ ਵਿਚ ਆ ਗਏ। ਮੈਂ ਅੱਖਾਂ ਤੇ ਮੁੱਠੀਆਂ ਮੀਟ ਲਈਆਂ। ਅੱਖ ਖੋਲ੍ਹੀ ਤਾਂ ਧੌਣ-ਵੱਢੀਓ ਕੁੜੀ ਸਾਹਮਣੇ ਆ ਗਈ। ਉਹਦਾ ਧੜ ਮੇਰੇ ਵੱਲ ਨੂੰ ਵਧ ਰਿਹਾ ਸੀ। ਉਹ ਮੈਨੂੰ ਚਿੜਾ ਰਹੀ ਸੀ ਜਾਂ ਵੰਗਾਰ ਰਹੀ ਸੀ, ਪਤਾ ਨਹੀਂ ਲੱਗ ਰਿਹਾ ਸੀ। ਖ਼ੂਨ ਨਾਲ ਨੁੱਚੜਦੀ ਹੋਈ ਸੁਲਤਾਨਾ ਮੇਰੇ ਮੋਹਰੇ ਖੜ੍ਹੀ ਸੀ। ਉਹਦੀਆਂ ਛਾਤੀਆਂ ਵਿਚੋਂ ਨਿਕਲਦਾ ਲਹੂ, ਦਰਿਆ ਦਾ ਰੂਪ ਧਾਰਨ ਕਰ ਗਿਆ ਸੀ। ਮੇਰੀ ਅੰਮਾ ਤੇ ਭੈਣਾਂ ਦੀਆਂ ਚੀਕਾਂ ਮੇਰੇ ਕੰਨੀਂ ਪਈਆਂ। ਉਸ ਵੇਲੇ ਮੈਨੂੰ ਦੰਦਲ ਪੈ ਗਈ।

ਹੋਸ਼ ਵਿਚ ਆਈ ਤਾਂ ਮੇਰੇ ਸਾਹਮਣੇ ਬਲਵੀਰ ਬੈਠਾ ਸੀ। ਮੈਨੂੰ ਬੇਹੋਸ਼ ਨੂੰ ਰੌਜ਼ੇ ਲੈ ਆਇਆ ਸੀ। ਕਈ ਦਿਨ ਰੌਜ਼ੇ ਰਹੀ। ਬਿਲਕੁਲ ਠੀਕ ਹੋ ਗਈ ਸੀ। ਇਹ ਸਾਰੀ ਕਿਰਪਾ ਮੇਰੇ ਪੁੱਤ ਦੀ ਹੋਈ ਸੀ, ਸਾਈਂ ਦਾਦੂ ਸ਼ਾਹ ਦੀ। ਮੈਂ ਕਦੇ ਪਿੰਡ ਚਲੇ ਜਾਂਦੀ ਤੇ ਕਦੇ ਰੌਜ਼ੇ। ਬਚਿੱਤਰ ਸਿੰਘ ਕਚੀਚੀਆਂ ਵੱਟਦਾ ਰਹਿੰਦਾ ਪਰ ਬੇਵੱਸ ਸੀ।

ਉਸ ਦਿਨ ਜਦੋਂ ਰੌਜ਼ੇ ਤੋਂ ਘਰ ਮੁੜੀ ਤਾਂ ਬਚਿੱਤਰ ਸਿੰਘ ਨੇ ਕਿਰਪਾਨ ਕੱਢ ਲਈ ਸੀ। ਕਹਿਣ ਲੱਗਾ-

"ਕੁਲੱਛਣੀਏ, ਮੇਰਾ ਪੁੱਤ ਮੁਸਲਮਾਨ ਬਣਾ 'ਤਾ।"

ਪਿਛਲੇ ਹਫਤੇ ਫ਼ਕੀਰ ਨੁਸਰਤ ਖਾਂ ਦਾ ਇੰਤਕਾਲ ਹੋ ਗਿਆ ਸੀ। ਉਹ ਜਾਣ ਵੇਲੇ ਆਪਣੇ ਦਾਦੂ ਸ਼ਾਹ ਨੂੰ ਗੱਦੀ ਨਸ਼ੀਨ ਬਣਾ ਗਏ। ਜਿਸ ਦਿਨ ਇਹ ਰਸਮ ਹੋਣੀ ਸੀ, ਮੈਂ ਬੱਚਿਤਰ ਸਿੰਘ ਨੂੰ ਲਿਆਉਣ ਲਈ ਕਾਰ ਦੇ ਕੇ ਡਰਾਇਵਰ ਭੇਜਿਆ ਸੀ। ਮਰ ਜਾਣਾ ਆਇਆ ਹੀ ਨ੍ਹੀਂ। ਸਗੋਂ ਮੈਨੂੰ ਘਰ ਗਈ ਨੂੰ ਵੱਢਣ ਨੂੰ ਫਿਰੇ। ਨਾਲੇ ਮੇਰੇ ਪੁੱਤ ਦਾਦੂ ਸ਼ਾਹ ਨੂੰ। ਮੈਂ ਭਲਾ ਇਸ ਤੋਂ ਡਰਦੀ ਹਾਂ। ਬਿਲਕੁਲ ਨ੍ਹੀਂ। ਇਹ ਤੇ ਹੁਣ ਮਰਿਆ ਸੱਪ ਆ। ਮੈਂ ਗਲ ਨ੍ਹੀਂ ਪਾਉਣਾ ਚਾਹੁੰਦੀ।

ਰੌਜ਼ੇ ਜਾਂਦੀ ਹਾਂ। ਇਕ-ਦੋ ਜਣੇ ਮੈਨੂੰ 'ਜਮੀਲਾ ਬੀਬੀ' ਕਹਿ ਕੇ ਬੁਲਾਉਂਦੇ ਨੇ। ਮੈਨੂੰ ਕੋਈ ਇਸ ਤਰ੍ਹਾਂ ਬੁਲਾਏ ਤਾਂ ਚੰਗਾ-ਚੰਗਾ ਲਗਦਾ ਹੈ।

"ਅੰਮਾਂ, ਕੋਈ ਇੱਛਾ?" ਮੇਰੇ ਦਾਦੂ ਸ਼ਾਹ ਨੇ ਆਪਣੀ ਅੰਮਾ ਜਾਨ ਤੋਂ ਪੁੱਛਿਆ ਹੈ।

ਮੈਂ ਸਰਾਹਲ ਕਾਜ਼ੀਆਂ ਵੱਲ ਉਂਗਲੀ ਕੀਤੀ ਹੈ। ਬਾਲਾ ਪੀਰ ਦਾ ਦੱਸ ਕੇ ਰੋ ਪਈ ਹਾਂ। ਪੁੱਤ ਨੇ ਮੇਰੇ ਅੱਥਰੂ ਪੂੰਝੇ ਹਨ। ਮੇਰੇ ਬੈਠਿਆਂ ਹੀ ਉਥੋਂ ਦੇ ਪ੍ਰਬੰਧ ਬਾਰੇ ਡਿਊਟੀਆਂ ਲਾ ਦਿੱਤੀਆਂ ਨੇ। ਉਜਾੜ ਪਈ ਜਗ੍ਹਾ ਨੂੰ ਰੌਸ਼ਨ ਕਰਨ ਲਈ ਸੇਵਾਦਾਰ ਚਲ ਵੀ ਪਏ ਨੇ।

ਅੱਜ ਮੈਂ ਆਪਣੀ ਜਨਮ ਭੌਂਇ ’ਤੇ ਬੈਠੀ ਹਾਂ। ਬਾਲਾ ਪੀਰ ਦੇ ਰੌਜ਼ੇ ’ਤੇ। ਪੀਰ ਜੀ ਦਾ ਉਰਸ ਮਨਾਇਆ ਜਾ ਰਿਹਾ। ਚਹੁੰ ਪਾਸੀਂ ਸੰਗਤ ਹੀ ਸੰਗਤ ਦਿਖਾਈ ਦੇ ਰਹੀ ਹੈ। ਤਿੱਲ ਸੁੱਟਣ ਨੂੰ ਵੀ ਜਗ੍ਹਾ ਨ੍ਹੀਂ ਹੈ। ਮੇਰੇ ਲਾਲ ਨੇ ਮੈਨੂੰ ਆਪਣੇ ਕੋਲ ਸਟੇਜ ’ਤੇ ਬਿਠਾਇਆ ਹੋਇਆ। ਕੱਵਾਲ ਕੱਵਾਲੀਆ ਗਾਉਣ ਲੱਗੇ ਹੋਏ ਨੇ। ਇਹ ਰੁਪਇਆਂ ਦਾ ਮੀਂਹ ਵਰ੍ਹਾ ਰਿਹਾ ਹੈ। ਛੇ ਫੁੱਟ ਲੰਮਾ। ਗੋਰਾ ਨਿਛੋਹ। ਹਰੇ ਬਸਤਰਾਂ ਵਿਚ ਨੂਰੋ ਨੂਰ ਹੋਇਆ ਪਿਆ। ਇਹ ਮੈਨੂੰ ਪੁੱਤ ਨ੍ਹੀਂ ਦਾਦਾ ਲੱਗ ਰਿਹਾ।

ਮੈਂ ਡਰਾਈਵਰ ਨੂੰ ਨਾਲ ਲੈ ਕੇ ਕਾਰ ਵਿਚ ਬੈਠਦੀ ਹਾਂ। ਬਚਿੱਤਰ ਸਿੰਘ ਦੇ ਪਿੰਡ ਜਾਣ ਦਾ ਇਸ਼ਾਰਾ ਕਰਦੀ ਹਾਂ। ਪਤਾ ਨ੍ਹੀਂ ਮੇਰੇ ਮਨ ਵਿਚ ਕੀ ਆਈ ਹੈ।

ਪਿੰਡ ਪੁੱਜਦੀ ਹਾਂ। ਮੈਂ ਖੁਸ਼ੀ ਵਿਚ ਬਾਵਰੀ ਹੋਈ ਪਈ ਹਾਂ। ਕਿਲਕਾਰੀਆਂ ਮਾਰਨ ਨੂੰ ਚਿੱਤ ਕਰਦਾ ਹੈ।....ਬਚਿੱਤਰ ਸਿੰਘ ਦੇ ਘਰ ਆ ਗਈ ਹਾਂ। ਬੁੱਢਾ ਮੰਜੇ ’ਤੇ ਲਾਸ਼ ਬਣਿਆ ਪਿਆ।...ਮੈਂ ਚੁਬਾਰੇ ’ਤੇ ਚੜ੍ਹਦੀ ਹਾਂ। ਮੇਰੀਆਂ ਅੱਖਾਂ ਜਥੇਦਾਰ ਮੂਲਾ ਸਿੰਘ ਤੇ ਪੰਡਿਤ ਕਿਸ਼ੋਰ ਦੱਤ ਅਰਗਿਆਂ ਨੂੰ ਲੱਭਦੀਆਂ ਨੇ। ਮੈਂ ਉਨ੍ਹਾਂ ਨੂੰ ਸਰਾਹਲ ਕਾਜ਼ੀਆਂ ਲਿਜਾਣਾ ਚਾਹੁੰਦੀ ਹਾਂ। ਦੱਸਣਾ ਚਾਹੁੰਦੀ ਹਾਂ ਕਿ ਇਕਬਾਲ ਹੁਸੈਨ ਅਜੇ ਮੋਇਆ ਨ੍ਹੀਂ।

(2000)

# ਖੂਹ ਗਿੜਦਾ ਹੈ

"ਮੈਂ ਰਣਜੋਧ ਸਿੰਘ ਪੁੱਤਰ ਸਰਦਾਰ ਕਾਲਾ ਸਿੰਘ ਵਾਸੀ ਜੰਡਪੁਰ ਜ਼ਿਲ੍ਹਾ ਨਵਾਂ ਸ਼ਹਿਰ ਆਪਣੇ ਪੁੱਤਰ ਯੁੱਧਵੀਰ ਸਿੰਘ ਨੂੰ ਆਪਣੀ ਚੱਲ-ਅਚੱਲ ਜਾਇਦਾਦ ਤੋਂ ਬੇਦਖ਼ਲ ਕਰਦਾ ਹਾਂ। ਮੇਰਾ ਉਸ ਦੇ ਲੈਣ-ਦੇਣ ਨਾਲ ਕੋਈ ਸੰਬੰਧ ਨਹੀਂ ਹੋਏਗਾ।"

ਅਖ਼ਬਾਰ ਵਿਚਲਾ ਬੇਦਖ਼ਲੀ ਵਾਲਾ ਨੋਟਿਸ ਕਮਰੇ ਦੀ ਛੱਤ 'ਤੇ ਚਿਪਕ ਗਿਆ ਹੈ। ਬੈੱਡ 'ਤੇ ਪਿਆ ਹਾਂ। ਸਿਰ ਘੁੰਮਣ ਲੱਗ ਪਿਆ। ਅੱਖਰ ਵੱਡੇ ਹੋ ਰਹੇ ਨੇ। ਮੇਰੀਆਂ ਅੱਖਾਂ ਵਿਚ ਲਾਲੀ ਉੱਤਰ ਆਈ ਹੈ। ਮੇਰੀ ਸੋਚ 'ਕੈਪ' 'ਤੇ ਆ ਗਈ ਆ। 'ਕੈਪ' ਸਿਰ 'ਤੇ ਰੱਖੀ ਗਈ ਹੈ। ਇਨਵਿਜ਼ੀਬਲਮੈਨ ਬਣ ਗਿਆ ਹਾਂ। ਕੰਪਿਊਟਰ ਨੂੰ ਕਮਾਂਡ ਦਿੰਦਾ ਹਾਂ। ਉੱਡ ਪਿਆ ਹਾਂ।

ਜੰਡਪੁਰ ਰੁਕਣ ਲਈ ਦਿਮਾਗ਼ ਕੰਪਿਊਟਰ ਨੂੰ ਮੈਸਜ਼ ਦਿੰਦਾ ਹੈ। ਕੋਠੀ ਦੀ ਛੱਤ ਤੋਂ ਵਿਹੜੇ ਵਿਚ ਨਿਗ੍ਹਾ ਮਾਰੀ।

"ਵੱਡਿਆ ਸੂਰਮਿਆ, ਭੱਜ ਲੈ ਜਿਧਰ ਭੱਜ ਹੁੰਦਾ।" ਮੈਂ ਰਣਜੋਧ ਸਿੰਘ ਕਾਮਰੇਡ ਨੂੰ ਦੇਖ ਕੇ ਲਲਕਾਰਾ ਮਾਰਿਆ ਹੈ। ਮੰਮੀ ਉਸ ਉੱਤੇ ਲਿਟ ਗਈ ਹੈ। ਕੰਪਿਊਟਰ ਨੂੰ ਕਮਾਂਡ ਦਿੰਦਾ ਹਾਂ। ਰੇਅਜ਼ ਨਿਕਲਦੀਆਂ ਹਨ। ਦੋਨਾਂ ਨੂੰ ਛਲਣੀ ਕਰ ਦਿੰਦੀਆਂ ਹਨ। ਮੈਂ ਛੱਤ ਤੋਂ ਵਿਹੜੇ ਵਿਚ ਆਇਆ ਹਾਂ। ਕਾਮਰੇਡ ਦੀ ਲੋਥ 'ਤੇ ਜ਼ੋਰ ਨਾਲ ਪੈਰ ਮਾਰਦਾ ਹਾਂ।

"ਹਾਏ ! ਮਰ ਗਿਆ ਓਏ।" ਮੈਂ ਬੈੱਡ 'ਤੇ ਪਿਆ ਦੋਹਰਾ ਹੋ ਗਿਆ ਹਾਂ। ਪੈਰ ਦੇ ਦਰਦ ਨੇ ਮੇਰੀਆਂ ਚੀਕਾਂ ਕੱਢਾ ਦਿੱਤੀਆਂ।...ਉੱਠ ਕੇ ਪੈਰ ਮਲ਼ਿਆ। ਸੁਪਨੇ ਨਾਲੋਂ ਟੁੱਟ ਕੇ ਆਲੇ-ਦੁਆਲੇ ਦੇਖਦਾ ਹਾਂ। ਆਪਣੇ ਆਪ ਨੂੰ ਕਮਰੇ ਵਿਚ ਦੇਖ ਕੇ ਹੈਰਾਨੀ ਹੋਈ ਆ। ਰਾਤ ਸ਼ਰਤ ਲਾ ਕੇ ਸਮੈਕ ਪੀਣ ਲੱਗ ਪਏ ਸਾਂ। ਇਥੇ ਕਿਵੇਂ ਪੁੱਜਾ ? ਪਤਾ ਨਹੀਂ।...ਕਲੌਕ ਨੌਂ ਵਜਾ ਰਿਹਾ ਹੈ। ਉੱਠਣ ਨੂੰ ਚਿੱਤ ਤਾਂ ਨ੍ਹੀਂ ਕਰਦਾ। ਸਰੀਰ ਟੁੱਟਾ ਪਿਆ। ਟੇਬਲ ਤੋਂ ਅਧੀਆ ਚੁੱਕਿਆ।...ਸਰੀਰ ਕਾਇਮ ਹੋ ਗਿਆ। ਤਿਆਰ ਹੋ ਕੇ ਕੰਨਟੀਨ ਤੋਂ ਬਰੇਕਫਾਸਟ ਕਰਦਾ ਹਾਂ।

ਕੰਪਿਊਟਰ ਸੈਂਟਰ ਵੜਦਿਆਂ ਹੀ ਏ ਪੀ ਸਿੰਘ ਨੂੰ ਦੇਖਦਾਂ। ਉਹ ਹੈ ਨਹੀਂ। ਕਮਰੇ ਵਿਚ ਮੂਰਤਾਂ ਨੂੰ ਅਲਮਾਰੀ ਵਿਚੋਂ ਕੱਢ ਕੇ ਟੇਬਲ 'ਤੇ ਰੱਖ ਲਿਆ। ਖੱਬੇ ਪ੍ਰੋਫ਼ੈਸਰ ਰਣਜੋਧ ਸਿੰਘ ਹੈ ਜਾਂ ਕਹਿ ਲਓ ਮੇਰਾ ਪਿਉ ਕਾਮਰੇਡ ਰਣਜੋਧ ਸਿੰਘ ਹੈ। ਇਸ ਖੱਬੇ-ਪੱਖੀ ਦੇ ਸੱਜੇ ਮੰਮੀ ਹਰਜੀਤ ਕੌਰ ਤੇ ਪ੍ਰਿੰਸੀਪਲ ਕਾਲੀਆਂ ਨੇ।

...ਮੈਂ ਸਿਗਰਟ ਸੁਲਗਾ ਲਈ ਹੈ। ਮੂਰਤੀਆਂ ਨੂੰ ਧੂਫ ਬੱਤੀ ਜੂ ਕਰਨੀ ਹੋਈ। ਧੂੰਏਂ ਦੇ ਗੋਲੇ ਛੱਤ 'ਤੇ ਲਟਕ ਗਏ ਨੇ। ਇਕ ਗੋਲਾ ਵੱਡਾ ਹੋ ਰਿਹਾ ਹੈ। ਹੁਣ ਇਹਨੇ ਰਣਜੋਧ ਸਿੰਘ ਦਾ ਰੂਪ ਧਾਰਨ ਕਰ ਲਿਆ ਹੈ। ਲੱਤਾਂ ਉੱਪਰ ਨੂੰ ਸਿਰ ਥੱਲੇ ਨੂੰ ਕਰੀ ਮੇਰੇ ਵੱਲ ਵਧ ਰਿਹਾ। ਦੂਜਾ ਗੋਲਾ ਅਖ਼ਬਾਰ ਵਾਂਗ ਵਿਛੀ ਜਾ ਰਿਹਾ। ਬੇਦਖ਼ਲੀ ਨੋਟਿਸ ਤੈਰਨ ਲੱਗ ਪਿਆ। ਸੁਲਘਦੀ-ਸੁਲਘਦੀ ਸਿਗਰਟ ਰਣਜੋਧ ਸਿੰਘ ਦੇ...।

"ਕਿਹੜੀ ਮਿੱਟੀ ਦਾ ਬਣਿਐਂ। ਚੀਕ-ਚਿਹਾੜਾ ਵੀ ਨ੍ਹੀਂ ਪਾਂਦਾ।" ਮੂਰਤੀ ਨੂੰ ਵਗਾਹ ਮਾਰਦਾ ਹਾਂ।

ਏ ਪੀ ਸਿੰਘ ਪਤਾ ਨਹੀਂ ਕਿਥੇ ਚਲਾ ਗਿਆ ਹੈ। ਮੈਂ ਉਹਦੀ 'ਕੈਪ' ਤੇ 'ਚਿਪ' ਲੱਭ ਰਿਹਾਂ।...ਚੱਪਾ-ਚੱਪਾ ਛਾਣ ਮਾਰਿਆ। ਉਹ ਵੀ ਹੱਥ ਨ੍ਹੀਂ ਲੱਗੇ।...ਜੇ ਦੋਨੋਂ ਯੰਤਰ ਮਿਲ ਜਾਣ। ਕਸਮ ਏ ਪੀ ਸਿੰਘ ਦੀ। ਦੁਸ਼ਮਣ ਦੇ ਤੁਖ਼ਮ ਉਡਾ ਦਿਆਂ।

ਸਿਗਰਟ ਸੁਲਗਾ ਲਈ ਹੈ ਤੇ ਸੋਚਾਂ ਵਿਚ ਪੈ ਗਿਆ ਹਾਂ।

"ਕਰੂਰ...ਨਸ਼ੱਈ...ਰੰਡੀਬਾਜ਼।" ਧੂੰਏਂ ਦੇ ਅੱਖਰ ਬਣ ਗਏ ਨੇ। ਇਹ ਤਿੰਨ ਨਾਂ ਦਿੱਤੇ ਨੇ ਮੈਨੂੰ ਮੇਰੇ ਬਾਪ ਨੇ। ਘਰੋਂ ਕੱਢਣ ਦਾ ਸੁਆਦ ਦੱਸਣਾਂ ਉਹਨੂੰ। ਬੇਦਖ਼ਲੀ ਨੋਟਿਸ ਛਪਵਾਉਣੇ ਸੌਖੇ ਨੇ ਤੇ...। ਸਵੇਰੇ ਸੁਪਨੇ ਵਿਚ ਜਿਸ ਕੰਪਿਊਟਰ 'ਚਿਪ' ਨਾਲ ਉੱਡ ਰਿਹਾ ਸੀ ਤੇ 'ਕੈਪ' ਲੈਣ ਨਾਲ ਕਿਸੇ ਨੂੰ ਦਿਖ ਨਹੀਂ ਰਿਹਾ ਸੀ, ਉਹ ਏ ਪੀ ਸਿੰਘ ਕੋਲ ਨੇ। ਬੱਸ ਉਹਦੇ ਕੋਲੋਂ ਲੈਣੇ ਨੇ ਤੇ ਰਣਜੋਧ ਸਿੰਘ ਨੂੰ ਸੋਧ ਦੇਣਾ। ਫੇਰ ਆਪਣਾ ਰਾਜ। ਨਾ ਪੈਸੇ ਦੀ ਘਾਟ, ਨਾ ਕੁੜੀਆਂ ਦੀ।...ਸਿਗਰਟ ਦਾ ਟੋਟਾ ਐਸ਼ਟਰੇਅ ਵਿਚ ਮਸਲ ਦਿੰਦਾ ਹਾਂ।

ਏ ਪੀ ਸਿੰਘ ਦੀ ਭਾਲ ਵਿਚ ਯੂਨੀਵਰਸਿਟੀ ਆ ਵੜਿਆ ਹਾਂ।...ਉਹ ਤਾਂ ਮਿਲਿਆ ਨਹੀਂ। ਰੱਜਤ ਸ਼ਰਮਾ ਤੇ ਕਬੀਰ ਠਾਕੁਰ ਕੌਫ਼ੀ-ਹਾਊਸ ਲੈ ਵੜੇ ਨੇ। ਸੰਦੀਪ ਕੌਰ ਆਪਣੀ ਜੁੰਡਲੀ ਸਮੇਤ ਬੈਠੀ ਹੈ। ਸਾਨੂੰ ਦੇਖ ਕੇ ਕੌਫ਼ੀ ਦਾ ਆਰਡਰ ਦਿੱਤਾ ਹੈ। ਮੈਂ ਰਣਜੋਧ ਸਿੰਘ ਤੇ ਏ ਪੀ ਸਿੰਘ ਨੂੰ ਭੁੱਲ ਕੇ ਸੰਦੀਪ ਵਿਚ ਗੁਆਚ ਗਿਆ ਹਾਂ।

ਕੌਫ਼ੀ ਪੀ ਕੇ ਕੌਫ਼ੀ-ਹਾਊਸ ਤੋਂ ਬਾਹਰ ਆਏ ਹਾਂ। ਮੇਰੀ ਨਿਗ੍ਹਾ ਸੰਦੀਪ ਕੌਰ 'ਤੇ ਟਿਕੀ ਹੋਈ ਹੈ।

"ਬੜੀਆਂ ਲਲਚਾਈਆਂ ਨਜ਼ਰਾਂ ਨਾਲ ਦੇਖਦੇ।" ਸੰਦੀਪ ਨੇ ਖੰਘੂਰਾ ਮਾਰਿਆ ਹੈ।

"ਨਾਈਟ 'ਤੇ ਚੱਲੇਂਗੀ?" ਮੈਂ ਅੱਖ ਦੱਬੀ ਹੈ।

"ਓ ਸ਼ੱਟ ਅੱਪ!" ਸੰਦੀਪ ਨੇ ਡੇਲੇ ਕੱਢ ਲਏ!

"ਜਿਸ ਦਿਨ ਮੇਰੇ ਕੋਲ 'ਕੈਪ' ਤੇ 'ਚਿਪ' ਹੋਏ। ਇਨਵਿਜ਼ੀਬਲਮੈਨ ਬਣ ਕੇ ਇਨ੍ਹਾਂ ਚਾਰਾਂ ਨੂੰ ਦੱਸਾਂਗਾ। ਰੋਜ਼ ਰਾਤ ਨੂੰ...।" ਮੈਂ ਚਿੱਤ ਵਿਚ ਸੋਚ ਕੇ ਸੁਜ਼ੁਕੀ ਨੂੰ ਕਿੱਕ ਮਾਰੀ। ਰੇਸ ਵਧਾ ਕੇ ਧੂੰਆਂ ਉਨ੍ਹਾਂ ਦੇ ਮੂੰਹ 'ਤੇ ਮਾਰਿਆ। ਬਾਕੀਆਂ ਨੇ ਵੀ ਗੱਡੀਆਂ ਭਜਾ ਲਈਆਂ ਨੇ।

ਰੈਸਟੋਰੈਂਟ ਵੜਦਿਆਂ ਹੀ ਰੱਜਤ ਨੇ ਚਿੱਲੀ ਚਿਕਨ, ਬੀਅਰਜ਼ ਤੇ ਵਿਸਕੀ ਲਈ ਆਰਡਰ ਦਿੱਤਾ ਹੈ।...ਬਹਿਰਾ ਸਲਾਦ ਤੇ ਹੋਰ ਖਾਣ-ਪੀਣ ਵਾਲਾ ਸਾਮਾਨ ਰੱਖ ਗਿਆ ਹੈ। ਅਸੀਂ ਖਾਣ-ਪੀਣ ਵਿਚ ਮਸਤ ਹੋ ਗਏ ਹਾਂ। ਗਲਾਸੀ ਖਾਲੀ ਨਹੀਂ ਹੋਣ ਦੇ ਰਹੇ। ਕੰਧ 'ਤੇ ਲੜਕੀ ਦੀ ਪੇਰਟਰੇਟ ਉਤੇ ਮੇਰੀ ਨਿਗ੍ਹਾ ਟਿਕ ਗਈ ਹੈ। ਪੈੱਗ ਰਾਹੀਂ ਉਹਦੇ ਵੱਲ ਦੇਖ ਰਿਹਾ ਹਾਂ। ਉਹ ਕੰਧ ਤੋਂ ਮੇਰੇ ਵੱਲ ਤੁਰ ਪਈ ਹੈ। ਮਲਕ-ਮਲਕ ਪੈਰ ਰੱਖ ਰਹੀ ਹੈ। ਪਰੀ ਜਿਹੀ ਏ। ਹੁਣ ਗਲਾਸੀ ਵਿਚ ਸ਼ਰਾਬ ਨਹੀਂ ਰਹੀ। ਪਰੀ ਨੇ ਆਪਣੇ ਪਰ ਖ਼ਿਲਾਰ ਲਏ ਨੇ। ਮੁਸਕਰਾ ਪਈ ਹੈ। ਅੱਖਾਂ ਵਿਚ ਅੱਖਾਂ ਪਾਈਆਂ ਨੇ...ਨਹੀਂ ਡੇਲੇ ਕੱਢੇ ਨੇ। ਇਹ ਤਾਂ ਸੰਦੀਪ ਕੌਰ ਦੇ ਨੇ।

"ਤੈਨੂੰ ਵੀ ਦੇਖ ਲਊਂਗਾ ਵੱਡੀ ਸ਼ੇਰਨੀ ਨੂੰ। ਉਹ ਦੁਆ...ਤ! ਬਾਹਰ ਨਿਕਲ ਓਏ ਰਣਜੋਧ ਸਿਹਾਂ।" ਮੈਂ ਗਲਾਸੀ ਫ਼ਰਸ਼ 'ਤੇ ਮਾਰ ਕੇ ਮੱਘਾ ਮਾਰਿਆ ਹੈ। ਮੇਰੇ ਮਿੱਤਰ ਮੈਨੂੰ ਸ਼ਰਾਬੀ ਸਮਝ ਕੇ ਰੈਸਟੋਰੈਂਟ 'ਚੋਂ ਬਾਹਰ ਲੈ ਆਏ ਨੇ। ਮੈਂ ਗਾਲ੍ਹਾਂ ਕੱਢਣ ਲੱਗ ਪਿਆ ਹਾਂ। ਕਬੀਰ ਬਿੱਲ ਦੇ ਕੇ ਆਇਆ, ਮੈਨੂੰ ਸ਼ਾਂਤ ਕਰਨ ਲੱਗ ਪਿਆ ਹੈ। ਮੈਂ ਉਹਦੇ ਗਲ ਲੱਗ ਕੇ ਰੋਣ ਲੱਗ ਪਿਆ ਹਾਂ।

ਕਮਰੇ ਵਿਚ ਆਏ ਹਾਂ। ਟੇਬਲ 'ਤੇ ਪਈ ਬੇਦਖ਼ਲੀ ਨੋਟਿਸ ਵਾਲੀ ਅਖ਼ਬਾਰ ਮੇਰਾ ਸੀਨਾ ਚੀਰ ਗਈ ਹੈ।

"ਮੈਂ ਨ੍ਹੀਂ ਸੀ ਪੜ੍ਹਨਾ ਚਾਹੁੰਦਾ ਨੈਨੀਤਾਲ। ਰਣਜੋਧ ਸਿੰਘ ਨੇ ਆਪਣੇ ਭਤੀਜਿਆਂ ਦੀ ਖ਼ਾਤਰ ਉਥੇ ਮੇਰੀ ਬਲੀ ਦਿੱਤੀ।" ਮੇਰਾ ਰੋਣ ਨਿਕਲ ਆਇਆ ਹੈ। ਕੂਕਾਂ ਮਾਰਨ ਲੱਗ ਪਿਆ ਹਾਂ। ਮੇਰੇ ਜਮਾਤੀ ਮੈਨੂੰ ਢਾਰਸ ਦੇ ਕੇ ਚਲਦੇ ਹੋਏ ਨੇ। ਮੇਰੇ ਅੰਦਰ ਭਾਂਬੜ ਬਲ਼ ਰਹੇ ਨੇ। ਮੈਂ ਬੈੱਡ ਤੋੜਨ ਲੱਗ ਪਿਆ ਹਾਂ।

ਮੇਰੇ ਸਾਹਮਣੇ ਕੈਨੇਡਾ ਵਾਲੇ ਤਾਏ ਜਤਿੰਦਰ ਸਿੰਘ ਦੇ ਮੁੰਡੇ ਮਾਰਕਸ ਹਾਕ ਤੇ ਜੈਜ਼ੀ ਸ਼ੇਰਗਿੱਲ ਨੇ, ਦੂਜੇ ਪਾਸੇ ਵਿਦਿਅਕ ਮਾਹਿਰ ਪ੍ਰੋਫ਼ੈਸਰ ਰਣਜੋਧ ਸਿੰਘ। ਉਹਦੀਆਂ ਆਰਥਿਕ ਪਾਲਸੀਆਂ ਨੇ ਮੈਨੂੰ ਬਲੀ ਦਾ ਬੱਕਰਾ ਬਣਾਇਆ। ਹਾਕ ਤੇ ਜੈਜ਼ੀ ਮੇਰੇ ਸੀਨੀਅਰ ਸਨ। ਏ ਪੀ ਸਿੰਘ ਦੇ ਜਮਾਤੀ। ਨੈਨੀਤਾਲ ਛੱਡਣ ਗਏ ਵਿਦਿਅਕ ਮਾਹਿਰ ਦਾ ਫ਼ੁਰਮਾਨ ਸੀ।

"ਯੋਧੇ ਪੁੱਤਰ, ਤੈਨੂੰ ਵੱਡਾ ਅਫ਼ਸਰ ਬਣਾਉਣਾ। ਦੱਬ ਕੇ ਪੜ੍ਹਨਾ।"

"ਹੁਣ ਬੋਲ ਕੇ ਦਿਖਾ।" ਮੈਂ ਮੂਰਤੀ ਦੇ ਮੂੰਹ ਨੂੰ ਟੇਪ ਲਾ ਦਿੱਤੀ ਹੈ।

ਮੈਥੋਂ ਛੋਟੀ ਮਲਕਾ ਮੇਰਾ ਬੜਾ ਤੇਹ ਕਰਦੀ। ਉਹਨੂੰ ਛੱਡ ਕੇ ਹੋਸਟਲ ਜਾਣ ਨੂੰ ਚਿੱਤ ਨਾ ਕਰਦਾ। ਤੇਹ ਤਾਂ ਹਾਕ ਤੇ ਜੈਜ਼ੀ ਵੀ ਬਥੇਰਾ ਕਰਦੇ ਸਨ। ਜੇ ਮੈਂ ਨੈਨੀਤਾਲ ਪੜ੍ਹਿਆ ਤਾਂ ਉਨ੍ਹਾਂ ਦੀ ਮਿਹਰਬਾਨੀ ਨਾਲ। ਉਹ ਤਾਂ ਹੁਣ ਵੀ ਪਹਿਲਾਂ ਵਾਂਗ ਹੀ ਬੀਹੇਵ ਕਰਦੇ ਨੇ। ਪਰਸੋਂ ਈ-ਮੇਲ ਚੈਕ ਕੀਤੀ ਤਾਂ ਉਨ੍ਹਾਂ ਦਾ ਮੈਸਜ ਸੀ-

"ਮਿੱਤਰ ਪਿਆਰੇ, ਕੈਨੇਡਾ ਆਉਣਾ ਤਾਂ ਸਪਾਂਸਰ ਕਰੀਏ।"

"ਥੈਂਕ ਯੂ. ਭਾਅ ਜੀ।" ਮੈਂ ਉਸੇ ਵੇਲੇ ਮੈਸਜ ਛੱਡ ਦਿੱਤਾ ਸੀ। ਉਨ੍ਹਾਂ ਦਾ ਅਹਿਸਾਨ ਲੈਣ ਦਾ ਮਤਲਬ ਹੋਏਗਾ, ਕਾਮਰੇਡ ਦੇ ਥੱਲੇ ਲੱਗਣਾ। ਮੈਂ 'ਕੈਪ' ਤੇ

'ਚਿਪ' ਦੀ ਮਦਦ ਨਾਲ ਆਪੇ ਕੈਨੇਡਾ ਚਲੇ ਜਾਵਾਂਗਾ। ਕੈਨੇਡਾ ਕੀ? ਮੈਂ ਤਾਂ ਅਮਰੀਕਾ, ਇੰਗਲੈਂਡ ਸਭ ਪਾਸੇ ਇਨਵਿਜ਼ੀਬਲ ਮੈਨ ਬਣ ਕੇ ਜਾ ਸਕਦੈਂ। ਅਰਬ ਦੇ ਹੁਸਨ ਦਾ ਵੀ ਨਜ਼ਾਰਾ ਚੱਖਣੈਂ। ਪਰ 'ਕੈਪ' ਤੇ 'ਚਿਪ'...। ਏ ਪੀ ਸਿੰਘ ਨੇ ਮੈਨੂੰ ਪ੍ਰੇਸ਼ਾਨੀ ਵਿਚ ਪਾਇਆ ਹੋਇਆ ਹੈ। ਅੱਜ ਸਾਰਾ ਦਿਨ ਉਹਨੂੰ ਲੱਭਦੇ ਨੇ ਲਾ ਦਿੱਤਾ। ਨੌਜਵਾਨ ਕੰਪਿਊਟਰ ਸੈਂਟਰ ਵੀ ਨਹੀਂ ਵੜਿਆ। ਬੱਸ ਉਹਦੇ ਟੇਬਲ ਤੋਂ 'ਪੰਜ ਪੀਰ' ਦੀ ਕੁਟੇਸ਼ਨ ਹੀ ਪ੍ਰਿੰਟ ਹੋਈ ਮਿਲੀ। ਇਹ ਕੁਟੇਸ਼ਨ ਕੋਈ ਮਾਮੂਲੀ ਚੀਜ਼ ਨਹੀਂ ਹੈ।

ਛੋਟੇ ਹੁੰਦੇ ਮੈਂ ਤੇ ਮਲਕਾ ਮੰਮੀ-ਪਾਪਾ ਨਾਲ ਹੀ ਸੌਂਦੇ ਸਾਂ। ਮੰਮਾ ਕੋਲੋਂ ਰੋਜ਼ ਰਾਤ ਨੂੰ ਬਾਤ ਸੁਣਦੇ। ਇਕ ਵਾਰ ਉਨ੍ਹਾਂ ਪੰਜ ਪੀਰਾਂ ਦੀ ਬਾਤ ਸੁਣਾਈ ਸੀ।

"ਇਕ ਮੁਗਲ ਬਾਦਸ਼ਾਹ ਸੀ। ਉਹਦੇ ਗੁਆਂਢੀ ਰਾਜੇ ਦੀ ਧੀ ਰੱਜ ਕੇ ਸੋਹਣੀ ਸੀ। ਮੁਗਲ ਬਾਦਸ਼ਾਹ ਉਹਦੇ ਨਾਲ ਵਿਆਹ ਕਰਵਾਉਣਾ ਚਾਹੁੰਦਾ ਸੀ ਪਰ ਦੂਜਾ ਰਾਜਾ ਧੀ ਦੇਣ ਲਈ ਮੰਨੇ ਨਾ।"

"ਉਹ ਕਾਹਤੋਂ ਮੰਮਾ?"

"ਯੁੱਧਵੀਰ ਬੇਟੇ, ਉਹ ਹਿੰਦੂ ਰਾਜਾ ਸੀ।" ਮੰਮੀ ਅੱਗੇ ਬੋਲੀ ਸੀ।

"...ਮੁਗ਼ਲ ਬਾਦਸ਼ਾਹ ਨੇ ਹਮਲਾ ਵੀ ਕੀਤਾ ਪਰ ਸਫ਼ਲ ਨਾ ਹੋਇਆ। ਹਾਰ ਕੇ ਉਹਨੇ ਪੰਜਾਂ ਪੀਰਾਂ ਨੂੰ ਧਿਆਇਆ।...ਬੱਚਿਓ, ਬਾਬਿਆਂ ਨੂੰ ਜੈ ਕੀਤੀ। ਜੰਨਤ ਵਿੱਚੋਂ ਪੰਜ ਪੀਰ ਉੱਡ ਕੇ ਆ ਗਏ। ਬਾਦਸ਼ਾਹ ਦੀ ਵਿਥਿਆ ਸੁਣ ਕੇ ਇਕ ਪੀਰ ਨੇ ਆਪਣੇ ਪੈਰਾਂ ਦੇ ਪਊਏ ਉਹਨੂੰ ਦੇ ਦਿੱਤੇ। ਨਾਲੇ ਕਿਹਾ-

"ਇਹ ਪਾ ਕੇ ਤੂੰ ਕਿਤੇ ਵੀ ਉੱਡ ਕੇ ਜਾ ਸਕਦੈਂ।"

ਫੇਰ ਦੂਜੇ ਪੀਰ ਨੇ ਆਪਣੇ ਸਿਰ ਤੋਂ ਟੋਪੀ ਲਾਹ ਕੇ ਦਿੰਦਿਆਂ ਕਿਹਾ-

"ਟੋਪੀ ਪਾ ਲੈਣ ਨਾਲ ਤੂੰ ਕਿਸੇ ਨੂੰ ਦਿਖੇਂਗਾ ਨ੍ਹੀਂ। ਪਰ ਤੂੰ ਸਾਰਿਆਂ ਨੂੰ ਦੇਖ ਸਕੇਂਗਾ।"

"ਲਉ ਜੀ ਪੀਰ ਪਊਏ ਤੇ ਟੋਪੀ ਦੇ ਕੇ ਜੰਨਤ ਪਹੁੰਚ ਗਏ। ਬਾਦਸ਼ਾਹ ਨੇ ਟੋਪੀ ਲਈ। ਪੈਰਾਂ ਵਿਚ ਪਊਏ ਪਾਏ। ਪੀਰਾਂ ਨੂੰ ਧਿਆਇਆ ਤੇ ਰਾਜੇ ਦੇ ਮਹਿਲੀਂ ਜਾ ਵੜਿਆ। ਰਾਜੇ ਦੀ ਧੀ ਉਹਦੀ ਸ਼ਕਤੀ ਦੇਖ ਕੇ ਖ਼ੁਸ਼ ਹੋ ਗਈ। ਉਹਦੀ ਪਿੱਠ 'ਤੇ ਬਹਿ ਕੇ ਮਹਿਲ 'ਚੋਂ ਉੱਡ ਆਈ। ਉਨ੍ਹਾਂ ਆਪਣੇ ਰਾਜ ਵਿਚ ਆ ਕੇ ਵਿਆਹ ਕਰਵਾ ਲਿਆ।"

"ਮੰਮੀ ਇੱਦਾਂ ਹੋ ਜਾਂਦੈ?" ਮੈਂ ਆਪ ਅਜਿਹੀ ਟੋਪੀ ਅਤੇ ਪਊਆਂ ਦੀ ਮੰਗ ਕਰਨੀ ਚਾਹੀ।

"ਨ੍ਹੀਂ ਬੇਟਾ! ਇਹ ਬਾਤਾਂ ਗੱਪ ਹੁੰਦੀਆਂ ਨੇ।" ਨਾਸਤਿਕ ਪਿਓ ਨੇ ਮੇਰੀ ਆਸ 'ਤੇ ਪਾਣੀ ਫੇਰ ਦਿੱਤਾ ਸੀ। ਨਹੀਂ ਮੈਂ ਤੇ ਸੋਚ ਲਿਆ ਸੀ ਕਿ ਪੇਪਰਾਂ ਵੇਲੇ ਪੰਜ ਪੀਰਾਂ ਤੋਂ 'ਟੋਪੀ' ਲਵਾਂਗਾ। ਕੋਲ ਹੈਲਪ-ਬੁਕਸ ਲੈ ਜਾਇਆ ਕਰਾਂਗਾ। ਪੜ੍ਹਨ ਤੋਂ ਛੁਟਕਾਰਾ ਹੋ ਜਾਵੇਗਾ। ਫੇਰ ਮੈਂ ਵੱਡਾ ਅਫ਼ਸਰ ਬਣੂੰਗਾ। ਮੰਮੀ-ਪਾਪਾ ਦੀਆਂ

ਝਿੜਕਾਂ ਤੋਂ ਬਚ ਜਾਵਾਂਗਾ।

ਪਿਛਲੇ ਸਾਲ ਮੈਂ ਅਜੂਬਾ ਰੈਸਟੋਰੈਂਟ ਵਿਚ ਬੈਠਾ ਏ ਪੀ ਸਿੰਘ, ਰੱਜਤ ਤੇ ਕਬੀਰ ਨਾਲ ਪੀ ਰਿਹਾ ਸੀ। ਥੋੜ੍ਹਾ ਸਰੂਰ ਵਿਚ ਆਏ ਤਾਂ ਕਬੀਰ ਨੇ ਯੂਨੀਵਰਸਿਟੀ-ਕੁਈਨ ਦੀਆਂ ਗੱਲਾਂ ਛੇੜ ਲਈਆਂ। ਉਹਨੂੰ ਕਿਵੇਂ ਪੱਟਿਆ ਜਾਵੇ, ਇਸ ਬਾਰੇ ਤਰਕੀਬਾਂ ਘੜਨ ਲੱਗੇ। ਮੇਰੇ ਅੰਦਰ ਲਗਾਤਾਰ ਪੈੱਗ ਗਏ ਤਾਂ ਮੈਂ ਆਪਣੇ ਆਪ ਨੂੰ ਮੁਗ਼ਲ ਬਾਦਸ਼ਾਹ ਸਮਝ ਲਿਆ ਸੀ।...ਪੀਰਾਂ ਦਾ ਅਸ਼ੀਰਵਾਦ ਮੇਰੇ ਸਿਰ 'ਤੇ ਸੀ। ਇਕ ਨੇ ਮੇਰੇ ਸਿਰ 'ਤੇ ਟੋਪੀ ਦੇ ਦਿੱਤੀ। ਦੂਜੇ ਨੇ ਪੈਰਾਂ ਵਿਚ ਪਊਏ ਪਾ ਦਿੱਤੇ। ਉੱਡ ਕੇ ਮੈਂ ਕੁਈਨ ਦੇ ਘਰ ਜਾ ਪੁੱਜਾ। ਮੇਰੀ ਬਿਰਤੀ ਕਬੀਰ ਦੇ ਚੁਟਕਲੇ ਨੇ ਤੋੜੀ ਸੀ।

ਏ ਪੀ ਸਿੰਘ ਕੰਪਿਊਟਰ ਸੈਂਟਰ ਦਾ ਮਾਲਕ ਹੈ। ਵਿਗਿਆਨ ਸੰਸਥਾਨ ਅਤੇ ਇਲੈਕਟ੍ਰੋਨਿਕਸ ਕੰਪਨੀ ਵਿਚ ਨੌਕਰੀ ਕਰਦਾ ਹੈ। 'ਜੈ ਸੀਆ ਰਾਮ' ਤੇ 'ਕੁਰੂਕਸ਼ੇਤਰ' ਵਰਗੇ ਟੈਲੀ ਸੀਰੀਅਲਜ਼ ਵਿਚ ਜੋ ਇਲੈਕਟ੍ਰੋਨਿਕਸ ਲੜਾਈ ਦਿਖਾਈ ਹੈ। ਦੁਸ਼ਮਣਾਂ ਨੂੰ ਤੀਰਾਂ ਤੇ ਹੋਰ ਹਥਿਆਰਾਂ ਨਾਲ ਮਾਰਨ ਦੀ ਤਕਨੀਕ ਏ ਪੀ ਸਿੰਘ ਦੀ ਹੈ। ਉਹਨੇ 'ਪੰਜ ਪੀਰ' ਵਾਲੀ ਬਾਤ ਮੈਤੋਂ ਕਈ ਵਾਰ ਸੁਣੀ। ਉਹ ਇਹੋ ਜਿਹੀ 'ਕੈਪ' ਤੇ ਕੰਪਿਊਟਰ 'ਚਿਪ' ਦੀ ਖੋਜ ਕਰਨ ਲੱਗ ਪਿਆ। ਜਿਸ ਨਾਲ ਵਿਅਕਤੀ ਦਿਖਣੋਂ ਹਟ ਜਾਵੇ ਤੇ ਹਵਾ ਵਿਚ ਉੱਡਣ ਲੱਗ ਪਏ। ਮੈਨੂੰ ਖ਼ਬਰ ਮਿਲੀ ਆ ਕਿ ਉਹਨੇ ਇਹ ਖੋਜ ਕਰ ਲਈ ਹੈ।

ਅੱਜ ਮੈਂ ਉਹੀ 'ਕੈਪ' ਤੇ 'ਚਿਪ' ਲੱਭਦਾ ਰਿਹਾ। ਬੱਸ ਮਿਲਣ ਦੀ ਦੇਰ ਆ। ਰਣਜੋਧ ਸਿੰਘ ਦੀ ਖੋਪੜੀ ਲਾਹ ਦੇਣੀ ਆ। ਮੈਨੂੰ ਭੰਗੀ ਸੱਦਦਾ। ਫੇਰ ਮੈਂ ਉਹਦੀ ਲੋਥ 'ਤੇ ਬਹਿ ਕੇ ਭੰਗ ਵਾਲੀਆਂ ਸਿਗਰਟਾਂ ਪੀਣੀਆਂ।...ਮੈਂ ਸਿਗਰਟ ਲਾ ਲਈ ਹੈ। ਮੂਰਤੀ ਦੀ ਟੇਪ ਲਾਹ ਕੇ ਸਿਗਰਟ ਕਾਮਰੇਡ ਦੇ ਮੂੰਹ 'ਚ ਤੁੰਨਦਾਂ।

"ਮਾਂ ਯ਼ਾਵਾ, ਮੇਰਾ ਬਚਪਨ ਖਾ ਗਿਆ।" ਮੂਰਤੀ ਫ਼ਰਸ਼ ਤੇ ਵਗਾਹ ਮਾਰੀ ਐ ਤਾਂ ਕਿ ਇਹਦੀ ਖੋਪੜੀ ਸਿੱਧੀ ਹੋ ਜਾਵੇ। ਕਾਮਰੇਡ ਤੋਂ ਜੇਬ-ਖ਼ਰਚ ਮੰਗੋ। ਉਹ ਵੀ ਸਿਸਟਮ ਨਾਲ ਜੋੜ ਦਏਗਾ। ਕਹੇਗਾ-

"ਇਨਕਲਾਬ ਆਉਣ ਤੋਂ ਬਾਅਦ ਹੀ ਆਰਥਿਕ ਆਜ਼ਾਦੀ ਮਿਲੇਗੀ।"

"ਓਏ ਵੱਡਿਆ ਜੰਗਜੂਆ...।" ਮੈਤੋਂ ਫੇਰ ਮੱਘਾ ਵੱਜ ਗਿਆ।

ਛੋਟਾ ਹੁੰਦਾ ਤਾਂ ਮੈਂ ਇਨ੍ਹਾਂ ਦਾ ਭੋਲਾ ਪੁੱਤ ਸੀ। ਤਾਇਆ ਕੈਨੇਡਾ ਤੋਂ ਤਿੰਨਾਂ ਲਈ ਖ਼ਰਚ ਭੇਜਦਾ। ਮੰਮੀ-ਪਾਪਾ ਹੋਸਟਲ ਛੱਡਣ ਆਂਦੇ। ਘਰ ਨੂੰ ਲੈ ਕੇ ਜਾਂਦੇ। ਪਿੰਡ ਜਾਂਦਾ ਤਾਂ ਉਨ੍ਹਾਂ ਨਾਲ ਹੀ ਸੌਂਦਾ। ਮੰਮਾ ਨੂੰ ਮੈਤੋਂ ਬਿਨਾਂ ਨੀਂਦ ਨ੍ਹੀਂ ਸੀ ਆਉਂਦੀ। ਪਾਪਾ ਦਾ ਮੈਂ ਇਨਕਲਾਬੀ ਸੂਰਮਾ ਪੁੱਤ ਸੀ। ਨਾਂ ਵੀ ਯੁੱਧਵੀਰ ਸਿੰਘ ਰੱਖਿਆ।

"ਪ੍ਰੋਫ਼ੈਸਰ ਸਾਹਿਬ, ਯੁੱਧਵੀਰ ਸਿੰਘ ਨੂੰ ਕੀ ਬਣਾਉਣਾ?" ਪਾਪਾ ਦਾ ਝੋਲੇ ਵਾਲਾ ਸਾਥੀ ਰਛਪਾਲ ਸਿੰਘ ਘਰ ਆਉਂਦਾ ਤਾਂ ਪੁੱਛ ਲੈਂਦਾ।

"ਇਹ ਭਗਤ ਸਿੰਘ, ਸਰਾਭਾ ਬਣੂੰ।" ਪਾਪਾ ਦੀ ਹਿੱਕ ਗਿੱਠ ਚੌੜੀ ਹੋ

ਜਾਂਦੀ।

ਮੇਰੀ ਹਰ ਇੱਛਾ ਦਾ ਖ਼ਿਆਲ ਰੱਖਦੇ। ਉਹ ਪਾਰਟੀ-ਕੰਮਾਂ ਵਿਚ ਬਾਹਰ ਤੁਰੇ ਫਿਰਦੇ। ਮੰਮੀ ਘਰ ਸੰਭਾਲਦੇ। ਸਕੂਲ ਤੋਂ ਘਰ ਜਾਂਦਾ। ਮੰਮੀ ਪੜ੍ਹਾਉਣ ਲੱਗ ਪੈਂਦੇ।

"ਹਰਜੀਤ, ਮੁੰਡੇ ਨੂੰ ਕਿਤਾਬੀ ਕੀੜਾ ਨਾ ਬਣਾ ਦੇਈਂ। ਨਾਲੇ ਬੁਰਜੂਆ ਪੜ੍ਹਾਈ ਬੰਦੇ ਨੂੰ ਦੇ ਕੁਝ ਨਹੀਂ ਰਹੀ।...ਮਿੱਤਰਾ, ਇਨਕਲਾਬੀ ਸਾਹਿਤ ਪੜ੍ਹਿਆ ਕਰ।" ਪਾਪਾ ਮੈਨੂੰ ਰਸਾਲੇ ਫੜਾਉਂਦੇ ਕਹਿੰਦੇ।

ਤਾਏ ਨੇ ਪਾਪਾ ਨੂੰ ਕੈਨੇਡਾ ਲਈ ਸਪਾਂਸਰਸ਼ਿਪ ਭੇਜ ਦਿੱਤੀ। ਉਹ ਜਾਣ ਲਈ ਤਿਆਰ ਨਹੀਂ ਸੀ। ਪਾਰਟੀ ਦੀ ਆਗਿਆ ਮਿਲਣ 'ਤੇ ਚਲੇ ਗਏ। ਛੇ ਮਹੀਨਿਆਂ ਬਾਅਦ ਮੁੜੇ ਤਾਂ ਕਾਫ਼ੀ ਬਦਲੇ-ਬਦਲੇ ਲੱਗੇ।

"ਕਾਮਰੇਡਾ ! ਕੀ ਗੱਲ ? ਘਰ ਬੈਠਾ ਰਹਿਨਾਂ ?" ਲੋਕ ਘਰ ਮੂਹਰਿਓਂ ਲੰਘਦੇ ਪੁੱਛ ਲੈਂਦੇ।

"ਲਹਿਰ ਫੇਲ੍ਹ ਹੋ ਗਈ। ਲੀਡਰਸ਼ਿਪ ਮਾੜੀ ਆ। ਆਪੋ ਵਿਚ ਲੜੀ ਜਾਂਦੇ ਨੇ। ਸਟੇਟ ਖਿਲਾਫ਼ ਤਾਂ ਲੜਦੇ ਈ ਨ੍ਹੀਂ। ਇਹਦੇ ਨਾਲੋਂ ਤਾਂ ਘਰ ਦਾ ਕੰਮ ਕਰਨਾ ਬੇਹਤਰ ਏ।" ਉਹਦਾ ਇਹੀ ਜਵਾਬ ਹੁੰਦਾ।

ਤਾਇਆ ਪੈਸੇ ਭੇਜੀ ਜਾਂਦਾ। ਉਹ ਜ਼ਮੀਨ ਖ਼ਰੀਦੀ ਜਾਂਦਾ। ਤਾਏ ਦੇ ਮੁੰਡੇ ਇੰਡੀਆ ਪੜ੍ਹਨ ਲਈ ਆਏ। ਮੈਨੂੰ ਅੱਠਵੀਂ ਵਿਚੋਂ ਪੜ੍ਹਦੇ ਨੂੰ ਹਟਾ ਕੇ ਉਨ੍ਹਾਂ ਦੇ ਨਾਲ ਨੈਨੀਤਾਲ ਲਾਇਆ। ਉਹਦੀ ਖ਼ਾਹਿਸ਼ ਸੀ ਕਿ ਮੈਂ ਅਫ਼ਸਰ ਬਣਾਂ। ਹੋਸਟਲ ਤੋਂ ਘਰ ਆਉਂਦਾ ਤਾਂ ਮੈਨੂੰ ਸੌਣ ਨਾ ਦਿੰਦੇ। ਟੀ ਵੀ ਦੇਖਣ ਅਤੇ ਖੇਡਣ 'ਤੇ ਪਾਬੰਦੀ ਲਾ ਦਿੱਤੀ। ਪੜ੍ਹਨ ਬਾਰੇ ਭਾਸ਼ਣ ਦੇਣ ਲੱਗ ਪੈਂਦੇ। ਮੈਂ ਪਾਪਾ ਤੋਂ ਬੋਰ ਹੋ ਜਾਂਦਾ। ਮੰਮੀ ਚੰਗੀ ਸੀ। ਉਹ ਉਹਦੇ ਨਾਲ ਲੜ ਪੈਂਦੀ।

"ਨਾ ਭਲੀਏ ਮਾਣਸੇ, ਮੈਂ ਇਹਦਾ ਦੁਸ਼ਮਣ ਆਂ। ਇਹਦੀ ਜ਼ਿੰਦਗੀ ਬੇਹਤਰ ਬਣਾਉਣੀ ਚਾਹੁੰਨਾਂ। ਹੁਣ ਇਹ ਕਾਨਵੈਂਟ ਸਕੂਲ ਦਾ ਸਟੂਡੈਂਟ ਏ। ਉਥੇ ਦਾ ਪੱਧਰ ਬਣਾਉਣਾ ਪਊ।" ਉਹ ਦਬਕਾ ਮਾਰਦਾ।

ਮੈਨੂੰ ਕੰਪਿਊਟਰ ਖ਼ਰੀਦ ਕੇ ਦਿੱਤਾ। ਸਕੂਲ ਕੰਪਿਊਟਰ-ਕੰਪਟੀਸ਼ਨ ਵਿਚ ਮੈਨੂੰ ਪ੍ਰਾਈਜ਼ ਨਾ ਮਿਲਿਆ।

"ਇੰਡੀਅਨ ਸੁਸਾਇਟੀ ਵਿਚ ਬੰਦਾ ਹਰ ਹੀਲਾ ਵਰਤ ਕੇ ਕਾਮਯਾਬ ਹੋ ਜਾਂਦੈ।" ਉਸ ਮੈਨੂੰ ਨਿਰਾਸ਼ ਦੇਖ ਕੇ ਹੌਂਸਲਾ ਦਿੱਤਾ ਸੀ।

ਕਾਮਰੇਡ ਤੇ ਗਣਿਤ ਦੋਨੋਂ ਮੇਰੇ ਲਈ ਇਕੋ ਜਿਹੇ ਨੇ। ਇਨ੍ਹਾਂ ਨੂੰ ਸਮਝਣਾ ਮੇਰੇ ਵੱਸੋਂ ਬਾਹਰ ਏ। ਨੌਂਵੀਂ ਦੇ ਪਹਿਲੇ ਹਾਊਸ-ਟੈਸਟ ਹੋਏ। ਮੈਂ ਗਣਿਤ ਵਿਚੋਂ ਫੇਲ੍ਹ ਸੀ। ਰਣਜੋਧ ਸਿੰਘ ਦਾ ਭਾਸ਼ਣ ਸ਼ੁਰੂ ਹੋ ਗਿਆ। ਜਦੋਂ ਮੈਨੂੰ ਦਬਕਣ ਲੱਗੇ ਤਾਂ ਮਾਰਕਸ ਹਾਕ ਤੇ ਜੈਜ਼ੀ ਮੇਰੀ ਹਮਾਇਤ 'ਤੇ ਆ ਗਏ ਸਨ।

"ਚਾਚਾ ਜੀ, ਤੁਸੀਂ ਥਰੈਟ ਕਿਉਂ ਕਰਦੇ ਓ। ਇਹ ਸਾਡਾ ਨਿੱਕਾ ਵੀਰ ਏ। ਅਸੀਂ ਆਪੇ ਪੜ੍ਹਾ ਲਵਾਂਗੇ।"

ਮੈਂ ਗੁੱਸੇ ਵਿਚ ਆਏ ਨੇ ਰਾਤ ਨੂੰ ਹੋਸਟਲ ਦੀਆਂ ਦੋ ਟਿਊਬਾਂ ਭੰਨ ਦਿੱਤੀਆਂ ਸਨ।...'ਕਰੂਰ', 'ਨਸ਼ੱਈ', 'ਰੰਡੀਬਾਜ਼', ਵਰਗੇ ਉਪਨਾਮ ਮੇਰੇ ਦਿਮਾਗ਼ ਦੀ ਸਕਰੀਨ 'ਤੇ ਅਪੀਅਰ ਹੋਈ ਜਾ ਰਹੇ ਹਨ।

ਜੀਨੀ ਅੰਦਰ ਆਈ ਹੈ। ਮੈਂ ਕਾਮਰੇਡ ਦੇ ਸ਼ਾਸ਼ਨ ਤੋਂ ਟੁੱਟ ਕੇ ਉਹਦਾ ਹਾਲ ਪੁੱਛਿਆ ਤੇ ਸਿਗਰਟ ਦੀ ਪੇਸ਼ਕਸ਼ ਕੀਤੀ ਹੈ।

"ਭਰੀ ਹੋਈ ਆ ?" ਜੀਨੀ ਭੰਗ ਵਾਲੀ ਸਿਗਰਟ ਬਾਰੇ ਪੁੱਛਦੀ ਹੈ।

"ਨਹੀਂ, ਸਿੰਪਲ।"

ਮੇਰਾ ਜਵਾਬ ਸੁਣ ਕੇ ਨਾਂਹ ਕਰਦੀ ਹੈ। ਮੇਰੇ ਕੋਲ ਇਕ ਹੀ ਭਰੀ ਹੋਈ ਸਿਗਰਟ ਹੈ। ਕਾਮਰੇਡ ਵੀ ਕਿਸੇ ਨੂੰ ਚੀਜ਼ ਨਹੀਂ ਦਿੰਦਾ ਸੀ।

'ਪਿਉ ਵਰਗਾ...।' ਮੰਮੀ ਦਾ ਮਿਹਣਾ ਯਾਦ ਆਇਆ ਹੈ।

"ਆਹ ਲੈ।" ਮੈਂ ਕਾਮਰੇਡ ਦੀਆਂ ਆਦਤਾਂ ਦਾ ਵਿਰੋਧੀ ਹਾਂ। ਨਾਲੇ ਇਹਦੀ ਹਾਲਤ ਨਹੀਂ ਦੇਖੀ ਜਾਂਦੀ। ਜੀਨੀ ਕੈਂਡੀ ਖਾ ਕੇ ਧੂੰਏਂ ਦੇ ਗੋਲੇ ਬਣਾਉਣ ਲੱਗ ਪਈ ਹੈ।

"ਰੀਪੂ, ਮੈਂ ਪ੍ਰੈਗਨੈਂਟ...।" ਜੀਨੀ ਦਾ ਗੱਚ ਭਰ ਆਇਆ ਹੈ।

ਮੈਂ ਚਾਹੁੰਨਾਂ ਇਹ ਆਪ ਹੀ ਡਾਕਟਰ ਕੋਲ ਜਾਵੇ। ਇਹਦੀ ਵੀ ਤਾਂ ਲੋੜ ਸੀ। ਮੇਰੇ ਕੋਲ ਪੈਸੇ ਨਹੀਂ ਹਨ। ਕਾਮਰੇਡ ਮਾਓ ਨੇ ਤਾਂ ਲਾਲ ਝੰਡੀ ਕਦੋਂ ਦੀ ਦਿਖਾਈ ਹੋਈ ਹੈ।

"ਰੀਪੂ, ਮੈਂ..." ਜੀਨੀ ਨੇ ਰੱਟ ਲਗਾ ਲਈ ਹੈ। ਮੈਂ ਕਮਰੇ ਤੋਂ ਬਾਹਰ ਆ ਗਿਆ ਹਾਂ।

ਕੰਪਿਊਟਰ-ਸੈਂਟਰ ਦੇ ਬਾਹਰ ਹੀ ਕੰਪਿਊਟਰ-ਅਪਰੇਟਰ ਮਿਲ ਪਈ ਹੈ। ਮੈਂ ਏ ਪੀ ਸਿੰਘ ਬਾਰੇ ਪੁੱਛਦਾ ਹਾਂ।

"ਕਾਲੀ ਮਾਤਾ ਬਾਰੇ ਇਕ ਸੀਰੀਅਲ ਬਣ ਰਿਹੈ। ਮਾਤਾ ਦੇ ਚਮਤਕਾਰਾਂ ਨੂੰ ਕੰਪਿਊਟਰ 'ਤੇ ਕ੍ਰੀਏਟ ਕਰਨ ਬੰਬੇ ਗਏ ਸੀ। ਸ਼ਾਇਦ ਮੁੜ ਤਾਂ ਆਏ ਆ...।" ਜੁਗਾਲੀ ਜਿਹੀ ਕਰਦੀ ਤੁਰ ਪਈ ਹੈ। ਮੈਂ ਡਾਂਸ-ਕਲੱਬ ਵੱਲ ਹੋ ਲਿਆ ਹਾਂ।

ਕਾਲੀ ਮਾਤਾ ਤੇ ਪ੍ਰਿੰਸੀਪਲ ਕਾਲੀਆ ਇਕ ਦੂਜੇ ਦੇ ਉਲਟ ਦਿਸ਼ਾ ਵਿਚ ਜਾ ਰਹੇ ਹਨ।

ਗਰਮੀਆਂ ਵਿਚ ਸਕੂਲ ਦਾ ਟੂਰ ਕਾਫ਼ਨੀ ਕਸ਼ੌਨੀ ਗਿਆ। ਪ੍ਰਿੰਸੀਪਲ ਕਾਲੀਆ ਨੇ ਰੱਜਤ, ਕਬੀਰ ਤੇ ਮੇਰੇ ਜਾਣ 'ਤੇ ਪਾਬੰਦੀ ਮੜ੍ਹ ਦਿੱਤੀ। ਕੁੜੀਆਂ ਛੇੜਨ ਦਾ ਦੋਸ਼ ਸੀ। ਅਸੀਂ ਵੱਖਰੇ ਟੂਰ 'ਤੇ ਚਲੇ ਗਏ। ਭੰਗ ਵਾਲੇ ਪਕੌੜੇ ਖਾਧੇ। ਕਬੀਰ ਰਾਇਲ ਸਟੂਡੀਓ ਲੈ ਵੜਿਆ। ਪੰਜਾਹ ਰੁਪਏ ਵਿਚ ਕੁੜੀ ਨਾਲ ਫ਼ੋਟੋ ਖਿਚਵਾਈ। ਆਉਣ ਲੱਗਿਆਂ ਡਾਂਸ-ਕਲੱਬ ਦੀ ਦੁਨੀਆਂ ਦਾ ਵੀ ਲੁਤਫ਼ ਲਿਆ। ਉਸ ਦਿਨ ਮੈਂ ਪਹਿਲੀ ਵਾਰ ਆਜ਼ਾਦ ਦੇਸ਼ ਦਾ ਨਾਗਰਿਕ ਬਣਿਆ। ਮੇਰੇ ਸਾਹਮਣੇ ਦੁਨੀਆਂ ਭਰ ਦੇ ਡਿਕਟੇਟਰਾਂ ਦੇ ਚਿਹਰੇ ਆ ਗਏ। ਤੇ ਹਰੇਕ ਦੇ ਧੜ 'ਤੇ ਰਣਜੋਧ ਸਿੰਘ ਦਾ ਸਿਰ

ਦਿਸਿਆ।

ਟੂਰ ਤੋਂ ਵਾਪਸ ਆਏ ਤਾ ਪੇਸ਼ੀ ਹੋਈ ਸੀ। ਪੇਰੈਂਟਸ ਸੱਦ ਲਏ ਗਏ। ਟਿਊਬਾਂ ਭੰਨਣੀਆਂ, ਕੁੜੀਆਂ ਨੂੰ ਛੇੜਨਾ, ਹਿੰਦੀ ਵਾਲੇ ਸਰ ਦਾ ਨਾਂ 'ਬਿੱਜੂ' ਰੱਖਣਾ ਤੇ ਪੈਰਲਲ ਟੂਰ 'ਤੇ ਜਾਣਾ ਆਦਿ ਮਸਲੇ ਗੰਭੀਰ ਹੋ ਗਏ ਸਨ। ਮੈਨੂੰ ਉਮੀਦ ਸੀ ਪਾਪਾ ਬਚਾ ਲੈਣਗੇ।

"ਇਨ੍ਹਾਂ ਦਾ ਗਰੁੱਪ ਤੋੜ ਦਿਓ।" ਇਹ ਮਸ਼ਵਰਾ ਕਾਮਰੇਡ ਮਾਓ ਵਰਗੀ ਟੋਪੀ ਪਹਿਨੇ ਰਣਜੋਧ ਸਿੰਘ ਨੇ ਦਿੱਤਾ ਸੀ। ਮਾਹੌਲ ਵਿਗੜਦਾ ਵੇਖ ਕੇ ਅਸੀਂ ਤਿੰਨਾਂ ਨੇ ਸੌਰੀ ਫੀਲ ਕਰ ਲਈ ਸੀ।

ਮੈਂ ਅਸ਼ਾਂਤ ਰਹਿਣ ਲੱਗ ਪਿਆ। ਮੰਮੀ ਬਥੇਰਾ ਸਾਥ ਦਿੰਦੀ ਪਰ ਮੈਂ...। ਮੈਨੂੰ ਪਤਾ ਨਹੀਂ ਕੀ ਹੋ ਗਿਆ ਸੀ। ਪੜ੍ਹਾਈ ਦੀ ਗੱਲ ਕਰਨ ਵਾਲੇ ਮੈਨੂੰ ਦੁਸ਼ਮਣ ਨਜ਼ਰ ਆਉਂਦੇ। ਸਿਰਫ਼ ਕੁੜੀਆਂ ਚੰਗੀਆਂ ਲੱਗਦੀਆਂ ਸਨ। ਮੈਂ ਡੇ-ਡਰੀਮ ਵਿਚ ਦਿਨ ਬਿਤਾਉਂਦਾ ਸਾਂ।

ਜੈਜ਼ੀ ਤੇ ਹਾਕ ਨੂੰ ਲਿਜਾਣ ਲਈ ਤਾਇਆ ਜੀ ਕੈਨੇਡਾ ਤੋਂ ਆਏ ਤਾਂ ਉਨ੍ਹਾਂ ਮੈਨੂੰ ਸੰਭਾਲਿਆ। ਪੜ੍ਹਾਈ ਨਾਲ ਜੋੜਿਆ। ਮੈਟ੍ਰਿਕ ਕਰਨ ਤੋਂ ਬਾਅਦ ਉਥੇ ਹੀ ਪੜ੍ਹਨ ਲਾ ਦਿੱਤਾ ਸੀ। ਰਣਜੋਧ ਸਿੰਘ ਨੇ ਹਿਸਟਰੀ ਤੇ ਪੁਲੀਟੀਕਲ ਸਾਇੰਸ ਰਖਵਾਈ। ਤੁਰਨ ਲੱਗਾ ਸਿੱਖਿਆ ਵਾਲਾ ਸਿਹਰਾ ਪੜ੍ਹਨ ਲੱਗ ਪਿਆ।

"ਪੁੱਤਰ ਜੀ, ਦੁਨੀਆਂ ਨੂੰ ਅਫ਼ਸਰ ਬਣ ਕੇ ਦਿਖਾਉਣੈਂ। ਕੁੜੀਆਂ ਤੋਂ ਦੂਰ ਰਹਿਣਾ। ਨਸ਼ਿਆਂ ਨੂੰ ਮੂੰਹ ਨਾ ਲਾਣਾ।"

ਇਕ ਦਿਨ ਅਸੀਂ ਫ਼ਿਲਮ ਦੇਖ ਕੇ ਆਏ। ਰਣਜੋਧ ਸਿੰਘ ਜਮਦੂਤ ਬਣਿਆ ਗੈਸਟ-ਰੂਮ ਵਿਚ ਬੈਠਾ ਸੀ।

"ਵਿਦਿਆਰਥੀਆਂ ਦਾ ਜੀਵਨ ਉਨ੍ਹਾਂ ਸੰਤਾਂ-ਮਹਾਤਮਾ ਦੀ ਤਰ੍ਹਾਂ ਹੁੰਦਾ ਹੈ ਜੋ ਪਰਮਾਤਮਾ ਦੀ ਪ੍ਰਾਪਤੀ ਲਈ ਗ੍ਰਹਿਸਥੀ, ਘਰ-ਬਾਰ, ਖਾਣ-ਪੀਣ, ਦੁਨੀਆਂਦਾਰੀ, ਸਭ ਕਾਸੇ ਦਾ ਤਿਆਗ ਕਰਕੇ ਉਸ ਦੇ ਨਾਮ-ਸਿਮਰਨ ਵਿਚ ਸਮਾਂ ਲਾ ਦਿੰਦੇ ਨੇ। ਪੜ੍ਹਾਈ ਦੀ ਖ਼ਾਤਰ ਸਭ ਐਬ, ਸੁੱਖ ਸਹੂਲਤਾਂ ਤਿਆਗ ਦਿਓ।" ਕਾਮਰੇਡ ਦੇ ਪ੍ਰਵਚਨ ਸੁਣ ਕੇ ਮੈਂ ਦੰਗ ਰਹਿ ਗਿਆ। ਨਾਸਤਿਕ ਬੰਦੇ ਦੀ ਕਿਸ ਉਮਰੇ ਲਿਵ ਲੱਗੀ ?

"ਮਾੜੀ ਸੁਸਾਇਟੀ ਤੋਂ ਬਚੀਂ।" ਤੁਰਨ ਲੱਗਿਆਂ ਸਿੱਖਿਆ ਵਾਲੇ ਸਿਹਰੇ ਦਾ ਦੂਜਾ ਭਾਗ ਸੁਣਾਉਣ ਲੱਗ ਪਿਆ ਸੀ। ਮਾੜੀ ਸੁਸਾਇਟੀ ਦੀਆਂ ਗੱਲਾਂ ਕਰਦਾ ਆਪਣਾ ਰੰਡੀ-ਰੋਣਾ ਲੈ ਕੇ ਬਹਿ ਗਿਆ।

"ਮੈਂ ਕਾਲਜ ਦੀ ਨੌਕਰੀ ਨੂੰ ਲੱਤ ਮਾਰੀ। ਮਿਲਿਆ ਕੀ ? ਬੇਇੱਜ਼ਤੀ...ਪੁਲਿਸ ਤਸ਼ੱਦਦ।"

ਮੇਰੀਆਂ ਅੱਖਾਂ ਸਾਹਮਣੇ ਥਾਣੇ ਦਾ ਫਲੌਂਪੀ ਵਾਲਾ ਦ੍ਰਿਸ਼ ਆ ਗਿਆ...ਪੁੱਠਾ ਟੰਗਿਆ ਹੋਇਆ। ਗਰਮ ਸਲਾਖਾਂ...। ਕਾਮਰੇਡ ਪਹਿਲਾਂ ਕਾਲਜ-ਲੈਕਚਰਾਰ ਸੀ।

ਇਨਕਲਾਬੀ ਲਹਿਰ ਸਮੇਂ ਬੁਰਜੂਆਂ ਸਿਸਟਮ ਖ਼ਿਲਾਫ਼ ਲੜਨ ਲਈ ਨੌਕਰੀ ਛੱਡ ਦਿੱਤੀ ਸੀ। ਸਟੇਟ ਦੇ ਤਸ਼ੱਦਦ ਨੇ ਅੰਡਰ-ਗਰਾਊਂਡ ਹੋਣ ਲਈ ਮਜ਼ਬੂਰ ਕਰ ਦਿੱਤਾ ਸੀ।...ਇਕ ਦਿਨ ਮੈਂ ਘਰੋਂ ਘੜੀ, ਦੋ ਕੈਮਰੇ, ਟੈਲੀਫੋਨ ਦੇ ਚਾਰ ਸੈਟ ਚੁੱਕ ਲਿਆਇਆ ਸੀ। ਜਦੋਂ ਉਸਨੇ ਖ਼ਰਚ ਦੇਣ ਤੋਂ ਨਾਂਹ ਕਰ ਦਿੱਤੀ ਸੀ। ਫਿਰ ਮੈਂ ਆਪਣਾ ਹੱਕ ਖੋਹ ਲਿਆਇਆ ਸੀ। ਉਸ ਸਾਮਾਨ ਵਿਚ ਇਕ ਫਲੌਪੀ ਵੀ ਆ ਗਈ ਸੀ। ਉਸ ਫਲੌਪੀ ਵਿਚ ਕਾਮਰੇਡ ਨੇ ਆਪਣੀ ਡਾਇਰੀ ਲਿਖੀ ਹੋਈ ਸੀ। ਮੈਂ 'ਸਰਕਾਰੀ ਤਸ਼ੱਦਦ' ਦੇ ਟਾਈਟਲ ਹੇਠ ਹਾਅ ਸਾਰਾ ਕੁਝ ਫੀਡ ਕੀਤਾ ਹੋਇਆ ਸੀ।

ਮੈਂ ਪਾਰਟ-ਵੰਨ ਵੇਲੇ ਕਾਲਜ ਦਾਖ਼ਲਾ ਲੈ ਲਿਆ। ਇਕ ਪੜ੍ਹਾਈ ਔਖੀ ਦੂਜਾ ਕਾਮਰੇਡ ਕੱਬਾ। ਮੇਰੇ ਨਸ਼ੇ ਵਧ ਗਏ ਸਨ। ਆਪਣੇ ਆਪ ਨੂੰ ਸੈੱਟ ਕਰਨ ਲਈ ਹਰ ਤਰ੍ਹਾਂ ਦਾ ਨਸ਼ਾ ਲੈਣ ਲੱਗਾ। ਕਾਮਰੇਡ ਮੇਰੇ ਦੁੱਖਾਂ ਤੇ ਪਰੇਸ਼ਾਨੀਆਂ ਨੂੰ ਸਮਝ ਨਹੀਂ ਰਿਹਾ ਸੀ। ਪਹਿਲੇ ਸਮਿਆਂ ਵਿਚ ਤਾਂ ਉਹ ਇਨ੍ਹਾਂ ਦਾ ਹੱਲ ਇਨਕਲਾਬ ਵਿਚੋਂ ਕੱਢਦਾ ਹੁੰਦਾ ਸੀ। ਹਰ ਸ਼ੈਅ ਨੂੰ ਇਨਕਲਾਬੀ ਰੰਗਤ ਦਿੰਦਾ ਸੀ। ਮੇਰਾ ਨਾਂ ਯੁੱਧਵੀਰ ਸਿੰਘ ਵੀ ਇਸੇ ਕਾਰਨ ਰਖਿਆ ਸੀ। ਮੈਂ ਹੈਰਾਨ ਹਾਂ ਕਿ ਭੈਣ ਦਾ ਨਾਂ ਮਲਕਾ ਕਿਵੇਂ ਰੱਖ ਲਿਆ ? ਹੁਣ ਉਹ ਸਮੱਸਿਆਵਾਂ ਨੂੰ ਸਮਝ ਹੀ ਨਹੀਂ ਰਿਹਾ ਸੀ। ਮੈਂ ਔਖੇ ਸੌਖੇ ਨੇ ਪਾਰਟ ਵੰਨ ਕਰ ਲਈ ਸੀ।

ਕਾਮਰੇਡ ਨੇ ਕਾਲਜ ਆ ਵੜਨਾ। ਮੇਰੇ ਨਸ਼ਿਆਂ ਵਿਰੁੱਧ ਮੁਹਿੰਮ ਵਿੱਢ ਲਈ। ਮੈਂ ਪੰਜਾਹ ਸਮੱਸਿਆਵਾਂ ਵਿਚ ਘਿਰਿਆ ਹੋਇਆ ਸੀ, ਪਰ ਉਹ...। ਮੈਂ ਹੈਰਾਨ ਸੀ ਕਿ ਹਰ ਵਕਤ ਜਮਾਤੀ ਯੁੱਧ ਦੀ ਗੱਲ ਕਰਨ ਵਾਲੇ, ਬੁਰਜੁਆਜੀ ਤੇ ਪ੍ਰੋਲੇਤਾਰੀ ਦੀ ਵੰਡ ਕਰਨ ਵਾਲੇ ਨੂੰ ਕੋਈ ਰਾਹ ਨਹੀਂ ਲੱਭ ਰਿਹਾ ਸੀ। ਪਹਿਲਾਂ ਪਹਿਲ ਕੋਈ ਵੀ ਸਮੱਸਿਆ ਦੱਸਣੀ, ਉਸ ਮੂਹਰਿਓਂ ਕਹਿਣਾ-

"ਬੇਟਾ, ਇਹ ਸਿਸਟਮ ਦੀ ਪੈਦਾਵਾਰ ਹੈ। ਸਮਾਜਵਾਦ ਆਉਣੇ 'ਤੇ ਇਹਦਾ ਆਪਣੇ ਆਪ ਹੱਲ ਹੋ ਜਾਏਗਾ।" ਉਹ ਕਾਮਰੇਡਾਂ ਵਾਲਾ ਘੜਿਆ-ਘੜਾਇਆ ਜਵਾਬ ਦਿੰਦਾ।

ਮੈਂ ਬਹੁਤਾ ਯੂਨੀਵਰਸਿਟੀ ਰਹਿੰਦਾ। ਯੂਨੀਵਰਸਿਟੀ ਵਿਚ ਮੇਰਾ ਦਿਲ ਲੱਗ ਗਿਆ ਸੀ। ਚੰਡੀਗੜ੍ਹ ਸ਼ਹਿਰ ਨੇ ਮੈਨੂੰ ਆਪਣਾ ਬਣਾ ਲਿਆ ਸੀ। ਪੈੱਗ ਅੰਦਰ ਜਾਂਦੇ। ਖ਼ੁਸ਼ੀ ਦੀਆਂ ਚਾਂਗਰਾਂ ਵੱਜਦੀਆਂ। ਚਾਰੇ ਪਾਸੇ ਮਸਤੀ ਹੀ ਮਸਤੀ। ਇਕ ਦਿਨ ਡਾਂਸ-ਕਲੱਬ ਵਿਚੋਂ ਨਿਕਲਦੇ ਨੂੰ ਰਣਜੋਧ ਸਿੰਘ ਨੇ ਫੜ ਲਿਆ ਸੀ।

"ਅਸੀਂ ਇਸ ਕਲਚਰ ਦੇ ਖ਼ਿਲਾਫ਼ ਲੜਦੇ ਰਹੇ ਆਂ ਤੇ ਸਾਡੇ ਧੀਆਂ-ਪੁੱਤ...। ਬੁਰਜੂਆ ਸੁਸਾਇਟੀ ਵਿਚ ਹਰ ਤਰ੍ਹਾਂ ਦੀ ਓਪਨ-ਨੈਸ ਮਿਲਦੀ ਹੈ ਪਰ...।" ਉਹਦਾ ਭਾਸ਼ਣ ਸ਼ੁਰੂ ਹੋ ਗਿਆ ਸੀ।

ਮੈਨੂੰ ਪਿੰਡ ਨੂੰ ਨਾਲ ਹੀ ਲੈ ਗਿਆ। ਮਾਮੇ ਕੋਲ ਲੈ ਕੇ ਗਿਆ। ਆੜ੍ਹਤੀਏ ਨੂੰ ਮਿਲਾਇਆ। ਸਭ ਮੈਨੂੰ ਸਮਝਾਉਣ 'ਤੇ ਲੱਗੇ ਹੋਏ ਸਨ। ਜਿਵੇਂ ਮੈਂ ਪਾਗਲ ਹੋਵਾਂ। ਲੜਾਈ ਤਾਂ ਜੇਬ-ਖ਼ਰਚ ਦੀ ਸੀ। ਮੇਰਾ ਖ਼ਰਚ ਘਟਾ ਦਿੱਤਾ ਸੀ। ਮੈਂ ਖੇਤੀ ਵਿਚੋਂ

ਹਿੱਸਾ ਮੰਗ ਲਿਆ।

"ਆ ਜਾ, ਖੇਤੀਂ ਕੰਮ ਕਰ, ਹਿੱਸਾ ਲੈ ਲਈਂ। ਨਾਲੇ ਵਰਕ-ਕਲਚਰ ਦੀ ਆਦਤ ਬਣ ਜੂ।" ਕੋਰਾ ਜਵਾਬ ਸੁਣ ਕੇ ਮੈਂ ਕਾਲਜ ਨੂੰ ਤੁਰ ਪਿਆ।

ਪਰ ਮੰਮੀ ਨੇ ਚੋਰੀ ਪੈਸੇ ਫੜਾ ਦਿੱਤੇ ਸਨ। ਕਾਮਰੇਡ ਨੇ ਕੈਨੇਡਾ ਤੋਂ ਵੀ ਖ਼ਰਚ ਬੰਦ ਕਰਵਾ ਦਿੱਤਾ ਸੀ। ਮੈਂ ਬੀ ਏ ਸੈਕੰਡ-ਈਯਰ ਦੇ ਪੇਪਰ ਨਾ ਪਾਏ। ਮੈਨੂੰ ਕਾਮਰੇਡ ਦੀ ਰਾਜਨੀਤੀ ਨਾਲ ਨਫ਼ਰਤ ਹੋ ਗਈ ਸੀ। ਹਿਸਟਰੀ ਤੇ ਪੁਲੀਟੀਕਲ ਸਾਇੰਸ ਵਿਸ਼ੇ ਛੱਡ ਕੇ ਦੁਬਾਰਾ ਪਾਰਟ-ਵੰਨ ਵਿਚ ਦਾਖ਼ਲਾ ਲੈ ਲਿਆ। ਸਬਜੈਕਟ ਬਦਲਣ 'ਤੇ ਕਾਮਰੇਡ ਬੜਾ ਤੜਫ਼ਿਆ ਪਰ ਮੈਂ ਇਕ ਨਾ ਸੁਣੀ। ਮੈਨੂੰ ਆਪਣੇ ਨਾਂ ਤੋਂ ਵੀ ਨਫ਼ਰਤ ਹੋ ਗਈ। ਮੈਂ ਯੁੱਧਵੀਰ ਤੋਂ ਰਿਪਦੁਮਨ ਸਿੰਘ ਸ਼ੇਰਗਿੱਲ ਹੋ ਗਿਆ।

ਡਾਂਸ-ਕਲੱਬ ਆ ਗਿਆ ਹਾਂ। ਕਲੱਬ ਵੜਦਿਆਂ ਹੀ ਨੱਢੀ ਨਾਲ ਟੇਬਲ-ਡਾਂਸ ਕਰਨ ਲੱਗ ਪਿਆ ਹਾਂ। ਪਹਿਲੀ ਵਾਰ ਮੈਨੂੰ ਇਹ ਡਾਂਸ ਕਬੀਰ ਨੇ ਸਿਖਾਇਆ ਸੀ। ਮੈਂ ਕੁੜੀ ਤੋਂ ਸੰਗੀ ਜਾ ਰਿਹਾ ਸੀ ਤੇ ਉਹ ਮੇਰੇ ਕੱਪੜੇ...।

"ਏ ਮਿਸਟਰ, ਗਾਂਜਾ ਹੈ?" ਨੱਢੀ ਨਸ਼ੇ ਦੀ ਤੋਟ ਨਾਲ ਨਿਢਾਲ ਹੋਈ ਲੱਗਦੀ ਹੈ। ਮੈਂ ਨਾਂਹ ਕੀਤੀ ਹੈ। ਉਹ ਮੈਨੂੰ ਛੱਡ ਕੇ ਕਿਸੇ ਹੋਰ ਨਾਲ ਚਿੰਬੜ ਜਾਂਦੀ ਹੈ। ਮੈਂ ਦੂਜੀ ਨਾਲ ਪੈੱਗ-ਗੇਮ ਖੇਡਣ ਲੱਗ ਪਿਆ ਹਾਂ। ਮੇਰੀਆਂ ਸੋਚਾਂ ਭਾਵਨਾ ਨਾਲ ਜਾ ਜੁੜੀਆਂ ਨੇ।

ਮੈਂ ਪ੍ਰੋਫ਼ੈਸਰ ਗੁਪਤਾ ਕੋਲ ਟਿਊਸ਼ਨ ਪੜ੍ਹਨ ਜਾਂਦਾ ਹੁੰਦਾ ਸੀ। ਉਹਦੀ ਕੁੜੀ ਭਾਵਨਾ ਮੇਰੇ ਨੇੜੇ ਹੋ ਗਈ ਸੀ। ਮੈਂ ਉਹਨੂੰ ਪਿੰਡ ਲੈ ਗਿਆ।

"ਇਹ ਕੌਣ ਐ?" ਸਾਰੇ ਟੱਬਰ ਦੇ ਮੱਥੇ ਦੀਆਂ ਤਿਊੜੀਆਂ ਵਿਚ ਇਹ ਸਵਾਲ ਉੱਭਰ ਆਇਆ ਸੀ।

"ਇਹ ਕਿਹੋ ਜਿਹਾ ਘਰ ਆ, ਜਿੱਥੇ ਬੰਦਾ ਆਪਣੀ ਗਰਲ-ਫ਼ਰੈਂਡ ਵੀ ਨ੍ਹੀਂ ਲਿਆ ਸਕਦਾ।"

"ਇਥੋਂ ਦਫਾ ਹੋ ਜਾਹ।" ਕਾਮਰੇਡ ਦੋਏਂ ਖੁਰ ਚੁੱਕ ਕੇ ਪਿਆ ਸੀ। ਮੰਮੀ ਵੀ ਬੁੜ-ਬੁੜ ਕਰਨ ਲੱਗ ਪਈ ਸੀ।

"ਤੂੰ ਹੀ ਇਹਨੂੰ ਭੂਏ ਚੜ੍ਹਾਇਆ।" ਉਹ ਮੰਮੀ ਦੁਆਲੇ ਹੋ ਗਿਆ ਸੀ।

ਘਰ ਵਿਚ ਮੇਰੀ ਚਿੰਤਾ ਸਿਰਫ਼ ਮੰਮੀ ਨੂੰ ਹੈ। ਅਗਲੀ ਵਾਰ ਪਿੰਡ ਗਿਆ ਤਾਂ ਉਹ ਮੇਰੇ ਵਿਆਹ ਲਈ ਜ਼ੋਰ ਪਾਉਣ ਲੱਗ ਪਈ।

"ਇਹਨੂੰ ਕਹਿ, ਲੈ ਆਵੇ ਜਿਹੜੀ ਲਿਆਉਣੀ ਆ। ਘਰ ਵਾੜ ਲਵਾਂਗੇ। ਜਾਤ, ਧਰਮ ਤੇ ਸੂਬੇ ਦਾ ਕੋਈ ਰੌਲਾ ਨਹੀਂ ਪਰ ਬੰਦੇ ਦਾ ਪੁੱਤ ਬਣੇ।" ਕਾਮਰੇਡ ਨੇ ਪਾਰਟੀ ਦਾ ਮੈਨੀਫੈਸਟੋ ਪੇਸ਼ ਕਰਨ ਵਾਂਗ ਗੱਲ ਤੋਰੀ ਸੀ।

"ਕਰ ਦਿਓ। ਸਿਰਫ਼ ਹਫ਼ਤੇ ਲਈ। ਮੈਂ ਹਫ਼ਤੇ ਬਾਅਦ ਕੁੜੀ ਬਦਲਾਂਗਾ।" ਏਨਾ ਕਹਿਣ ਦੀ ਦੇਰ ਸੀ, ਰਣਜੋਧ ਸਿੰਘ ਦੀਆਂ ਉਂਗਲਾਂ ਮੇਰੀਆਂ ਗੱਲ੍ਹਾਂ 'ਤੇ ਛਪ ਗਈਆਂ ਸਨ।

"ਜੇ ਤੇਰੀ ਭੈਣ ਜਾਂ ਮੈਂ ਹਫ਼ਤੇ ਬਾਅਦ ਬੰਦਾ ਬਦਲੀਏ।" ਮੰਮੀ ਲੋਹੀ ਲਾਖੀ ਹੋਈ ਬੋਲੀ।

"ਤੁਸੀਂ ਵੀ ਬਦਲੋ, ਆਜ਼ਾਦੀ ਨਾ' ਰਹੋ।"

ਮੈਂ ਘਰ ਨੂੰ, ਪਰਿਵਾਰ ਨੂੰ ਪਿੰਡ ਨੂੰ ਜਾਂ ਸਮਾਜ ਨੂੰ ਮਾਨਤਾ ਨਹੀਂ ਦਿੰਦਾ, ਐਵੇਂ ਉਮਰ ਭਰ ਇੱਕੋ ਨਾਲ ਬੱਝੇ ਰਹੋ।

ਘਰੋਂ ਸਿੱਧਾ ਨਾਨਕੀਂ ਜਾ ਵੜਿਆ ਸੀ। ਉਥੇ ਤਿੰਨ ਦਿਨ ਰਿਹਾ। ਜਥੇਦਾਰ ਮਾਮਾ ਸਿਗਰਟ ਨਾ ਪੀਣ ਦੇਵੇ। ਤੀਜੇ ਦਿਨ ਪੈਸੇ ਮੰਗੇ ਤਾਂ ਖ਼ਾਲੀ ਹੱਥ ਤੋਰ ਦਿੱਤਾ।

ਪਿੰਡ ਜਾ ਕੇ ਅਲਮਾਰੀ ਦਾ ਜਿੰਦਰਾ ਖੋਲ੍ਹਿਆ। ਨਾ ਪੈਸੇ ਮਿਲੇ, ਨਾ ਗਹਿਣਾ-ਗੱਟਾ। ਘੜੀ, ਦੋ ਕੈਮਰੇ, ਟੈਲੀਫੋਨ ਦੇ ਚਾਰ ਸੈਟ ਚੁੱਕ ਕੇ ਤੁਰ ਪਿਆ ਸੀ। ਮੇਰੀਆਂ ਅੱਖਾਂ ਵਿਚ ਤੈਰਦੇ ਲਾਲ ਡੋਰੇ ਦੇਖ ਕੇ ਉਨ੍ਹਾਂ ਨੇ ਰੋਕਿਆ ਨਹੀਂ ਸੀ।

"ਮਰ ਗਿਆ ਮੇਰੇ ਵੱਲੋਂ। ਜਾਵੇ ਢੱਠੇ ਖੂਹ ਵਿਚ।...ਤੂੰ ਲੋਲੋ-ਪੋਪੋ ਕਰ ਲੈ। ਇਹ ਸਾਲਾ ਸ਼ਹਿਰ ਚੌਂਕ 'ਚ ਖੜ੍ਹ ਕੇ ਲੋਕਾਂ ਨੂੰ ਸਲੂਟ ਮਾਰਿਆ ਕਰੂ ਜਾਂ ਲੀਰਾਂ 'ਕੱਠੀਆਂ ਕਰੂ।" ਮੇਰੇ ਗੇਟ ਟੱਪਦਿਆਂ ਹੀ ਰਣਜੋਧ ਸਿੰਘ ਦੀਆਂ ਗਾਲ੍ਹਾਂ ਉੱਚੀਆਂ ਹੋ ਗਈਆਂ ਸਨ। ਮੰਮੀ ਤੇ ਉਹ ਲੜ ਪਏ ਸਨ।

"ਭਾਵਨਾ...ਹੈਂਅ ! ਇਹ ਕੀ ?" ਨੱਢੀ ਕਿਥੇ ਗਈ ? ਕਮਾਲ ਏ ! ਉਹ ਕਿਸੇ ਹੋਰ ਨਾਲ ਪੈੱਗ-ਗੇਮ ਖੇਡ ਰਹੀ ਹੈ। ਮੈਂ ਤਾਂ ਅਜੇ ਬੈੱਡ-ਗੇਮ ਖੇਡਣੀ ਸੀ। ਮੈਂ ਬਟੂਏ ਨੂੰ ਹੱਥ ਮਾਰਿਆ।...ਖ਼ਾਲੀ। ਸਮਝ ਗਿਆ।"

ਮੈਂ ਲੱਤਾਂ ਘੜੀਸਦਾ ਕਮਰੇ ਵਿਚ ਆ ਗਿਆ ਹਾਂ। ਬੈੱਡ 'ਤੇ ਡਿੱਗ ਪਿਆਂ ਹਾਂ।

...ਸਵੇਰਾ ਹੋਇਆ ਹੈ। ਮੈਂ 'ਕੈਪ' ਤੇ 'ਚਿਪ' ਲੈਣ ਲਈ ਏ ਪੀ ਸਿੰਘ ਕੋਲ ਜਾਂਦਾ ਹਾਂ।...ਇਹਦੇ ਕੋਲ ਕੋਈ ਓਪਰਾ ਬੰਦਾ ਬੈਠਾ। ਕਿਤੇ ਦੇਖਿਆ ਲਗਦਾ।

"ਆ ਬਈ ਯੰਗਮੈਨ। ਤੂੰ ਰਣਜੋਧ ਸਿੰਘ ਦਾ ਲੜਕਾ ਏ ?" ਓਪਰਾ ਬੰਦਾ ਮੇਰੇ ਨਾਲ ਜਾਣ-ਪਛਾਣ ਕਰਨ ਲੱਗ ਪਿਆ ਹੈ। ਲਗਦਾ ਇਹ ਕਾਮਰੇਡ ਰਛਪਾਲ ਸਿੰਘ ਆ। ਮੈਂ ਛੋਟਾ ਹੁੰਦਾ ਸੀ ਤਾਂ ਇਹਨੂੰ ਇਨਕਲਾਬੀ ਕਵਿਤਾਵਾਂ ਸੁਣਾਉਂਦਾ ਹੁੰਦਾ ਸੀ।

"ਹਾਂ ਜੀ, ਕਾਮਰੇਡ ਦਾ।...ਨ੍ਹੀਂ ਜੀ। ਪੱਕਾ ਪਤਾ ਨ੍ਹੀਂ ਜੀ।" ਮੈਂ ਦੱਸ ਕੇ ਚੁੱਪ ਧਾਰ ਲਈ ਹੈ। ਪੰਜ ਮਿੰਟ ਬਾਅਦ ਏ ਪੀ ਸਿੰਘ ਤੋਂ 'ਕੈਪ' ਤੇ 'ਚਿਪ' ਮੰਗੇ ਨੇ।

"ਮਿਸਟਰ ਰੀਪੂ, ਉਹ ਤਾਂ ਅਜੇ ਮੈਂ ਖੋਜ ਕਰਦਾਂ। ਤੇਰੀ ਮੰਮੀ ਵਾਲੀ ਗੱਪ ਦਾ ਪ੍ਰੋਜੈਕਟ ਏ।" ਏ ਪੀ ਸਿੰਘ ਮੁਸਕਰਾਇਆ ਹੈ।

"ਉਹ ਕੀ ਨੇ ?" ਕਾਮਰੇਡ ਰਛਪਾਲ ਸਿੰਘ ਨੇ ਸਾਡੇ ਵਿਚਕਾਰ ਟੰਗ ਅੜਾ ਲਈ ਹੈ।

"ਤੁਹਾਨੂੰ ਸਾਰੇ ਕਾਮਰੇਡਾਂ ਨੂੰ ਇਕੋ ਬਿਮਾਰੀ ਆ। ਦੂਜਿਆਂ ਦੇ ਮਾਮਲੇ ਵਿਚ ਆ ਵੜਦੇ ਨੇ। ਫੇਰ ਆਖਣਗੇ, ਅਸੀਂ ਸਿਸਟਮ ਦੇ ਖ਼ਿਲਾਫ਼ ਲੜਦੇ ਆਂ।" ਮੈਂ

ਆਪਣਾ ਗੁਬਾਰ ਕੱਢਣ ਲੱਗ ਪਿਆ ਹਾਂ।

"ਓਏ ਮੁੰਡਿਆਂ, ਮੂੰਹ ਸੰਭਾਲ ਕੇ ਬੋਲ। ਸੱਚਾ ਕਮਿਊਨਿਸਟ ਹਮੇਸ਼ਾ ਮਨੁੱਖਤਾ ਦੀ ਆਜ਼ਾਦੀ ਤੇ ਖੁਸ਼ਹਾਲੀ ਲਈ ਲੜਾਈ ਲੜਦਾ ਹੈ।"

"ਮੈਂ ਚੰਗੀ ਤਰ੍ਹਾਂ ਜਾਣਦਾਂ ਤੁਹਾਡੀ ਲੜਾਈ ਨੂੰ ਤੇ ਘੋਲਾਂ ਨੂੰ। ਮੇਰਾ ਕਾਮਰੇਡ ਪਿਓ ਤੁਹਾਡੇ ਵਿਚੇ ਰਿਹਾ।"

"ਤੇਰੇ ਪਿਓ ਵਰਗੇ ਵੀ ਕੋਈ ਕਾਮਰੇਡ ਹੁੰਦੇ ਆਂ ?" ਕਾਮਰੇਡ ਮੈਨੂੰ ਪੈ ਗਿਆ ਹੈ।

"ਕਿਉਂ ਕਾਮਰੇਡ ਨ੍ਹੀਂ ? ਉਹਨੇ ਤੁਹਾਡੀ ਪਾਰਟੀ ਖ਼ਾਤਰ ਨੌਕਰੀ ਨ੍ਹੀਂ ਛੱਡੀ ?" ਮੈਂ ਝੋਲੇ ਵਾਲਾ ਕਾਮਰੇਡ ਘੇਰ ਲਿਆ ਹੈ।

"ਨੌਕਰੀ ਲਹਿਰ ਲਈ ਨ੍ਹੀਂ ਸੀ ਛੱਡੀ। ਆਪਣੀ ਸਰਦਾਰੀ ਲਈ ਛੱਡੀ ਸੀ। ਲਹਿਰ ਦੀ ਚੜ੍ਹਤ ਵੇਲੇ ਇਲਾਕਿਆਂ ਦੇ ਸਰਦਾਰ ਬਣਨ ਆਏ ਸੀ। ਲਹਿਰ ਨੂੰ ਸੈੱਟ ਬੈਕ ਲੱਗੀ ਤਾਂ ਜਾ ਵੜੇ ਘੁਰਨਿਆਂ ਵਿਚ। ਕਾਮਰੇਡ ਨੇ ਤਾਂ ਪਿਆਰ ਤੇ ਚੰਗੀ ਜ਼ਿੰਦਗੀ ਲਈ ਲੜਨਾ ਹੁੰਦਾ ਆ ਤੇ ਤੇਰਾ ਪਿਓ...।" ਮੈਂ ਰਣਜੋਧ ਸਿੰਘ ਦੇ ਖ਼ਿਲਾਫ਼ ਸੁਣ ਕੇ ਖ਼ੁਸ਼ ਹੋ ਗਿਆ ਹਾਂ।

"ਨੌਕਰੀ ਛੱਡ ਬੈਠਾ। ਹੁਣ ਝੋਰਾ ਕਰਦੈ ਤੇ ਆਪਣੀ ਔਲਾਦ ਨੂੰ ਅਫ਼ਸਰ ਬਣਿਆ ਦੇਖਣਾ ਚਾਹੁੰਦਾ। ਬਾਕੀ ਤੇਰੇ ਵੀ ਲੱਛਣ ਠੀਕ ਨ੍ਹੀਂ। ਅੱਜ ਯੂਥ ਜਿਸ ਚਕਾਚੌਂਧ ਵਿਚ ਫਸੀ ਹੋਈ ਹੈ, ਤੂੰ ਵੀ ਉਹਦੀ ਮਾਰ ਹੇਠ ਐਂ।" ਬੱਸ ਇਹ ਵੀ ਕਾਮਰੇਡਾਂ ਵਾਲੀ ਫ਼ਿਲਾਸਫ਼ੀ ਵਿਚ ਪੈ ਗਿਆ ਹੈ।

ਹੁਣ ਇਹਨੇ ਯੂਥ ਨੂੰ ਚੂੰਬੜੀਆਂ ਅਲਾਮਤਾਂ ਗਿਣਨੀਆਂ। ਫੇਰ ਉਹਦੇ ਲਈ ਦੋਸ਼ੀ ਅਮਰੀਕੀ ਸਾਮਰਾਜਵਾਦ ਨੂੰ ਕਹਿਣਾ ਪਰ ਮੈਂ ਅਮਰੀਕੀ ਪਾਲਿਸੀਆਂ ਨੂੰ ਠੀਕ ਮੰਨਦਾ। ਅਮਰੀਕੀ ਰਾਸ਼ਟਰਪਤੀ ਨੂੰ ਮਿਲਣ ਜਾਣਾ। ਕਾਮਰੇਡ ਕਿਹੋ ਜਿਹੇ ਲੋਕ ਨੇ। ਹਰੇਕ ਵਿਚ ਨੁਕਸ ਕੱਢ ਦੇਣਗੇ। ਆਪਣੇ ਆਪ ਨੂੰ ਬੜਾ ਸਿਆਣੇ ਸਮਝਦੇ ਨੇ। ਮੇਰੇ ਪਿਓ ਦਾ ਵੀ ਇਹੀ ਹਾਲ ਆ। ਉਹ ਵੀ ਸਾਰੀ ਦੁਨੀਆਂ ਨੂੰ ਨਿੰਦਦਾ ਰਿਹਾ। ਹੁਣ ਮੈਂ ਉਹਦਾ ਜਮਾਤੀ ਦੁਸ਼ਮਣ ਬਣ ਗਿਆ ਹਾਂ।

ਉਸਨੇ ਦੁਸ਼ਮਣੀ ਆਪ ਹੀ ਪਾਲੀ ਹੈ। ਮੈਂ ਬੜਾ ਸੋਹਣਾ ਰਾਜਧਾਨੀ ਰਹਿ ਕੇ ਪੜ੍ਹ ਰਿਹਾ ਸੀ। ਮੈਨੂੰ ਖ਼ਰਚ ਦੇਣਾ ਬੰਦ ਕਰ ਦਿੱਤਾ। ਮੇਰੀ ਹਾਲਤ ਜ਼ਿਆਦਾ ਵਿਗੜ ਗਈ। ਮਾਂ ਮੈਨੂੰ ਘਰ ਲੈ ਗਈ। ਮੈਂ ਘਰ ਰਹਿਣ ਲੱਗ ਪਿਆ। ਪੜ੍ਹਨ ਤੋਂ ਛੁਟਕਾਰਾ ਮਿਲ ਗਿਆ ਪਰ ਮੇਰੀਆਂ ਇੱਛਾਵਾਂ ਦਬਾ ਦਿੱਤੀਆਂ ਗਈਆਂ। ਮਹੀਨੇ ਦਾ ਖ਼ਰਚ ਬੰਨ੍ਹ ਦਿੱਤਾ। ਉਸ ਖ਼ਰਚ ਨਾਲ ਕੀ ਕਰਦਾ। ਦੋ ਦਿਨ ਵਿਚ ਰੁਪਏ ਉੱਡ ਜਾਂਦੇ। ਫੇਰ ਮੈਨੂੰ ਭੰਗ ਨਾਲ ਬੁੱਤਾ ਸਾਰਨਾ ਪੈਂਦਾ। ਬੁੱਢੜਾ ਜ਼ਮੀਨ ਵੇਚ ਨ੍ਹੀਂ ਰਿਹਾ ਸੀ। ਮੈਂ ਕਿਸੇ ਨਾ ਕਿਸੇ ਢੰਗ ਨਾਲ ਜ਼ਮੀਨ ਦਾ ਮਾਲਕ ਬਣਨਾ ਚਾਹੁੰਦਾ ਸੀ ਤਾਂ ਕਿ ਵੇਚ ਕੇ ਆਪਣੇ ਢੰਗ ਨਾਲ ਜੀਅ ਲਵਾਂ। ਮੇਰਾ ਪਿਓ ਜ਼ਮੀਨ ਨਾਲ ਚੁੰਬੜਿਆਂ ਹੋਇਆ ਸੀ। ਜ਼ਮੀਨ ਨੂੰ ਹਥਿਆਉਣ ਲਈ ਕਈ ਢੰਗ ਤਰੀਕੇ ਸੋਚੇ ਪਰ ਗੱਲ ਨਾ ਬਣੀ।

ਰੱਜਤ ਨਾਲ ਗੱਲ ਤੋਰੀ। ਉਹਨੇ ਸਕੀਮ ਦੱਸੀ।

"ਇਕ ਆਰਸੈਨਿਕ ਨਾਂ ਦਾ ਰਸਾਇਣ ਆ। ਤੂੰ ਘਰ ਰਹਿੰਨਾ। ਉਨ੍ਹਾਂ ਨੂੰ ਚਾਹ ਬਣਾ ਕੇ ਦਿੰਨਾ। ਥੋੜ੍ਹਾ ਜਿਹਾ ਆਰਸੈਨਿਕ ਚਾਹ ਵਿਚ ਪਾ ਦਿਆ ਕਰ। ਸੱਤ-ਅੱਠ ਮਹੀਨੇ ਵਿਚ ਮਰ ਮੁੱਕ ਜਾਣਗੇ। ਕਿਸੇ ਨੂੰ ਕੋਈ ਸ਼ੱਕ ਵੀ ਨਾ ਹਊ। ਜਦੋਂ ਕੰਮ ਤਮਾਮ ਹੋ ਗਿਆ। ਸਾਰੀ ਪ੍ਰੋਪਰਟੀ ਦਾ ਮਾਲਕ ਬਣ ਜਾਏਂਗਾ।"

ਮੈਂ ਰੱਜਤ ਦੇ ਕਹੇ 'ਤੇ ਫੁੱਲ ਚੜ੍ਹਾ ਦਿੱਤੇ। ਤਿੰਨਾਂ ਜੀਆਂ ਨੂੰ ਇਹ ਜ਼ਹਿਰੀਲਾ ਰਸਾਇਣ ਖਲਾਂਦਾ ਰਿਹਾ। ਪਤਾ ਨ੍ਹੀਂ ਕਾਹਦੇ ਸਰੀਰ ਬਣੇ ਹੋਏ ਆ। ਕੁਝ ਵੀ ਨ੍ਹੀਂ ਹੋਇਆ। ਮੈਂ ਲਗਾਤਾਰ ਇਕ ਸਾਲ ਆਰਸੈਨਿਕ ਖਲਾਂਦਾ ਰਿਹਾ। ਰੋਜ਼ ਖਲਾਣਾ ਤੇ ਮੌਤ ਉਡੀਕਣੀ। ਪਰ ਕਿਥੇ... ? ਇਕ ਦਿਨ ਮੈਂ ਅੱਕ ਗਿਆ। ਸ਼ਹਿਰ ਚਲਾ ਗਿਆ। ਗੋਲੀਆਂ ਖਾਧੀਆਂ, ਅਫ਼ੀਮ ਖਾਧੀ, ਸਮੈਕ...ਪਤਾ ਨ੍ਹੀਂ ਕੀ-ਕੀ ਖਾਧਾ ਪੀਤਾ। ਮੈਂ ਆਪੇ ਤੋਂ ਬਾਹਰ ਸੀ। ਘਰ ਆ ਕੇ ਰਣਜੋਧ ਸਿੰਘ ਢਾਹ ਲਿਆ ਸੀ। ਮਾਂ ਉੱਤੇ ਲਿਟ ਗਈ ਸੀ। ਉਸ ਦਿਨ ਉਨ੍ਹਾਂ ਨੂੰ ਖ਼ਤਮ ਕਰਨ ਦਾ ਫ਼ੈਸਲਾ ਲੈ ਲਿਆ ਸੀ। ਅਜਿਹੇ ਦੁਸ਼ਟਾਂ ਨੂੰ ਰੱਖ ਕੇ ਵੀ ਕੀ ਕਰਨਾ ? ਐਵੇਂ ਧਰਤੀ 'ਤੇ ਵਾਧੂ ਬੋਝ ਪਾਇਆ ਹੋਇਆ। ਅਖੇ ਜੀ ਅਸੀਂ ਇਹਨੂੰ ਜੰਮਾਇਆ। ਕਿਹੜਾ ਆਲੋਕਾਰੀ ਕੰਮ ਕਰ ਦਿੱਤਾ।...ਮੈਂ ਕਮਰੇ ਵਿਚ ਕਿਰਪਾਨ ਲੈਣ ਚਲਾ ਗਿਆ। ਕਿਰਪਾਨ ਲੈ ਕੇ ਆਇਆ ਤਾਂ ਦੋਨੋਂ ਜਣੇ ਅੰਦਰ ਵੜ ਗਏ ਸਨ। ਮੈਂ ਦਰਵਾਜ਼ੇ ਭੰਨਣ ਲੱਗ ਪਿਆ ਸੀ। ਮੈਂ ਕਿਸੇ ਵੀ ਹਾਲਤ ਵਿਚ ਉਨ੍ਹਾਂ ਨੂੰ ਛੱਡਣਾ ਨਹੀਂ ਚਾਹੁੰਦਾ ਸੀ। ਮੈਂ ਇਕ ਦਰਵਾਜ਼ਾ ਵੱਢਣ ਵਿਚ ਸਫ਼ਲ ਹੋ ਗਿਆ ਸੀ। ਉਸੇ ਵੇਲੇ ਪੁਲਿਸ ਆ ਗਈ ਸੀ। ਸ਼ਾਇਦ ਉਨ੍ਹਾਂ ਫ਼ੋਨ ਕਰ ਦਿੱਤਾ ਸੀ। ਉਨ੍ਹਾਂ ਦੀ ਸ਼ਹਿ ਨਾਲ ਮੇਰੇ 'ਤੇ ਇਰਾਦਾ ਕਤਲ ਦਾ ਕੇਸ ਪਾ ਦਿੱਤਾ ਸੀ। ਜੱਜ ਵੀ ਮਾਂ ਬਾਪ ਵੱਲੋਂ ਪਾਲਣ ਪੋਸ਼ਣ, ਪੜ੍ਹਾਉਣ ਅਤੇ ਸਹੂਲਤਾਂ ਦੇਣ ਦੀ ਅਖੌਤੀ ਪਰੰਪਰਾ ਦੇ ਵਹਿਣ ਵਿਚ ਵਹਿ ਗਿਆ ਸੀ। ਮੈਂ ਚਾਰ ਸਾਲ ਜੇਲ੍ਹ ਵਿਚ ਸੜਦਾ ਰਿਹਾ। ਮੇਰੀ ਕਿਸੇ ਨੇ ਵੀ ਇਕ ਨਾ ਸੁਣੀ। ਸਗੋਂ ਮੇਰੇ ਐਕਸ਼ਨ ਨਾਲ ਹਾਹਾਕਾਰ ਮੱਚ ਗਈ-

"ਕਲਯੁੱਗ ਆ ਗਿਆ। ਕਿੰਨੇ ਦੁੱਖ ਸਹਿ ਕੇ ਮਾਪੇ ਬੱਚੇ ਜੰਮਣ ਤੇ ਪਾਲਣ। ਮੁਸੀਬਤਾਂ ਸਹਿ ਕੇ ਪੜ੍ਹਾਉਣ। ਮੋਹਰੋਂ ਇਹ ਕੁਸ਼ ਮਿਲਣਾ ਤਾਂ ਮਾਪਿਆਂ ਨੂੰ ਕੀ ਲੋੜ ਏਹੋ ਜਿਹੀ ਗੰਦੀ ਔਲਾਦ ਦੀ।"

ਮਾਪਿਆਂ ਨੂੰ ਕਿਸੇ ਨਾ ਸਮਝਾਇਆ ਕਿ ਤੁਸੀਂ ਕੁਮਾਪੇ ਕਿਉਂ ਬਣਦੇ ਓ। ਆਪਣੇ ਇਕਲੌਤੇ ਪੁੱਤ ਦੀ ਡਿਮਾਂਡ ਕਿਉਂ ਨ੍ਹੀਂ ਪੂਰੀ ਕਰਦੇ।

ਮੈਂ ਹੁਣ ਜੇਲ੍ਹ ਵਿੱਚੋਂ ਰਿਹਾਅ ਹੋ ਗਿਆ ਹਾਂ। ਘਰ ਗਿਆ ਤਾਂ ਪਿਉ ਨੇ ਧੱਕੇ ਮਾਰ ਕੇ ਕੱਢ ਦਿੱਤਾ। ਜਾਇਦਾਦ ਤੋਂ ਬੇਦਖਲੀ ਨੋਟਿਸ ਦੇ ਦਿੱਤਾ। ਮੈਂ ਵੀ ਹੁਣ ਉਸਨੂੰ ਬਖਸ਼ਣ ਨਹੀਂ ਲੱਗਾ। 'ਕੈਪ' ਤੇ 'ਚਿਪ' ਦਾ ਕਮਾਲ ਦਿਖਾਉਣਾ।

ਏ ਪੀ ਸਿੰਘ ਦੀ ਮੱਤ ਨੂੰ ਪਤਾ ਨ੍ਹੀਂ ਕੀ ਹੋ ਗਿਆ। ਸੱਤ ਮਹੀਨੇ ਹੋ ਗਏ ਮੈਨੂੰ ਲਾਰੇ ਲਾਉਂਦੇ ਨੂੰ। ਇਕ 'ਕੈਪ' ਤੇ 'ਚਿਪ' ਨਹੀਂ ਦੇ ਸਕਦਾ। ਇਹ ਬੰਦਾ ਹੋਰ ਕੀ

ਕਰੇਗਾ ? ਮੇਰੇ ਦੁਸ਼ਮਣ ਮੇਰੇ ’ਤੇ ਹੱਸ ਰਹੇ ਨੇ। ਅਖੇ ਜੀ ਯੂਨੀਵਰਸਿਟੀ ’ਚ ਨੰਗ-ਧੜੰਗਾ ਹੋਈ ਕੁੜੀਆਂ ਮਗਰੇ ਘੁੰਮਦਾ ਫਿਰਦਾ ਰਹਿੰਦਾ ਆ। ਮੈਂ ਕੋਈ ਲੰਗੜਾ-ਲੂਲ੍ਹਾ ਆਂ, ਜਿਹੜਾ ਫਿਰ ਨਹੀਂ ਸਕਦਾ। ਫਟੇ ਕੱਪੜਿਆਂ ਦਾ ਕੀ ਏ, ਮੈਂ ਤਾਂ ਅਲਫ਼ ਨੰਗਾ ਹੋਣਾ ਚਾਹੁੰਨਾਂ। ਸਮੈਕ ਜਾਂ ਡਰੱਗਜ਼ ਲਈ ਮੇਰੇ ਕੋਲ ਪੈਸੇ ਨ੍ਹੀਂ। ਭਲਾ ਮੈਂ ਭੰਗ ਮਲ-ਮਲ ਕਿਉਂ ਨਾ ਪੀਵਾਂ ? ਫੇਰ ਭਾਵੇਂ ਹੱਸਾਂ, ਭਾਵੇਂ ਰੋਵਾਂ ਤੇ ਚਾਹੇ ਗਾਲ੍ਹਾਂ ਕੱਢਾਂ ? ਨਹਾਉਂਦਾ ਮੈਂ ਜਾਣ ਕੇ ਨ੍ਹੀਂ। ਜਟਾਂ ਬਣਾਉਣ ਦੀ ਖ਼ਾਤਰ ਤਾਂ ਸਿਰ ’ਤੇ ਮੀਢੀਆਂ ਕਰਦਾਂ। ਲੋਕ ਮੈਨੂੰ 1008 ਸੁਆਮੀ ਗੀਪੂ ਜੀ ਕਿਹਾ ਕਰਨਗੇ।

‘ਨਸ਼ੱਈ...ਰੰਡੀਬਾਜ਼’ ਹੀਂਅ ਹੀਂਅ...।

ਮੈਂ ਸੁਆਮੀ ਗੀਪੂ ਜੀ, ਇਕ ਦੁਸ਼ਟ ਰਣਜੋਧ ਸਿੰਘ ਨੂੰ ਸਰਾਪ ਦੇਣ ਲਈ ਜੰਡਪੁਰ ਆਇਆਂ।...ਮੌਜ ਲੱਗ ਗਈ। ਕੋਈ ਘਰ ਨਹੀਂ ਹੈ। ਚਾਬੀ ਇੱਟ ਥੱਲਿਓਂ ਚੁੱਕ ਕੇ ਜਿੰਦਰੇ ਖੋਲ੍ਹੇ ਨੇ। ਬੈੱਡ-ਰੂਮ ਵਿਚ ਰਣਜੋਧ ਸਿੰਘ ਤੇ ਮਲਕਾ ਦੀ ਫ਼ੋਟੋ ਸੈਲਫ਼ ’ਤੇ ਪਈ ਹੈ। ਚੁੱਕ ਕੇ ਫ਼ਰਸ਼ ’ਤੇ ਮਾਰੀ ਹੈ। ਚਾਦਰਾਂ, ਸਰਾਹਣੇ, ਬਿਸਤਰੇ ਖਿੱਲਰਨ ਲੱਗ ਪਏ ਨੇ। ਸ਼ੈਂਪੂ ਤੇ ਸਾਬਣ ਨਾਲ ਬਾਥਰੂਮ ਲਬੇੜ ਦਿੱਤਾ। ਮੁੱਕਾ ਲਹਿਰਾ ਕੇ ਘਰੋਂ ਨਿਕਲਦਾ ਹਾਂ।

ਮੈਂ ਖੇਤਾਂ ਵਿਚੋਂ ਦੀ ਹੋ ਲਿਆ ਹਾਂ। ਕਾਮਰੇਡ ਦਾ ਕੀ ਪਤੈ ? ਆਪਣੀ ਲਾਲ ਫ਼ੌਜ ਸਮੇਤ ਕਦੋਂ ਆ ਧਮਕੇ ?...ਲੈ ਆ ਹੀ ਗਿਆ। ਇਹ ਤੇ ਮੇਰੇ ਖ਼ਿਲਾਫ਼ ਮੁਜ਼ਾਹਰਾ ਕਰਦਾ ਆਉਂਦਾ। ਸਾਰੇ ਸਾਥੀਆਂ ਦੇ ਹੱਥਾਂ ਵਿਚ ਲਾਲ ਝੰਡੇ ਨੇ। ਰਣਜੋਧ ਸਿੰਘ ਮੁਜ਼ਾਹਰੇ ਦੀ ਅਗਵਾਈ ਕਰ ਰਿਹਾ ਹੈ। ਉਹ ਅਮਰੀਕਾ ਖ਼ਿਲਾਫ਼ ਮੁਜ਼ਾਹਰਾ ਕਰ ਰਿਹਾ ਹੈ ਜਾਂ ਮੇਰੇ ਖ਼ਿਲਾਫ਼ ? ਕਿਤੇ ਇਕੋ ਗੱਲ ਤਾਂ ਨ੍ਹੀਂ ? ਉਹਦੇ ਹੱਥ ਵਿਚਲਾ ਝੰਡਾ ਉੱਡ ਗਿਆ ਹੈ। ਤੇੜੋਂ ਨੰਗਾ ਹੋ ਗਿਆ ਹੈ। ਲਾਲ ਕੱਛਾ ਪਾਈ ਖੇਤ ਦੇ ਬੰਨ੍ਹੇ ’ਤੇ ਬਹਿ ਗਿਆ।

ਹੁਣ ਨ੍ਹੀਂ ਮੈਂ ਉਹਤੋਂ ਡਰਦਾ। ਭਾਵੇਂ ਸਾਰੀ ਪੋਲਿਟ ਬਿਊਰੋ ਆ ਜਾਵੇ। ਮੈਨੂੰ ਮੈਂਟਲ ਹਸਪਤਾਲ ਦਾਖ਼ਲ ਕਰਵਾਉਣ ਨੂੰ ਫਿਰਦੇ ਸੀ। ਇਹ ਆਪ ਸਾਰੇ ਹਸਪਤਾਲ ਦਾਖ਼ਲ ਹੋਣ ਵਾਲੇ ਨੇ। ਮੇਰਾ ਸ਼ਹਿਰ ਆ ਗਿਆ। ਮੈਨੂੰ ਕਿਸੇ ਦੀ ਪਰਵਾਹ ਨਹੀਂ। ਰਣਜੋਧ ਸਿੰਘ ਨੂੰ ਪਾਰ ਬੁਲਾਉਣੈਂ।

ਏ ਪੀ ਸਿੰਘ ਨੂੰ ਕੰਪਿਊਟਰ-ਸੈਂਟਰ ਵਿਚ ਬੈਠਿਆਂ ਦੇਖ ਕੇ ਖ਼ੁਸ਼ ਹੋ ਗਿਆ ਹਾਂ।

“ਸਰ, ਮੈਨੂੰ ‘ਕੈਪ’ ਤੇ ‘ਚਿਪ’ ਦੇ ਦਿਓ। ਮੈਂ ਰਣਜੋਧ ਸਿੰਘ ਦਾ ਕਤਲ ਕਰਨੈਂ।”

“ਮਿਸਟਰ ਗੀਪੂ, ਅਜੇ ਉਹ ਆਪਣਾ ਪ੍ਰੋਜੈਕਟ ਸਫ਼ਲ ਨਹੀਂ ਹੋਇਆ।” ਏ ਪੀ ਸਿੰਘ ਹਮੇਸ਼ਾ ਦੀ ਤਰ੍ਹਾਂ ਮੁਸਕਰਾਇਆ ਤੇ ਕੰਪਿਊਟਰ ਉੱਤੇ ਪ੍ਰੋਗਰਾਮ ਸੈੱਟ ਕਰਨ ਲੱਗ ਪਿਆ ਹੈ।

“ਸਰ, ਕਦੋਂ ਸਫ਼ਲ ਹੋਵੋਗੇ ?” ਮੈਂ ਹੋਣਹਾਕਾ ਹੋਇਆ ਪੁੱਛਦਾ ਹਾਂ।

"ਜ਼ਰੂਰ ਹੋਵਾਂਗੇ।" ਏ ਪੀ ਸਿੰਘ ਨੇ ਮੈਨੂੰ ਹੌਂਸਲਾ ਦਿੱਤਾ ਹੈ। ਮੇਰੀਆਂ ਅੱਖਾਂ ਵਿਚ ਝਾਕਿਆ ਹੈ। ਬੈਠਣ ਲਈ ਇਸ਼ਾਰਾ ਕੀਤਾ ਹੈ।

"ਮਿਸਟਰ ਰੀਪੂ, ਆਹ ਕੰਪਿਊਟਰ ਸੰਭਾਲ।" ਏ ਪੀ ਸਿੰਘ ਨੇ ਟਰਮੀਨਲ ਅੱਗੇ ਮੈਨੂੰ ਬਿਠਾਇਆ ਹੈ।

ਮੇਰੀਆਂ ਉਂਗਲਾਂ ਕੀ ਬੋਰਡ 'ਤੇ ਆਪ ਮੁਹਾਰੇ ਚੱਲ ਪਈਆਂ ਹਨ। ਮੇਰੇ ਦੁਸ਼ਮਣ ਦਾ ਚਿਹਰਾ ਸਕਰੀਨ 'ਤੇ ਆਇਆ ਹੈ। ਰੇਅਜ਼ ਅਟੈਕ ਕਰਨ ਲੱਗ ਪਈਆਂ ਹਨ। ਮੈਂ ਹੱਸ-ਹੱਸ ਦੂਹਰਾ ਹੋ ਰਿਹਾਂ। ਰਣਜੋਧ ਸਿੰਘ ਦੇ ਚੀਥੜੇ ਉੱਡ ਰਹੇ ਹਨ।...ਪੁੱਠਾ ਲਟਕ ਗਿਆ ਹੈ। ਪੁਲਿਸ ਦੀਆਂ ਗਾਲ੍ਹਾਂ...।

"ਸ਼ੂਟ ਦੈਮ।" ਮੈਂ ਕੰਪਿਊਟਰ ਨੂੰ ਕਮਾਂਡ ਦਿੰਦਾ ਹਾ। ਸਕਰੀਨ ਸਾਫ਼ ਹੋ ਗਈ ਹੈ।

"ਰੀਪੂ ਤੇਰਾ ਦੁਸ਼ਮਣ ਮਾਰਿਆ ਗਿਆ।" ਏ ਪੀ ਸਿੰਘ ਮੇਰੇ ਕੰਨ ਵਿਚ ਬੋਲਿਆ ਹੈ।

"ਓ ਦੂਆ...ਤ ! ਮੈਂ ਬਦਲਾ ਲੈ ਲਿਆ।" ਮੈਂ ਖ਼ੁਸ਼ੀ ਵਿਚ ਚਾਂਗਰਾਂ ਮਾਰਦਾ ਬਾਹਰ ਵੱਲ ਨੂੰ ਭੱਜ ਲਿਆ ਹਾਂ।

(2001)

# ਹੈਲੋ ਡੌਗ

ਪਿਆਰੀ ਸਾਰਾ,

ਉਮੀਦ ਹੈ ਚੜ੍ਹਦੀ ਕਲਾ ਵਿਚ ਹੋਏਂਗੀ। ਮੇਰੇ ਕੋਲੋਂ ਵਿਛੜਿਆ ਸਾਢੇ ਤਿੰਨ ਸਾਲ ਬੀਤ ਗਏ। ਇਹ ਸਾਲ ਸਦੀਆਂ ਵਰਗੇ ਲਗਦੇ ਐ। ਤੇਰੇ ਤੋਂ ਬਗ਼ੈਰ ਮੇਰੀ ਹਾਲਤ ਪਾਣੀਓਂ ਬਗ਼ੈਰ ਮੱਛੀ ਵਰਗੀ ਆ। ਜਦੋਂ ਆਪਣਾ ਰਿਸ਼ਤਾ ਹੋਇਆ, ਉਦੋਂ ਹਲਾਤ ਹੋਰ ਸਨ। ਹੁਣ ਤੇ...। ਚੱਤੇ ਪਹਿਰ ਤੇਰੀ ਯਾਦ ਸਤਾਉਂਦੀ ਰਹਿੰਦੀ ਹੈ। ਕਾਸ਼ ! ਉੱਡ ਕੇ ਤੇਰੇ ਕੋਲ ਪੁੱਜ ਜਾਵਾਂ।

ਹਾਂ, ਸੱਚ! ਪਟੀਸ਼ਨ ਕਰ ਦਿੱਤੀ ਕਿ ਨਹੀਂ ? ਮੈਂ ਏਜੰਟ ਕੋਲ ਗਿਆ ਸੀ। ਉਹ ਕੇਸ ਅਪਲਾਈ ਕਰਨ ਬਾਰੇ ਪੁੱਛਦਾ ਸੀ। ਫੇਰ ਆਪੇ ਕਹਿਣ ਲੱਗਾ–

"ਚਿੱਠੀ ਦੀ ਉਡੀਕ ਕਰੋ। ਆਪਣੀ ਘਰ ਵਾਲੀ ਦੇ ਪਾਸਪੋਰਟ, ਸਿਟੀਜ਼ਨ ਕਾਰਡ ਤੇ ਲੈਂਡ ਪ੍ਰਫੋਰਮੇ ਦੀ ਫ਼ੋਟੋਸਟੇਟ ਕਾਪੀ ਲੈ ਕੇ ਆਉਣਾ।"

ਇਨ੍ਹਾਂ ਕਾਗ਼ਜ਼ਾਂ ਦੇ ਸੰਬੰਧ ਵਿਚ ਤੁਹਾਡੇ ਤਾਇਆ ਜੀ ਦੀ ਕੋਠੀ ਗਿਆ ਸੀ।

"ਕੁੱਤਿਆਂ ਤੋਂ ਬਚੋ।" ਕੋਠੀ ਦੇ ਗੇਟ 'ਤੇ ਲੱਗੀ ਵਾਰਨਿੰਗ ਪਲੇਟ ਪੜ੍ਹ ਕੇ ਦੁਬਿਧਾ ਵਿਚ ਪੈ ਗਿਆ ਸੀ। ਗੇਟ ਦੇ ਸੱਜੇ ਹੱਥ ਮੁਗਲਨੁਮਾ ਕੈਬਿਨ ਵਿਚ ਦੋ ਸ਼ੇਰਾਂ ਵਰਗੇ ਕੁੱਤੇ ਸਨ। ਮੈਂ ਉਹਨੀਂ ਪੈਰੀਂ ਮੁੜ ਆਇਆ। ਮੈਨੂੰ ਪਤੈ, ਤੂੰ ਪੜ੍ਹ ਕੇ ਹੱਸ ਪੈਣਾ।

ਜਦੋਂ ਆਪਾਂ ਤਾਇਆ ਜੀ ਦੀ ਕੋਠੀ ਮਿਲੇ ਸੀ, ਉਦੋਂ ਤਾਂ ਕੁੱਤੇ ਦਿਖੇ ਨਹੀਂ ਸੀ। ਹੋ ਸਕਦਾ ਕਿਤੇ ਪਿੱਛੇ ਬੰਨ੍ਹੇ ਹੋਣ।...ਮੁੱਕਦੀ ਗੱਲ ਕੇਸ ਅਪਲਾਈ ਕਰਨਾ। ਸਾਰੇ ਡਾਕੂਮੈਂਟ ਭੇਜ ਦਿਓ। ਥੋੜ੍ਹੀ ਕਾਹਲੀ ਕਰ ਲਓ। ਤਾਂਹੀਓਂ ਮੈਡੀਕਲ ਜਲਦੀ ਹੋਣਾ। ਮੈਡੀਕਲ ਤਾਂ ਮੇਰਾ ਕਲੀਅਰ ਹੋ ਜੂ। ਤੂੰ ਹੈਰਾਨ ਹੋਵੇਗੀ। ਮੈਂ ਕਦੀ ਬਿਮਾਰ ਨਹੀਂ ਹੋਇਆ। ਪਿੱਛੇ ਸੱਤ–ਅੱਠ ਮਹੀਨੇ ਹਾਈ ਬਲੱਡ ਪ੍ਰੈਸ਼ਰ ਦਾ ਮਰੀਜ਼ ਜ਼ਰੂਰ ਰਿਹਾ। ਉਦੋਂ ਰਮਿੰਦਰ ਦੇ ਮੂੰਹ ਵਿਚੋਂ ਡਿੱਗੇ ਅੰਗਿਆਰ ਲੂਹੀ ਰੱਖਦੇ ਸੀ।

"ਸਾਨੂੰ ਆਪਣਾ ਮੂੰਹ ਨਾ ਦਿਖਾਈ। ਤੂੰ ਸਾਡੇ ਲਈ ਮਰ ਗਿਆ। ਅਸੀਂ ਤੇਰੇ ਲਈ ਮਰ ਗਈਆਂ।"

ਜਾਂ ਫੇਰ ਇਕ ਵਾਰ ਕੁੱਤੇ ਨੇ ਵੱਢਿਆ ਸੀ। ਉਦੋਂ ਮੈਂ ਚੌਥੀ ਕਲਾਸ ਵਿਚ ਪੜ੍ਹਦਾ ਸੀ। ਪੰਡਤਾਂ ਦੀ ਕਰਿਆਨੇ ਦੀ ਹੱਟੀ ਪਿੰਡ ਦੇ ਗੱਭੇ ਸੀ। ਸੌਦਾ ਲੈਣ ਲਈ ਧਤਲਿਆਂ ਵਾਲੇ ਪਾਸੇ ਤੋਂ ਜਾਣਾ ਪੈਂਦਾ ਸੀ। ਧਤਲਿਆਂ ਦਾ ਕੁੱਤਾ ਡੱਬੂ ਸ਼ਹਿ ਲਾਕੇ

ਬੈਠਾ ਹੁੰਦਾ। ਉਹ ਨਿਆਣਿਆਂ ਨੂੰ ਦੇਖ ਕੇ ਭੌਂਕ ਪੈਂਦਾ। ਅਸੀਂ ਡਰ ਕੇ ਭੱਜ ਪੈਣਾ। ਜਦੋਂ ਅਸੀਂ ਬਹੁਤ ਜ਼ਿਆਦਾ ਲੇਰਾਂ ਮਾਰਨੀਆਂ, ਤਾਂ ਜਾ ਕੇ ਉਹਨੇ ਮੁੜਨਾ। ਇਕ ਵਾਰੀ ਉਹ ਹੱਡਾ ਰੋੜੀ 'ਤੇ ਮੁੰਡੀਰ ਦੇ ਅੜਿੱਕੇ ਆ ਗਿਆ। ਅਸੀਂ ਦਸ ਬਾਰ੍ਹਾਂ ਜਣੇ ਸੀਗੇ। ਉਹ ਖੇਤਾਂ ਵੱਲ ਨੂੰ ਭੱਜ ਪਿਆ। ਅਸੀਂ ਵਾਹਣ ਵਿਚ ਘੇਰ ਲਿਆ। ਢੀਮਾਂ ਡਲਿਆਂ ਨਾਲ ਹਮਲਾ ਕਰ ਤਾ। ਮੈਂ ਸਾਰਿਆਂ ਤੋਂ ਮੋਹਰੇ ਸੀ। ਉਹਦੀ ਚੰਗੀ ਚਊਂ-ਚਊਂ ਕਰਾਈ। ਉਹ ਤਾਂ ਅਸੀਂ ਛੱਡਣਾ ਨ੍ਹੀਂ ਸੀ। ਜੇ ਮਝੈਲਾਂ ਦਾ ਬਚਨਾ ਨਾ ਆਉਂਦਾ।

"ਸ੍ਹੌਰੀ ਦਿਓ, ਕਾਹਨੂੰ ਦਰਵੇਸ਼ ਨੂੰ ਮਾਰਦੇ ਜੇ।"

ਚੌਥੇ ਜਾਂ ਪੰਜਵੇਂ ਦਿਨ ਬੀਬੀ ਨੇ ਮੈਨੂੰ ਹਲਦੀ ਲੈਣ ਲਈ ਹੱਟੀ ਭੇਜਿਆ। ਧਤਲਿਆਂ ਦੇ ਘਰਾਂ ਕੋਲੋਂ ਲੰਘਿਆ ਤਾਂ ਡੱਬੂ ਮੇਰੇ ਮਗਰ ਭੱਜ ਪਿਆ। ਮੈਂ ਬਥੇਰੀਆਂ ਲੇਰਾਂ ਮਾਰੀਆਂ। ਉਹਨੇ ਮੇਰੀ ਲੱਤ ਦਾ ਬੁਰਕ ਭਰ ਕੇ ਸਾਹ ਲਿਆ। ਹਟਕੋਰੇ ਲੈਂਦਾ, ਘਰ ਵੜਿਆ ਸੀ।

ਭਾਪਾ ਮੈਨੂੰ ਨਾਲ ਦੇ ਪਿੰਡ ਹਿਆਲੇ ਲੈ ਗਿਆ। ਉਥੇ ਇਕ ਬੰਦੇ ਨੂੰ ਕੁੱਤੇ ਵੱਢੇ ਦਾ ਇਲਾਜ ਕਰਨ ਦੀ ਬਖ਼ਸ਼ ਸੀ। ਉਹਦੇ ਪਾਠ ਤੇ ਦਵਾਈ ਨਾਲ ਅਰਾਮ ਨਾ ਆਇਆ। ਗੁਆਂਢੀ ਮਾਸਟਰ ਦੇ ਕਹਿਣ 'ਤੇ ਭਾਪਾ ਸ਼ਹਿਰ ਸਰਕਾਰੀ ਹਸਪਤਾਲ ਲੈ ਗਿਆ। ਉਨ੍ਹਾਂ ਧੁਨੀ ਵਿਚ ਟੀਕਾ ਲਾਇਆ ਸੀ। ਟੀਕਾ ਲੱਗਣ ਵੇਲੇ ਮੇਰੀਆਂ ਚੰਗੀਆਂ ਲੱਲਰੀਆਂ ਪਈਆਂ। ਚੌਦਾਂ ਦਿਨ ਟੀਕੇ ਲੱਗੇ ਤੇ ਲੱਲਰੀਆਂ ਪੈਂਦੀਆਂ ਰਹੀਆਂ। ਸਮਝ ਗਈ ਹੋਵੇਂਗੀ ਮੇਰੇ ਡਰ ਨੂੰ।

"ਪਰ ਸ਼ੇਰੂ...?" ਇਹ ਤੂੰ ਜ਼ਰੂਰ ਪੁੱਛੇਂਗੀ। ਡਲਹੌਜੀ ਮੇਹਰ ਹੋਟਲ ਮੋਹਰੇ ਘੁੰਮਦਿਆਂ ਮੈਂ ਉਹਦੀ ਸਿਫ਼ਤ ਜੂ ਕਰੀ ਸੀ।

ਸਾਡੇ ਘਰਾਂ ਵਿਚ ਕੁੱਤੇ ਰੱਖਣ ਦੀ ਲੋੜ ਨ੍ਹੀਂ ਸੀ। ਸਾਡੇ ਸਕਿਆਂ ਦੇ ਚਾਰ ਪੰਜ ਘਰ ਨਾਲੋਂ-ਨਾਲ ਸੀ। ਜਿੱਦਾਂ ਦੇ ਆਮ ਘਰ ਹੁੰਦੇ ਆ। ਹੁਣ ਵਾਂਗ ਬਗਲਾਂ ਤੇ ਗੇਟਾਂ ਦਾ ਰਿਵਾਜ ਨਹੀਂ ਸੀ। ਇਨ੍ਹਾਂ ਬਗਲਾਂ ਤੇ ਗੇਟਾਂ ਨੇ ਜਿਥੇ ਘਰਾਂ ਦੀ ਸ਼ਾਨ ਵਧਾਈ ਹੈ, ਉਥੇ ਜਨੌਰਾਂ ਤੇ ਜਾਨਵਰਾਂ ਦੀ ਰੋਟੀ ਖੋਹੀ ਹੈ। ਖੁੱਲ੍ਹੇ ਵਿਹੜੇ ਹੁੰਦੇ ਸਨ। ਸਾਰੇ ਘਰਾਂ ਦੇ ਦੋ ਤਿੰਨ ਸਾਂਝੇ ਕੁੱਤੇ ਹੁੰਦੇ ਸਨ। ਉਹ ਕਿਸੇ ਵੀ ਘਰ ਪਾਲੇ ਨਹੀਂ ਸੀ ਹੁੰਦੇ। ਪਿੰਡ ਦੀ ਕਿਸੇ ਸਾਂਝੀ ਕੁੱਤੀ ਨੇ ਸੂ ਪੈਣਾ। ਕਤੂਰਿਆਂ ਨੂੰ ਜਿਧਰ ਬੁਰਕੀ ਮਿਲਣੀ, ਉਧਰ ਤੁਰੇ ਰਹਿਣਾ। ਰੋਟੀ ਦੀ ਬੁਰਕੀ ਲਈ ਦਰ-ਦਰ ਗੇੜਾ ਮਾਰਦੇ। ਸਾਰਾ ਟੱਬਰ ਵਿਹੜੇ ਵਿਚ ਬੈਠ ਕੇ ਰੋਟੀ ਖਾਂਦਾ। ਉਨ੍ਹਾਂ ਆ ਕੇ ਖੜ੍ਹ ਜਾਣਾ ਜਾਂ ਬੈਠ ਜਾਣਾ। ਹਰ ਜੀਅ ਨੇ ਉਨ੍ਹਾਂ ਨੂੰ ਬੁਰਕੀ ਪਾਉਣੀ। ਉਹ ਬੁਰਕੀ ਬਦਲੇ ਆਪਸ ਵਿਚ ਲੜਦੇ ਵੀ। ਬੁਰਕੀ ਉਨ੍ਹਾਂ ਵੱਲ ਸੁੱਟਣੀ ਤਾਂ ਇਕ ਜਣੇ ਨੇ ਬੋਚ ਲੈਣੀ। ਬੁਰਕੀ ਬੋਚਦਿਆਂ ਹੀ ਭੱਜ ਪੈਣਾ। ਸ਼ੇਰੂ ਕਦੇ ਲੜਿਆ ਨ੍ਹੀਂ ਸੀ। ਉਹ ਪਾਸੇ ਹੋ ਕੇ ਬਹਿ ਜਾਂਦਾ।

"ਕੁੱਤੇ ਦੀ ਭੁੱਖ ਸਵਾ ਮਣ ਅੰਨ ਦੀ ਹੁੰਦੀ ਆ।"

ਭਾਪੇ ਦੀ ਇਹ ਗੱਲ ਗੱਪ ਜਿਹੀ ਲੱਗਦੀ। ਸਵਾ ਮਣ ਅੰਨ ਖਾਣ ਵਾਲੇ ਬੁਰਕੀਆਂ ਨਾਲ ਕਿਵੇਂ ਜੀਅ ਸਕਦੇ ਆ? ਮੈਂ ਤੈਨੂੰ ਇਹ ਸਾਰੀਆਂ ਗੱਲਾਂ ਤਾਂ ਲਿਖੀਆਂ, ਤੂੰ ਸ਼ਹਿਰ ਵਿਚ ਜੰਮੀ ਪਲੀ ਏ। ਤੁਹਾਡੇ ਲਈ ਇਹ ਅਵਾਰਾ ਕੁੱਤੇ ਟਰੜੇ ਨੇ। ਪਰ ਸਾਡੇ ਲੋਕਾਂ ਦੇ ਜੀਵਨ ਦਾ ਹਿੱਸਾ। ਕਾਲੂ, ਭੂਰਾ, ਸ਼ੇਰੂ...ਵਗੈਰਾ ਉਨ੍ਹਾਂ ਦੇ ਨਾਂ ਸਨ। ਉਹ ਕਿਸੇ ਨੂੰ ਵੱਢਦੇ ਨ੍ਹੀਂ ਸੀ। ਸਿਵਾਏ ਉਨ੍ਹਾਂ ਹਮਲਾਵਰਾਂ ਦੇ। ਉਸ ਦਿਨ ਤਾਂ ਵਿਚਾਰਾ ਸ਼ੇਰੂ...।

ਸਾਰਾ, ਚਿੱਠੀ ’ਤੇ ਡਿੱਗੇ ਅਥੱਰੂਆਂ ਦਾ ਇਤਿਹਾਸ ਬੜਾ ਡਰਾਵਣਾ। ਮੈਂ ਤੈਨੂੰ ਕਿਵੇਂ ਸਮਝਾਵਾਂ। ਮਨੁੱਖ ਦਾ ਮਨੁੱਖ ਨਾਲ ਰਿਸ਼ਤਾ ਹਿੱਤਾਂ ਕਾਰਨ ਨਿੱਘਾ ਜਾਂ ਕੌੜਾ ਹੁੰਦਾ। ਪਰ ਇਹ ਜਾਨਵਰ...।

ਜਿਸ ਦਿਨ ਆਪਣਾ ਰਿਸ਼ਤਾ ਹੋਣ ਲੱਗਾ। ਤੂੰ ਕੋਈ ਫਾਲਤੂ ਗੱਲ ਨਹੀਂ ਕੀਤੀ। ਮੈਂ ਹੈਰਾਨ ਆ। ਪੰਜਾਬ ਵਿਚ ਵੀ ਇੱਦਾਂ ਰਿਸ਼ਤੇ ਹੋ ਜਾਂਦੇ ਆ? ਮੇਰੀ ਲੁਧਿਆਣੇ ਵਾਲੀ ਭੂਆ ਮੈਨੂੰ ਤੇਰੇ ਤਾਇਆ ਜੀ ਦੀ ਕੋਠੀ ਲੈ ਗਈ ਸੀ। ਸਿਟਿੰਗ ਹੋਈ। ਤੇਰੇ ਤਿੰਨ ਪੁਆਇੰਟ ਸਨ। 1. ਕੁਆਲੀਫਿਕੇਸ਼ਨ 2. ਫੀਜੀਕ 3. ਆਈ ਕਿਊ। ਪੰਜਾਬੀ ਤਾਂ ਰਿਸ਼ਤੇ ਕਰਦੇ ਖਾਨਦਾਨਾਂ ਦੀਆਂ ਜੜ੍ਹਾਂ ਪੁੱਟ ਮਾਰਦੇ ਆ।

“ਵਿਆਹ ਤੋਂ ਬਾਅਦ ਕਿਥੇ ਲੈ ਕੇ ਜਾਓਗੇ।” ਯੈੱਸ ਕਰਨ ਤੋਂ ਬਾਅਦ ਤੂੰ ਭਵਿੱਖ ਦੀਆਂ ਗੱਲਾਂ ਕਰਨ ਲੱਗ ਪਈ ਸੀ।

“ਡਲਹੌਜ਼ੀ...।”

ਮੈਂ ਘਰ ਆਇਆ ਤਾਂ ਸਾਰੀ ਦੀਨ ਦੁਨੀਆਂ ਨੂੰ ਭੁੱਲ ਗਿਆ ਸੀ। ਮੇਰੇ ਸਾਹਮਣੇ ਤੂੰ ਸੀ। ਦਗ-ਦਗ ਕਰਦਾ ਚਿਹਰਾ। ਦਿਲ ਨੂੰ ਧੂਹ ਪਾਉਣ ਵਾਲਾ ਸਰੀਰ। ਰਾਤ ਨੂੰ ਸੁਪਨੇ ਵਿਚ ਆਪਾਂ ਡਲਹੌਜ਼ੀ ਚਲੇ ਗਏ। ਉਦੋਂ ਭਾਵੇਂ ਤੂੰ ਮੈਨੂੰ ਕੁਸ਼ ਨ੍ਹੀਂ ਸੀ ਪੁੱਛਿਆ। ਪਰ ਮੈਂ ਅੱਜ ਸਾਰਾ ਕੁਸ਼ ਲਿਖ ਦੇਣਾ।

ਮੈਂ ਭੈਣ ਭਰਾ ਤੋਂ ਛੋਟਾ ਆਂ। ਛੋਟਾ ਹੋਣ ਕਰਕੇ ਮੇਰਾ ਬਹੁਤਾ ਤੇਹ ਕਰਦੇ। ਮੈਂ ਕਦੇ ਕੰਮ ਨੂੰ ਹੱਥ ਨ੍ਹੀਂ ਸੀ ਲਾਉਂਦਾ। ਪਾਣੀ ਪੀ ਕੇ ਗਿਲਾਸ ਵੀ ਚੌਂਕੇ ’ਚ ਨ੍ਹੀਂ ਸੀ ਰੱਖਦਾ। ਕਦੇ ਥੱਲੇ ਵੀ ਨ੍ਹੀਂ ਸੀ ਬਹਿੰਦਾ। ਪੀੜ੍ਹੀ ਜਾ ਫੱਟਾ ਲੈ ਕੇ ਬੈਠਣਾ। ਪ੍ਰਾਹੁਣਿਆਂ ਦੇ ਆਏ ’ਤੇ ਪੀੜ੍ਹੀ ਜਾ ਫੱਟਾ ਨਾ ਮਿਲਣਾ ਤਾਂ ਇੱਟ ਲੈ ਕੇ ਬੈਠ ਜਾਣਾ। ਮੇਰੀ ਭੂਆ ਬੜੀ ਚੰਗੀ ਸੀ। ਉਹ ਲੁਧਿਆਣੇ ਤੋਂ ਆਉਂਦੀ ਤਾਂ ਸਾਰੇ ਉਸਨੂੰ ਬੜਾ ਤੇਹ ਕਰਦੇ। ਅਜੇ ਗੱਲ ਉਹਦੇ ਮੂੰਹ ’ਚ ਹੁੰਦੀ, ਘਰਦੇ ਝੱਟ ਪੂਰੀ ਕਰ ਦਿੰਦੇ। ਉਹ ਆਏ ਤਾਂ ਮੈਂ ਉਨ੍ਹਾਂ ਨੂੰ ਵੀ ਆਰਡਰ ਕਰ ’ਤਾ ਸੀ।

“ਭੂਆ, ਮੇਰਾ ਝੋਲਾ ਫੜਾਈਂ। ਸਕੂਲ ਦਾ ਕੰਮ ਕਰਨੈ।”

“ਬੈਠੀ ਰਹਿ, ਕੁੜੇ। ਮੈਂ ਫੜਾ ਦਿੰਨੀ ਆਂ। ਇਹ ਸਾਡੇ ਘਰ ਵੱਡਾ ਡਿਪਟੀ ਜੰਮ ਪਿਆ।” ਬੀਬੀ ਨੇ ਮੇਰੇ ਮੋਹਰੇ ਝੋਲਾ ਰੱਖਦਿਆਂ ਮੇਰੇ ਸਿਰ ’ਤੇ ਹੱਥ ਮਾਰਿਆ ਸੀ।

“ਆਹੋ, ਮੇਰਾ ਪੁੱਤ ਡਿਪਟੀ ਬਣੂ। ਥਾਣੇਦਾਰਾਂ ਦੇ ਉਤਲਾ ਅਫ਼ਸਰ। ਨਾਲੇ ਤੇਰੇ ਥਾਣੇਦਾਰ ਭਰਾ ਨੂੰ ਵੀ ਪਤਾ ਲੱਗ ਜੂ।” ਭਾਪੇ ਨੇ ਬੀਬੀ ਨੂੰ ਜਚਾਇਆ ਸੀ।

ਭਾਪੇ ਦੀ ਥਾਣੇਦਾਰ ਮਾਮੇ ਨਾਲ ਕਦੇ ਬਣੀ ਨਹੀਂ ਸੀ। ਭਾਪਾ ਉਹਨੂੰ ਸਾਲਾ ਕਰਕੇ ਜਾਣਦਾ ਸੀ ਪਰ ਉਹ ਮੋਹਰੋਂ ਥਾਣੇਦਾਰ ਬਣ ਕੇ ਟੱਕਰਦਾ ਸੀ।

ਉਸ ਦਿਨ ਤੋਂ ਮੇਰਾ ਨਾਂ ਡਿਪਟੀ ਪੈ ਗਿਆ। ਮੇਰਾ ਅਸਲੀ ਨਾ ਜਸਦੀਪ ਭੁਲ ਵਿਸਰ ਗਿਆ। ਨਾਨਕੀਂ ਵਿਆਹ ਜਾਂ ਕਿਸੇ ਹੋਰ ਸਮਾਗਮ 'ਤੇ ਜਾਂਦਾ। ਮੇਰੇ ਬਾਪ ਦੀ ਉਥੇ ਕੋਈ ਵੁੱਕਤ ਨਾ ਹੁੰਦੀ। ਪੁਲਸੀਏ ਮੁਣਸ਼ੀ ਮਾਸੜ ਦੀ ਟੌਹਰ ਹੁੰਦੀ। ਥਾਣੇਦਾਰ ਮਾਮਾ ਤੇ ਮੁਣਸ਼ੀ ਮਾਸੜ ਭਾਪੇ ਨੂੰ ਟਿੱਚਰਾਂ ਕਰੀ ਰੱਖਦੇ। ਨਾਨਕਿਆਂ ਦਾ ਦ੍ਰਿਸ਼ ਫ਼ਿਲਮ ਦੀ ਤਰ੍ਹਾਂ ਘੁੰਮਦਾ। ਮੈਂ ਦੁਖੀ ਹੋ ਜਾਂਦਾ। ਮੇਰੇ ਅੰਦਰ ਡਿਪਟੀ ਬਣਨ ਦਾ ਸੁਪਨਾ ਪਲਣ ਲੱਗਾ। ਮੈਂ ਕਾਲਿਜ ਦਾਖਲਾ ਲਿਆ ਹੋਇਆ ਸੀ। ਭਾਪਾ ਮੈਨੂੰ ਕੰਮ ਕਰਨ ਨੂੰ ਨਾ ਕਹਿੰਦਾ। ਉਹ ਮੈਨੂੰ ਕਿਸੇ ਨਾ ਕਿਸੇ ਤਰ੍ਹਾਂ ਪੜ੍ਹਾਉਣਾ ਚਾਹੁੰਦੇ ਸਨ। ਬੀ ਏ ਕਰਨ ਤੋਂ ਬਾਅਦ ਯੂਨੀਵਰਸਿਟੀ ਐਮ ਏ ਕਰਨ ਲੱਗ ਪਿਆ।

ਮੈਂ ਆਪਣੇ ਦੋਸਤ ਤੋਚੀ ਦਾ ਤੁਹਾਡੇ ਨਾਲ ਜ਼ਿਕਰ ਕੀਤਾ ਸੀ। ਹੈਥੇ ਵੈਨਕੂਵਰ ਰਹਿੰਦਾ। ਇਹ ਮੇਰੇ ਨਾਲ ਪੜ੍ਹਦਾ ਸੀ। ਇਹਨੂੰ ਸਾਰੀਆਂ ਗੱਲਾਂ ਦਾ ਪਤੈ। ਇਹ ਰਮਿੰਦਰ ਦੀ ਮਾਸੀ ਦਾ ਮੁੰਡਾ। ਉਨ੍ਹਾਂ ਨਾਲ ਮੇਰਾ ਮੇਲ ਵੀ ਇਸ ਰਾਹੀਂ ਹੋਇਆ ਸੀ। ਰਮਿੰਦਰ ਦਾ ਪਿਉ ਮੁੱਕ ਗਿਆ ਸੀ। ਉਹਦੀ ਦਾਦੀ, ਮੰਮੀ ਜਗਤਾਰ ਕੌਰ ਤੇ ਛੋਟੀ ਭੈਣ ਗੋਪੀ 'ਕੱਲੀਆਂ ਕਹਿਰੀਆਂ ਜ਼ਨਾਨੀਆਂ ਦਾ ਘਰ ਰਹਿ ਗਿਆ ਸੀ। ਰਮਿੰਦਰ ਦੇ ਤਾਏ ਨੇ ਬੁੜ੍ਹੀ ਤੋਂ ਧੋਖੇ ਨਾਲ ਅੰਗੂਠਾ ਲੁਆ ਕੇ ਸਾਰੀ ਜ਼ਮੀਨ ਆਪਣੇ ਨਾਂ ਲੁਆ ਲਈ ਸੀ। ਤੋਚੀ ਮੈਨੂੰ ਵੀ ਝਗੜੇ ਵੇਲੇ ਨਾਲ ਲੈ ਜਾਂਦਾ ਸੀ। ਕੇਸ ਚਲਦਾ ਰਿਹਾ। ਰਮਿੰਦਰ ਦੇ ਮਾਮਿਆਂ ਨੇ ਬੁੜ੍ਹੀ ਦੇ ਬਿਆਨ ਦੁਆ ਕੇ ਜ਼ਮੀਨ ਦੀ ਅੱਧੋ ਅੱਧ ਵੰਡ ਕਰਾਈ ਸੀ। ਦਾਦੀ ਉਦੋਂ ਦੀ ਇਨ੍ਹਾਂ ਨਾਲ ਰਹਿੰਦੀ ਆ। ਦਾਦੀ ਨੂੰ ਪੋਤੀਆਂ ਵਿਚੋਂ ਪੁੱਤ ਦਿਸਦਾ।

ਯੂਨੀਵਰਸਿਟੀ ਤੋਂ ਪਿੰਡ ਆਉਣਾ। ਸਾਈਕਲ 'ਤੇ ਕਿਤੇ ਜਾਣਾ ਤਾਂ ਕਿਸੇ ਕੁੱਤੇ ਨੇ ਮਗਰ ਭੱਜ ਪੈਣਾ। ਸਰੀਰ ਵਿਚ ਝਹਿਰ ਫੈਲ ਜਾਣੀ।...ਤੂੰ ਕਹਿਣਾ, ਫੇਰ ਕੁੱਤਿਆਂ ਦੀਆਂ ਗੱਲਾਂ ਲੈ ਕੇ ਬਹਿ ਗਿਆ। ਮੈਂ ਕੀ ਕਰਾਂ? ਮੇਰੀ ਜ਼ਿੰਦਗੀ ਵਿਚ ਕੁੱਤਿਆਂ ਦੀ ਇੰਟਰੈਂਸ ਬਹੁਤ ਜ਼ਿਆਦਾ ਆ।

"ਵੇ ਡਿਪਟੀ, ਜ਼ਰਾ ਉੱਠੀਂ। ਵਿਚਾਰੇ ਦਰਵੇਸ਼ਾਂ ਨੂੰ ਬਚਾਈਂ।" ਇਕ ਵਾਰ ਪਿੰਡ ਆਏ ਨੂੰ ਬੀਬੀ ਨੇ ਤਰਲਾ ਲਿਆ ਸੀ। ਸਿਹਤ ਵਿਭਾਗ ਵਾਲੇ ਅਵਾਰਾਂ ਕੁੱਤਿਆਂ ਨੂੰ ਦਵਾਈ ਪਿਲਾ-ਪਿਲਾ ਮਾਰ ਰਹੇ ਸਨ।

"ਇਹ ਤਾਂ ਵਧੀਆ, ਬੀਬੀ। ਕੁਤੀੜ ਨੂੰ ਮੁੱਕਣ ਦੇ। ਐਵੇਂ ਕਿਸੇ ਨੂੰ ਵੱਢਣਗੇ।"

ਮੈਂ ਅਜੇ ਗੱਲ ਪੂਰੀ ਵੀ ਨ੍ਹੀਂ ਸੀ ਕੀਤੀ। ਬੀਬੀ ਬਾਹਰ ਜਾ ਕੇ ਮੁਲਾਜ਼ਮਾਂ ਨੂੰ ਰੋਕਣ ਲੱਗ ਪਈ ਸੀ।

"ਇਹ ਸਾਡੇ ਘਰ ਦੇ ਕੁੱਤੇ ਆ।" ਬੀਬੀ ਨੇ ਸ਼ੇਰੂ ਨੂੰ ਫ਼ੜਕੇ ਅੰਦਰ ਬੰਨ੍ਹ ਲਿਆ ਸੀ।

ਮੈਂ ਬਾਹਰ ਨਿਕਲਿਆ ਤਾਂ ਕੁੱਤੇ ਭੱਜੇ ਜਾ ਰਹੇ ਸਨ। ਨਿਆਈਆਂ ਵਿਚ

ਫੁੜਕ-ਫੁੜਕ ਕੇ ਡਿੱਗ ਰਹੇ ਸਨ। ਕਾਲੂ ਤੇ ਭੂਰਾ ਵੀ ਨਿਆਈਂ ਵਿਚ ਮਰੇ ਪਏ ਸਨ। ਉਹ ਬੀਬੀ ਦੇ ਬਾਹਰ ਨਿਕਲਣ ਤੋਂ ਪਹਿਲਾਂ ਹੀ ਕਾਬੂ ਆ ਗਏ ਸਨ।

ਰਾਤ ਨੂੰ ਰੋਟੀ ਖਾਣ ਲੱਗੇ ਤਾਂ ਸਾਰਾ ਟੱਬਰ ਮਸੋਸਿਆ ਬੈਠਾ ਸੀ। ਮੈਥੋਂ ਰਿਹਾ ਨਾ ਗਿਆ।

"ਸਰਕਾਰ ਆਵਾਰਾ ਕੁੱਤਿਆ ਨੂੰ ਮਾਰੇ ਨਾ ਤਾਂ ਹੋਰ ਕੀ ਕਰੇ?"

"ਇਕ ਤਾਂ ਆਹ ਪਾੜ੍ਹਿਆਂ ਨੇ ਮਾਰ ਲਏ। ਇੱਦਾਂ ਤਾਂ ਐਥੇ ਸਾਡੇ ਅਰਗੇ ਬਥੇਰੇ ਬੰਦੇ ਅਵਾਰਾ ਫਿਰਦੇ ਨੇ। ਉਨ੍ਹਾਂ ਨੂੰ ਵੀ ਸਰਕਾਰ ਮਾਰ ਦਏ। ਉਦਾਂ ਵੀ ਰੋਜ਼ ਤੰਗੀਆਂ ਤੁਰਸ਼ੀਆਂ 'ਚ ਮਰਦੇ ਪਏ ਆ।...ਲੋਕ ਬੁਰਕੀ ਪਾਂਦੇ ਆ। ਭਲਾ ਸਰਕਾਰ ਦੇ ਢਿੱਡ 'ਚੋਂ ਕਾਹਤੋਂ ਸੂਲ ਪੈਂਦਾ।" ਭਾਪਾ ਸ਼ੇਰੂ ਨੂੰ ਬੁਰਕੀਆਂ ਪਾਉਂਦਾ ਗੜਕਿਆ।

"ਸਾਰੀ ਰਾਤ ਸੌਣ ਨਹੀਂ ਦਿੰਦੇ। ਬੋਕ ਅੱਡੀ ਰੱਖਦੇ ਆ। ਕੂਕਾਂ ਮਾਰ-ਮਾਰ ਕੇ ਅਸਮਾਨ ਪਾੜ ਦਿੰਦੇ ਨੇ।" ਮੈਂ ਨੀਂਦ ਤੋਂ ਦੁੱਖੀ ਹੋਏ ਨੇ ਕਿਹਾ ਸੀ।

"ਕਾਕਾ, ਇਹ ਐਵੇਂ ਨ੍ਹੀਂ ਰੋਂਦੇ। ਇਹ ਦਰਵੇਸ਼ ਹੁੰਦੇ ਆ। ਰਹਿਬਰ ਦੇ ਦਰ ਦੇ ਸਾਧੂ ਸੰਤ। ਜਦੋਂ ਕੋਈ ਮਰਨ ਲੱਗਦਾ। ਇਨ੍ਹਾਂ ਨੂੰ ਪਹਿਲਾਂ ਖ਼ਬਰ ਹੁੰਦੀ ਆ। ਬੰਦੇ ਨੂੰ ਲੈਣ ਆਏ ਯਮ ਇਨ੍ਹਾਂ ਨੂੰ ਦਿਸ ਪੈਂਦੇ ਨੇ। ਇਹ ਤਾਂ ਮੌਤ ਤਾ ਸੁਨੇਹਾ ਦਿੰਦੇ ਨੇ।"

ਮੈਂ ਭਾਪੇ ਦੀ ਗੱਲ ਸੁਣ ਕੇ ਹੱਸ ਪਿਆ ਸੀ। ਉਸੇ ਵੇਲੇ ਗੁਆਂਢ 'ਚੋਂ ਮਾਸਟਰ ਬੋਲ ਪਿਆ-

"ਵੀਰਾ, ਇਹ ਤਾਂ ਠੰਡ ਦੇ ਮਾਰੇ ਰੋਂਦੇ ਨੇ ਜਾਂ ਭੁੱਖੇ ਤਿਹਾਏ। ਅੰਦਰਾਂ ਵਿਚ ਵੜਕੇ ਮਾਲਕਾਂ ਨਾਲ ਸੌਣ ਵਾਲੇ ਕੁੱਤੇ ਕਦੇ ਰੋਂਦੇ ਦੇਖੇ ਆ?"

"ਨਾ ਤੁਸੀਂ ਕਾਹਤੋਂ ਨੀ ਕੁੱਤੇ ਰੱਖਦੇ।?" ਮੈਂ ਭਾਪੇ ਨੂੰ ਪੁੱਛਿਆ ਸੀ।

"ਕੁੱਤੇ ਰੱਖਣੇ ਹੁੰਦੇ ਆ, ਜ਼ਮੀਨਾਂ ਜਾਇਦਾਦਾਂ ਆਲਿਆਂ ਨੇ। ਅਸੀਂ ਵਟਾਈ 'ਤੇ ਖੇਤੀ ਕਰਨ ਆਲਿਆਂ ਨੇ ਕਿੱਥੋਂ ਰੱਖ ਲੈਣੇ ਆਂ। ਜਿਨ੍ਹਾਂ ਨੂੰ ਕਰਜ਼ਾ ਦੱਬੀ ਰੱਖਦਾ ਆ। ਨਿਆਣੇ ਵਿਆਹੁਣ ਆਲੇ ਪਏ ਆ ਤੇ...।" ਭਾਪਾ ਪ੍ਰੋਪਰਟੀਲੈੱਸ ਲੋਕਾਂ ਦਾ ਰੋਣਾ ਲੈ ਕੇ ਬਹਿ ਗਿਆ ਸੀ।

ਮੇਮ ਸਾਹਿਬਾ, ਦਰਅਸਲ ਸਾਡੇ ਰਾਜਿਆਂ ਨੇ ਪੰਡਤਾਂ ਤੇ ਪ੍ਰੋਹਤਾਂ ਰਾਹੀਂ ਲੋਕਾਂ ਨੂੰ ਇਥੇ ਕੁ ਰੱਖਿਆ ਹੋਇਆ। ਉਦਾਂ ਕੁੱਤਿਆ ਨੂੰ ਯਮ ਨ੍ਹੀ ਦਿਖਦੇ। ਬਿਪਤਾ ਦਿਖ ਪੈਂਦੀ ਆ। ਕਬੀਲਾ ਯੁੱਗ ਵਿਚ ਕੁੱਤਾ ਕਬੀਲੇ ਅੱਗੇ ਚੱਲਦਾ ਸੀ ਪਰ ਸਾਡੇ ਇਨ੍ਹਾਂ ਬਾਪੂਆਂ ਨੂੰ ਕੌਣ ਸਮਝਾਵੇ। ਭਾਪਾ ਤਾਂ ਸੀ ਵੀ ਅੱਖੜ ਸੁਭਾਅ ਦਾ। ਪਿੰਡ ਵਿਚ ਆਏ ਥਾਣੇਦਾਰ ਦੇ ਗਲ ਪੈ ਗਿਆ ਸੀ। ਥਾਣੇਦਾਰ ਲੰਬੜਾਂ ਦਾ ਪੱਖ ਪੂਰਦਾ ਸੀ। ਉਨ੍ਹਾਂ ਦੇ ਮੁੰਡੇ ਨੇ ਸਾਡੇ ਸ਼ਰੀਕੇ ਵਿਚੋਂ ਕੁੜੀ ਦੀ ਖਿੱਚ ਧੂਹ ਕੀਤੀ ਸੀ। ਭਾਪੇ ਦੀ ਥਾਣੇਦਾਰ ਨਾਲ ਚੰਗੀ ਤੂੰ-ਤੂੰ ਮੈਂ-ਮੈਂ ਹੋਈ ਸੀ।

"ਤੇਰੇ ਅਰਗਾ ਥਾਣੇਦਾਰ ਮੇਰਾ ਸਾਲਾ। ਥਾਣੇਦਾਰਾਂ ਨੂੰ ਤਾਂ ਮੈਂ ਜਾਣਦਾ ਨੀਂ...।"

ਮੈਂ ਯੂਨੀਵਰਸਿਟੀ ਸੀ। ਅਗਲੇ ਹਫ਼ਤੇ ਪਿੰਡ ਆਏ ਨੂੰ ਝੜਪ ਬਾਰੇ ਪਤਾ

ਲੱਗਾ ਸੀ। ਮੈਂ ਭਾਪੇ ਨੂੰ ਬਥੇਰਾ ਸਮਝਾਇਆ ਪਰ ਉਹ ਤਪਿਆ ਪਿਆ ਸੀ।

"ਤੂੰ ਪੜ੍ਹ ਲਿਖ ਕੇ ਡਿਪਟੀ ਲੱਗ। ਮੈਂ ਇਨ੍ਹਾਂ... ਨੂੰ ਦੱਸੂ।"

ਅਗਲੇ ਹਫ਼ਤੇ ਮੈਂ ਤੇ ਤੋਚੀ ਉਸਦੀ ਮਾਸੀ ਦੇ ਘਰ ਚਲੇ ਗਏ ਸੀ। ਮੈਂ ਵੀ ਤੋਚੀ ਦੇ ਰੀਸੇ ਜਗਤਾਰ ਕੌਰ ਨੂੰ ਮਾਸੀ ਕਹਿੰਦਾ ਸੀ। ਸਵੇਰੇ ਸੁੱਤਿਆਂ ਪਿਆਂ ਨੂੰ ਮਨਹੂਸ ਖ਼ਬਰ ਨੇ ਦਬੋਚ ਲਿਆ ਸੀ। ਪਿੰਡ ਪੁੱਜੇ ਤਾਂ ਬੀਬੀ, ਭਾਪਾ, ਭੈਣ, ਭਰਾ ਤੇ ਸ਼ੇਰੂ ਦੀਆਂ ਲਾਸ਼ਾਂ ਵਿਛੀਆਂ ਪਈਆਂ ਸਨ। ਗੁਆਂਢੀ ਮਾਸਟਰ ਨੇ ਨੀਵੀਂ ਪਾ ਲਈ ਸੀ।

"ਡਿਪਟੀ ਪੁੱਤਰਾ, ਮਾਫ਼ ਕਰਨਾ। ਅਸੀਂ ਵੀਰੇ ਹੁਰਾਂ ਨੂੰ ਬਚਾ ਨ੍ਹੀ ਸਕੇ। ਹਥਿਆਰਾਂ ਅੱਗੇ ਬੇਵੱਸ ਸੀ। ਸ਼ੇਰੂ ਨੇ ਪੂਰਾ ਮੁਕਾਬਲਾ ਕੀਤਾ। ਜੇ ਅਸੀਂ ਵੀ ਕਰਦੇ ਤਾਂ ਸ਼ੇਰੂ ਵਾਂਗ...।" ਮਾਸਟਰ ਤੋਂ ਅੱਗੇ ਬੋਲਿਆ ਨਾ ਗਿਆ।

–"ਦੇਸੀ ਸ਼ਰਾਬ ਕੱਢ ਕੇ ਵੇਚਦੇ ਸੀ। ਬਾਬਿਆਂ ਨੇ ਸੋਧ 'ਤੇ।"

–"ਮਾਵਾਂ ਧੀਆਂ ਦਾ ਚਾਲ ਚਲਣ ਠੀਕ ਨ੍ਹੀਂ ਸੀ। ਧੰਦਾ ਕਰਦੀਆਂ ਸੀ। ਅਗਲਿਆਂ ਨੇ ਫਤਵਾ ਜਾਰੀ ਕੀਤਾ ਹੋਇਆ। ਬਦਚਲਣਾਂ ਨੂੰ ਨ੍ਹੀਂ ਬਖ਼ਸ਼ਦੇ।"

–"ਹਾਂਅ...। ਖ਼ਬਰੇ ਥਾਣੇਦਾਰ ਨੇ ਅੱਤਵਾਦੀਆਂ ਨੂੰ ਕਹਿ ਕੇ ਚੁਕਾ ਤੇ ਜਾਂ ਕਾਲੀਆਂ ਬਿੱਲੀਆਂ ਤੋਂ।"

ਜਿੰਨੇ ਮੂੰਹ ਉਨ੍ਹੀਆਂ ਗੱਲਾਂ ਸਨ। ਮੈਂ ਅੱਜ ਤੱਕ ਨੀ ਕਾਤਲਾਂ ਦਾ ਪਤਾ ਲਾ ਸਕਿਆ। ਜਿਵੇਂ ਪੰਜਾਬ ਦੇ ਲੋਕਾਂ ਨੂੰ ਪਤਾ ਹੀ ਨਹੀਂ ਲੱਗ ਸਕਿਆ ਕਿ ਦੋ ਦਹਾਕੇ ਉਨ੍ਹਾਂ ਨਾਲ ਕੌਣ ਖੇਡਦਾ ਰਿਹਾ। ਮੈਂ ਇਕੱਲਾ ਰਹਿ ਗਿਆ ਸੀ। ਮੇਰੇ ਅੰਦਰ ਦਹਿਸ਼ਤ ਨਾਲ ਕਾਂਬਾ ਛਿੜ ਜਾਂਦਾ। ਮੈਂ ਕੀ ਕਰਦਾ? ਪਤਾ ਨਹੀਂ ਲੱਗਦਾ ਸੀ। ਅੱਭੜਵਾਹੇ ਉਠ ਕੇ ਚੀਕਾਂ ਮਾਰਨ ਲੱਗ ਪੈਂਦਾ ਸੀ।

...ਮੇਰੀ ਉਦੋਂ ਕੀ ਹਾਲਤ ਹੋਏਗੀ। ਇਸ ਗੱਲੋਂ ਅੰਦਾਜ਼ਾ ਲਾ ਲਓ। ਦੋ ਘੰਟੇ ਤੋਂ ਸੁੰਨ ਹੋਇਆ ਬੈਠਾ। ਇਕ ਅੱਖਰ ਨ੍ਹੀਂ ਲਿਖ ਹੋਇਆ। ਜੇ ਤੂੰ ਮੇਰੇ ਕੋਲ ਹੁੰਦੀ। ਮੇਰਾ ਦੁੱਖ ਵੰਡਾਉਂਦੀ। ਆਪਣੇ ਜੀਆਂ ਦੀਆਂ ਢੇਰ ਸਾਰੀਆਂ ਗੱਲਾਂ ਤੇਰੇ ਨਾਲ ਕਰਦਾ। ਉੱਡ ਕੇ ਆ ਜਾਹ। ਆਪਣੀਆਂ ਦਰਦ ਕਹਾਣੀਆਂ ਸੁਣਾਊਂਗਾ।

ਕੱਲ੍ਹ, ਮੈਂ ਪਿੰਡ ਗਿਆ ਸੀ। ਖੰਡਰ ਬਣੇ ਘਰ ਨੂੰ ਦੇਖ ਕੇ ਹੌਲ ਪਿਆ ਸੀ। ਮੈਂ ਸਾਰਾ ਦਿਨ ਗੁੰਮ ਗਏ ਚਿਹਰੇ ਤਲਾਸ਼ਦਾ ਰਿਹਾ। ਪਿੰਡ ਛੱਡਣ ਤੋਂ ਬਾਅਦ ਪਹਿਲੀ ਵਾਰ ਪਿੰਡ ਗਿਆ ਸੀ। ਮੇਰੀ ਐਮ ਏ ਛੁੱਟ ਗਈ ਸੀ। ਬਾਪੂ ਦਾ ਸੁਪਨਾ...। ਮੈਂ ਉਸ ਪਿੰਡ ਵਿਚ ਨਹੀਂ ਸੀ ਰਹਿਣਾ ਚਾਹੁੰਦਾ। ਜਿਸ ਪਿੰਡ ਦੇ ਲੋਕ ਸੁਸਰੀ ਵਾਂਗ ਸੌਂ ਗਏ ਸਨ। ਘੁੱਗ ਵਸਦੇ ਘਰ ਨੂੰ ਉੱਜੜ ਹੁੰਦਾ ਦੇਖਦੇ ਰਹੇ ਸਨ। ਮੇਰੇ ਅੰਦਰ ਦਹਿਸ਼ਤ...। ਤੋਚੀ ਮੈਨੂੰ ਸ਼ਹਿਰ ਲੈ ਆਇਆ ਸੀ। ਇਥੇ ਮਾਸੀ ਜਗਤਾਰ ਕੌਰ ਨੇ ਅਧੂਰੀ ਕੋਠੀ ਪਾ ਕੇ ਛੱਡੀ ਹੋਈ ਸੀ। ਜ਼ਮੀਨੀ ਝਗੜੇ ਤੋਂ ਬਾਅਦ ਉਨ੍ਹਾਂ ਪਿੰਡ ਛੱਡਣ ਦਾ ਫ਼ੈਸਲਾ ਲੈ ਲਿਆ ਸੀ। ਪੈਸਿਆਂ ਦੀ ਘਾਟ ਕਾਰਨ ਕੋਠੀ ਅੱਧ ਵਿਚਾਲੇ ਲਟਕ ਰਹੀ ਸੀ। ਇਕ ਕਮਰਾ ਪੂਰੀ ਤਰ੍ਹਾਂ ਤਿਆਰ ਸੀ। ਮੈਂ ਉੱਥੇ ਰਹਿਣ ਲੱਗ ਪਿਆ। ਤੋਚੀ ਯੂਨੀਵਰਸਿਟੀ

ਤੋਂ ਆ ਜਾਂਦਾ। ਬਹੁਤਾ ਮੇਰੇ ਕੋਲ ਰਹਿੰਦਾ। ਤੇਰੇ ਦੇਸ਼ ਵਿਆਹਿਆ ਹੋਇਆ ਸੀ। ਐਸ਼ ਕਰਦਾ ਸੀ। ਮੇਰੇ ਸਾਹਮਣੇ ਮੇਰਾ ਭਵਿੱਖ ਧੁੰਦਲਾ ਸੀ। ਨ੍ਹੇਰਾ ਈ ਨ੍ਹੇਰਾ। ਮੈਨੂੰ ਟੱਬਰ ਦੇ ਕਤਲਾਂ ਦੇ ਇਵਜ਼ ਵਜੋਂ ਸਿਪਾਹੀ ਦੀ ਨੌਕਰੀ ਮਿਲ ਰਹੀ ਸੀ। ਕਿੱਥੇ ਡਿਪਟੀ ਤੇ ਕਿੱਥੇ ਸਿਪਾਹੀ। ਉਸੇ ਥਾਣੇਦਾਰ ਨੂੰ ਸਲੂਟ ਮਾਰਨੇ ਪੈਣੇ ਸਨ। ਮੈਂ ਆਪਣੇ ਆਪ ਨੂੰ ਖੜ੍ਹਾ ਕੀਤਾ। ਬੈਂਕ ਦਾ ਟੈਸਟ ਦਿੱਤਾ। ਟੈਸਟ ਕਲੀਅਰ ਕਰਕੇ ਕਲਰਕ ਲੱਗ ਗਿਆ ਪਰ ਮੈਂ ਅੱਜ ਤੱਕ ਨੌਕਰੀ ਨੂੰ ਮਨੋਂ ਸਵੀਕਾਰ ਨਹੀਂ ਕੀਤਾ। ਮੇਰੇ ਅੰਦਰ ਯੁੱਧ ਚਲ ਰਿਹੈ। ਮੇਰੇ ਸਾਹਮਣੇ ਬਾਪੂ ਆ ਖੜ੍ਹਦੈ। ਉਹਦੇ ਮੱਥੇ ਦੀਆਂ ਤਿਊੜੀਆਂ...ਕਾਤਲ ਜਾਂ ਧਤਲਿਆਂ ਦਾ ਡੱਬੂ...। ਮੇਰੇ ਜ਼ਿਹਨ ਵਿਚ ਖੌਰੂ ਪਾਈ ਰੱਖਦੇ ਆ। ਹਿੰਦੁਸਤਾਨ ਵਿਚ ਪਤਾ ਨ੍ਹੀ ਹਰ ਰੋਜ਼ ਕਿੰਨੇ ਲੋਕਾਂ ਦੇ ਸੁਪਨਿਆਂ ਦਾ ਕਤਲ ਹੁੰਦੈ। ਡਾਰਲਿੰਗ, ਮੈਨੂੰ ਜਲਦੀ ਬੁਲਾ ਲੈ। ਮੇਰਾ ਇਥੇ ਸਾਹ ਘੁੱਟਦੈ।

ਘਰ ਦੀ ਹਾਲਤ ਮੈਂ ਬਿਆਨ ਨ੍ਹੀਂ ਕਰ ਸਕਦਾ। ਜੇ ਕੋਲ ਮੂਵੀ ਕੈਮਰਾ ਹੁੰਦਾ। ਤੈਨੂੰ ਸ਼ੂਟ ਕਰਕੇ ਭੇਜਦਾ। ਪਿੰਡ ਦੇ ਲੋਕੀਂ ਅਫ਼ਸੋਸ ਕਰਨ ਆਏ ਸਨ। ਬਾਬਿਆਂ ਦੇ ਹਮਦਰਦ ਗੁਰਦੁਆਰੇ ਲਈ ਥਾਂ ਦਾਨ ਕਰਨ ਨੂੰ ਕਹਿੰਦੇ ਸਨ। ਮੈਂ ਨਾਂਹ ਕਰ ਤੀ। ਮਾਸਟਰ ਨੂੰ ਕਹਿ ਆਇਆ–

"ਮਾਸਟਰ ਜੀ, ਲਾਇਬ੍ਰੇਰੀ ਬਣਾ ਦਿਉ। ਮੈਂ ਜਲਦੀ ਕੈਨੇਡਾ ਚਲੇ ਜਾਣਾ। ਜਿੰਨਾ ਖ਼ਰਚ ਹੋਇਆ, ਭੇਜ ਦਿਊਂਗਾ। ਹਰ ਸਾਲ ਦਸ ਹਜ਼ਾਰ ਰੁਪਿਆ ਵੱਖਰਾ ਭੇਜਿਆ ਕਰਾਂਗਾ।"

ਉਮੀਦ ਹੈ...ਤੂੰ ਮੇਰੇ ਇਸ ਫ਼ੈਸਲੇ 'ਤੇ ਫੁੱਲ ਚੜ੍ਹਾਏਂਗੀ। ਸ਼ਾਬਾਸ਼ੇ ਦਏਂਗੀ। ਅੱਛਾ...।

ਤੇਰਾ ਆਪਣਾ,
ਡਿਪਟੀ।

ਡਾਰਿਲੰਗ,

ਤੂੰ ਚੰਗੀ ਏਂ। ਮੈਂ ਇਹ ਸੋਚਿਆ ਵੀ ਨ੍ਹੀਂ ਸੀ ਕਿ ਤੂੰ ਐਨੇ ਮੋਹ ਨਾਲ ਮੇਰਾ ਲਿਖਿਆ ਊਲ–ਜਲੂਲ ਪੜ੍ਹੇਂਗੀ। ਫੇਰ ਖ਼ਤ ਲਿਖੇਂਗੀ। ਹੋਰ ਲਿਖਣ ਲਈ ਕਹੇਂਗੀ। ਢੇਰ ਸਾਰੇ ਸਵਾਲ ਕਰੇਂਗੀ। ਮੈਂ ਇਹ ਸਾਰਾ ਲਿਖੂੰਗਾ। ਜ਼ਖ਼ਮਾਂ ਦੇ ਰਸਤਿਓਂ ਲੰਘਣਾ ਪੈਣੈ। ਆਖ਼ਰ ਮੇਰੀ ਹੀਰ ਸਲੇਟੀ ਦੀਆਂ ਪੁੱਛਾਂ ਨੇ।

"ਅੱਖ ਮੇਰੇ ਯਾਰ ਦੀ ਦੁਖੇ, ਲਾਲੀ ਮੇਰੀਆਂ ਅੱਖਾ ਦੇ ਵਿਚ ਰੜਕੇ।" ਤੇਰੇ ਇਸ ਸੰਵਾਦ ਨੇ ਮੈਨੂੰ ਸਕੂਨ ਦਿੱਤੈ। ਰਮਿੰਦਰ ਤੇ ਮਾਸੀ ਦੇ ਬੋਲ ਤੜਫਾਉਂਦੇ ਨੇ। ਉਨ੍ਹਾਂ ਦੀਆਂ ਯਾਦਾਂ ਹਾਂਟ ਕਰਦੀਆਂ ਨੇ।

ਤੋਚੀ ਕੈਨੇਡਾ ਚਲੇ ਗਿਆ ਸੀ। ਉਹਦੇ ਜਾਣ ਤੋਂ ਚਾਰ ਕੁ ਮਹੀਨੇ ਬਾਅਦ ਮਾਸੀ ਹੁਰਾਂ ਵੀ ਸ਼ਹਿਰ ਰਹਿਣ ਦਾ ਮਨ ਬਣਾ ਲਿਆ ਸੀ।

"ਕਾਕਾ, ਅਸੀਂ ਇਥੇ ਰਹਿਣਾ ਚਾਹੁੰਦੀਆਂ।"

"ਮਾਸੀ ਜੀ, ਤੁਹਾਡਾ ਘਰ ਆ। ਪੁੱਛਣ ਦੀ ਕੀ ਲੋੜ ਆ?" ਮੈਂ ਮਾਸੀ ਦੇ

ਪੁੱਛਣ ’ਤੇ ਹੈਰਾਨ ਸੀ।

“ਨ੍ਹੀਂ। ਹੁਣ ਇਹ ਘਰ ਤੇਰਾ ਵੀ ਆ। ਨਾਲੇ ਜੇ ਤੂੰ ਇਥੇ ਰਹੇਂਗਾ, ਅਸੀਂ ਤਾਂ ਆਣਾ। ’ਕੱਲੀਆਂ ਕਹਿਰੀਆਂ ਜ਼ਨਾਨੀਆਂ ਸ਼ਹਿਰ ਵਿਚ...। ਤੌਬਾ-ਤੌਬਾ।”

“ਆ ਜਾਓ। ਮੈਂ ਤੁਹਾਨੂੰ ਸੈੱਟ ਕਰਕੇ ਚਲਾ ਜਾਊਂਗਾ।”

“ਸੈੱਟ ਹੋਈਏ ਜਾਂ ਨਾ ਹੋਈਏ। ਤੂੰ ਸਾਡੇ ਵਿਚ ਰਹੇਂਗਾਂ।” ਰਮਿੰਦਰ ਨੇ ਜ਼ੋਰ ਦੇ ਕੇ ਕਿਹਾ ਸੀ।

ਅਗਲੇ ਦਿਨ ਸਮਾਨ ਦਾ ਭਰਿਆ ਟਰੱਕ ਆ ਗਿਆ ਸੀ। ਗੋਪੀ ਹੱਥ ’ਚ ਕੁੱਤੇ ਦੀ ਸੰਗਲੀ ਫੜੀ ਕੁੱਤੇ ਸਮੇਤ ਉੱਤਰੀ ਸੀ। ਮੈਂ ਕੁੱਤੇ ਤੋਂ ਪਾਸੇ ਹੋ ਗਿਆ। ਉਹ ਚਾਰੇ ਹੱਸ ਪਈਆਂ। ਸਮਾਨ ਲਾਹ ਕੇ ਅੰਦਰ ਰੱਖ ਲਿਆ।

ਸਭ ਤੋਂ ਪਹਿਲਾਂ ਕੰਮ ਕੋਠੀ ਕੰਪਲੀਟ ਕਰਨ ਦਾ ਕੀਤਾ।

ਗੋਪੀ ਪਲੱਸ ਵੰਨ ਦੀ ਵਿਦਿਆਰਥਣ ਸੀ। ਸਾਰੀਆਂ ਨਿਆਣਿਆਂ ਵਾਲੀਆਂ ਆਦਤਾਂ। ਕੁੱਤੇ ਟਾਈਗਰ ਨਾਲ ਖੇਡੀ ਜਾਣਾ। ਜਾਂ ਮੇਰੇ ਨਾਲ। ਮਾਸੀ ਨੇ ਦਬਕ ਕੇ ਪੜ੍ਹਨ ਲਈ ਮੇਰੇ ਮੋਹਰੇ ਬਿਠਾ ਦੇਣੀ। ਉਹਨੇ ਥੋੜ੍ਹਾ ਚਿਰ ਪੜ੍ਹਨਾ। ਫੇਰ ਖੇਡਣ ਲੱਗ ਪੈਣਾ।

“ਤੁਹਾਨੂੰ ਬੜਾ ਸੋਹਣਾ ਪਤੈ। ਮੇਰਾ ਪੜ੍ਹਾਈ ’ਚ ਹੱਥ ਤੰਗ ਆ।”

ਵੱਡੀ ਰਮਿੰਦਰ ਪੜ੍ਹਨ ਨੂੰ ਚੰਗੀ ਸੀ। ਬੀ.ਏ. ਪਾਰਟ ਵੰਨ ਕਰ ਰਹੀ ਸੀ। ਕਈ ਵਾਰੀ ਮਾਸੀ ਕੁੜੀਆਂ ਨੂੰ ਪੜ੍ਹਨ ਤੋਂ ਹਟਾਉਣ ਦਾ ਫ਼ੈਸਲਾ ਕਰ ਲੈਂਦੀ।

“ਕਾਕਾ, ਜਿਨ੍ਹਾਂ ਕੁੜੀਆਂ ਦੇ ਭਰਾ ਜਾਂ ਪਿਉ ਨ੍ਹੀਂ ਹੁੰਦੇ। ਉਨ੍ਹਾਂ ਦਾ ਰੱਬੇ ਰਾਖਾ। ਇਸ ਦੇਸ਼ ਵਿਚ ਰੋਜ਼ ’ਕੱਲੀਆਂ ਕਹਿਰੀਆਂ ਕੁੜੀਆਂ’ ਨਾਲ ਕੀ ਵਾਪਰਦਾ। ਦੱਸ ਨੀਂ ਸਕਦੀ।”

ਮੈਨੂੰ ਇਹ ਸੁਣ ਕੇ ਬੜਾ ਧੱਕਾ ਲੱਗਾ ਸੀ। ਮੈਂ ਕੁੜੀਆਂ ਨੂੰ ਪੜ੍ਹਾਉਣ ਦੀ ਧਾਰ ਲਈ। ਉਨ੍ਹਾਂ ਦੇ ਕਈ ਸ਼ੰਕੇ ਦੂਰ ਹੋ ਗਏ। ਤੋਚੀ ਕੈਨੇਡਾ ਤੋਂ ਫੋਨ ਕਰ ਲੈਂਦਾ। ਮੈਂ ਘਰ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਸਾਂਭ ਲਈਆਂ ਸਨ। ਡਿਊਟੀ ਤੋਂ ਬਾਅਦ ਘਰੇਲੂ ਕੰਮਾਂ ਵਿਚ ਖੁੱਭਿਆ ਰਹਿੰਦਾ। ਕੋਠੀ ਦਾ ਸਾਰਾ ਕੰਮ ਕਰਾਇਆ। ਘਰ ਦੇ ਕੰਮ ਉਹ ਕਰਦੀਆਂ ਤੇ ਬਾਹਰ ਦੇ ਮੈਂ। ਉਹ ਖੁਸ਼ ਨਜ਼ਰ ਆਉਂਦੀਆਂ। ਮੁਹੱਲੇ ਵਾਲਿਆਂ ਨੂੰ ਮਾਸੀ ਨੇ ਸਾਫ਼ ਕਹਿਤਾ-

“ਮੈਂ ਆਪਣਾ ਭਾਣਜਾ ਅਡੋਪਟ ਕਰ ਲਿਆ।”

ਮਾਸੀ ਜਗਤਾਰ ਕੌਰ ਬਿਜਲੀ ਬੋਰਡ ਵਿਚ ਕਲਰਕ ਸੀ। ਮਾਸੜ ਜੇ ਈ ਹੁੰਦਾ ਸੀ। ਮਾਸੀ ਜੀ ਡਿਊਟੀ ਤੋਂ ਬਾਅਦ ਘਰ ਆ ਕੇ ਅਰਾਮ ਕਰਦੇ ਜਾਂ ਪਾਠ ਕਰਦੇ ਰਹਿੰਦੇ। ਘਰ ਦਾ ਸਾਰਾ ਕੰਮ ਦਾਦੀ ਜੀ ਤੇ ਗੋਪੀ ਕਰਦੀਆਂ। ਰਮਿੰਦਰ ਨੇ ਪੜ੍ਹਨਾ ਹੁੰਦਾ। ਜਾਂ ਹੁਕਮ ਚਲਾਉਣਾ ਹੁੰਦਾ। ਮੈਨੂੰ ਲੱਗਣ ਲੱਗਾ ਕਿ ਅਸਲ ਵਿਚ ਡਿਪਟੀ ਇਹ ਆ, ਮੈਂ ਨ੍ਹੀਂ। ਗੋਪੀ ਵਿਚਾਰੀ ਦੀ ਸ਼ਾਮਤ ਆਈ ਰਹਿੰਦੀ।

ਮਾਸੀ ਬੈੱਡ ਤੇ ਚੁੱਪ-ਚਾਪ ਪਏ ਰਹਿੰਦੇ। ਉਹ ਅੰਦਰੋਂ ਟੁੱਟੇ ਹੋਏ ਸਨ। ਮਾਸੜ

ਦੀ ਮੌਤ ਨੇ ਉਨ੍ਹਾਂ ਨੂੰ ਰੋਗਣ ਬਣਾ 'ਤਾ ਸੀ। ਨਾਲੇ ਉਦੋਂ ਉਮਰ ਵੀ ਕੀ ਸੀ ? ਗੋਪੀ ਛੇ ਮਹੀਨੇ ਦੀ ਸੀ। ਸਮਾਜੀ ਬੰਧਨਾਂ ਨੇ ਦੂਜਾ ਵਿਆਹ ਵੀ ਨ੍ਹੀਂ ਹੋਣ ਦਿੱਤਾ ਸੀ। ਘਰ ਵਿਚ ਕੋਈ ਬੰਦਾ ਤਾਂ ਦੀਹਦਾ ਨ੍ਹੀਂ ਸੀ। ਉਨ੍ਹਾਂ ਦਾ ਹਮੇਸ਼ਾ ਬਲੱਡ ਪ੍ਰੈਸ਼ਰ ਹਾਈ ਰਹਿੰਦਾ।

"ਤੁਸੀਂ ਭੁੱਲਦੇ ਕਿਉਂ ਨ੍ਹੀਂ ? ਮੇਰੇ ਵੱਲ ਦੇਖੋ। ਜਿਹਦਾ ਕੋਈ ਬਚਿਆ ਨ੍ਹੀਂ।" ਮੇਰੀ ਗੱਲ ਸੁਣ ਕੇ ਉਹ ਗੁੰਗੇ ਹੋ ਜਾਂਦੇ। ਅੱਖਾਂ 'ਚ ਅੱਥਰੂ ਵਹਿ ਤੁਰਦੇ।

"ਬੰਦਾ ਬੰਦੇ ਨੂੰ ਭੁੱਲ ਜਾਂਦਾ। ਉਹਦੇ ਕੀਤੇ ਕੰਮਾਂ ਨੂੰ ਜਾਂ ਰਹਿ ਗਏ ਕੰਮਾਂ ਨੂੰ ਰੋਂਦਾ।" ਗੁਆਂਢੀ ਮਾਸਟਰ ਆ ਹਾਜ਼ਰ ਹੁੰਦਾ।

ਮੈ ਜਿਉਣ ਲਈ ਜ਼ੋਰ ਪਾਉਂਦਾ। ਕੁੜੀਆਂ ਦਾ ਵਾਸਤਾ ਦਿੰਦਾ। ਉਹ ਐਕਸੀਡੈਂਟ ਦੀਆਂ ਗੱਲਾਂ ਲੈ ਕੇ ਬਹਿ ਜਾਂਦੇ।

"ਤੇਰਾ ਮਾਸੜ ਰੱਬ ਦੀ ਰਜ਼ਾ ਵਿਚ ਰਹਿਣ ਵਾਲਾ ਬੰਦਾ ਸੀ। ਉਹ ਗੁਰਦੁਆਰਿਆਂ ਦੇ ਦਰਸ਼ਨ ਬੜੇ ਕਰਦੇ ਸੀ। ਜਥੇਦਾਰ ਸੇਵਕ ਸੁੰਹ ਗੁਰਧਾਮਾਂ ਦੀ ਯਾਤਰਾ ਲਈ ਸੰਗਤ ਲੈ ਕੇ ਗਿਆ ਸੀ। ਦੋਨੋਂ ਕੁੜੀਆਂ ਇਨ੍ਹਾਂ ਦੀ ਦਾਦੀ ਕੋਲ ਛੱਡੀਆਂ। ਮੈਂ ਵੀ ਨਾਲ ਚੱਲ ਪਈ। ਗੱਡੀ ਨੰਦੇੜ ਸਾਹਿਬ ਨੂੰ ਚੱਲੀ ਸੀ। ਪਹਾੜਾਂ 'ਤੇ ਮੋੜਾਂ ਤੋਂ ਡਰ ਆਵੇ। ਅੱਖ ਝਪਕਦਿਆਂ ਗੱਡੀ ਟਕਰਾ ਗਈ। ਪੈਂਤੀ ਬੰਦੇ ਥਾਂ 'ਤੇ ਈ...। ਮੈਂ ਵਾਹਿਗੁਰੂ ਦੀਆਂ ਬਥੇਰੀਆਂ ਅਰਜੋਈਆਂ ਕੀਤੀਆਂ ਪਰ ਹੋਣੀ ਨੂੰ ਕੌਣ ਟਾਲੇ।" ਮਾਸੀ ਦੀਆਂ ਅੱਖਾਂ ਵਿਚ ਪਰਲ-ਪਰਲ ਅੱਥਰੂ ਵਹਿ ਗਏ ਸਨ।

"ਮੰਮੀ...?" ਰਮਿੰਦਰ ਗੁੱਸੇ ਵਿਚ ਗੜਕੀ ਸੀ।

"ਭੂਤੂ, ਦਫ਼ਾ ਹੋ ਜਾਹ ਇਥੋਂ। ਮੇਰੀ ਅੰਮਾ ਦੀ ਜਾਨ ਲਏਂਗਾ।" ਰਮਿੰਦਰ ਦੀਆਂ ਨਾਸਾਂ ਫੁੱਲ ਗਈਆਂ ਸਨ।

ਮਾਸੀ ਜੀ ਬੈੱਡ 'ਤੇ ਪੈ ਗਏ। ਫ਼ੇ' ਬੇਸੁਰਤ ਹੋ ਗਏ। ਦਾਦੀ ਜੀ ਤੇਲ ਚੁੱਕ ਲਿਆਏ। ਰਮਿੰਦਰ ਤੇ ਗੋਪੀ ਉਨ੍ਹਾਂ ਦੇ ਪੈਰਾਂ ਦੀਆਂ ਤਲੀਆਂ ਝੱਸਣ ਲੱਗ ਪਈਆਂ। ਅੱਧੇ ਘੰਟੇ ਬਾਅਦ ਸੈੱਟ ਹੋਏ ਤਾਂ ਮੈਂ ਡਾਕਟਰ ਦੇ ਲੈ ਗਿਆ ਸੀ।

ਮੈਂ ਘਰ ਆਉਣਾ। ਸੜਕ ਤੋਂ ਹੀ ਸਕੂਟਰ ਦਾ ਹਾਰਨ ਵਜਾਉਣਾ ਸ਼ੁਰੂ ਕਰ ਦੇਣਾ। ਟਾਈਗਰ ਨੇ ਭੱਜੇ ਨੇ ਆਉਣਾ। ਉਹਨੂੰ ਹਾਰਨ ਦੀ ਐਨੀ ਪਛਾਣ ਸੀ ਕਿ ਪਹਿਲੀ ਟੀਂਅ ਨਾਲ ਭੌਂਕ ਪੈਂਦਾ। ਗੋਪੀ ਵੀ ਹਾਰਨ ਦੀ ਆਵਾਜ਼ ਸੁਣ ਕੇ ਭੱਜ ਪੈਂਦੀ। ਝੱਟ ਗੇਟ ਖੋਲ੍ਹ ਦਿੰਦੀ। ਮੈਂ ਟਾਈਗਰ ਤੋਂ ਪਾਸੇ ਹੋ ਕੇ ਲੰਘ ਜਾਣਾ। ਜਿੱਦਣ ਗੋਪੀ ਨੇ ਮੈਨੂੰ ਤੰਗ ਕਰਨਾ ਹੁੰਦਾ। ਉਹ ਟਾਈਗਰ ਨੂੰ ਮੇਰੇ ਪੇਸ਼ ਪੁਆ ਦਿੰਦੀ। ਉਹ ਮੇਰੇ ਦੁਆਲੇ ਹੋ ਜਾਂਦਾ। ਮੈਂ ਰੋਣਹਾਕਾ ਹੋ ਜਾਂਦਾ।

"ਆਪਣੇ ਲੱਗਦੇ ਨੂੰ ਬੰਨ੍ਹ ਲੈ। ਨ੍ਹੀਂ, ਮੈਂ ਮਾਰ ਦੇਣਾ।"

ਉਹ ਟਲਦੀ ਨਾ। ਕੁੱਤੇ ਦੀ ਲੱਤ ਫੜ ਕੇ ਮੇਰੇ 'ਤੇ ਰੱਖ ਦਿੰਦੀ। ਉਹ ਮੇਰੇ ਨਾਲ ਚੁੰਬੜ ਜਾਂਦਾ। ਮੇਰੇ ਬਰਾਬਰ ਖੜ੍ਹ ਜਾਂਦਾ। ਹੱਥਾਂ 'ਤੇ ਜੀਭ ਫੇਰ ਦਿੰਦਾ। ਪਾਏ ਕੱਪੜੇ ਮੂੰਹ 'ਚ ਪਾ ਲੈਂਦਾ। ਮੈਨੂੰ ਗੁੱਸਾ ਆ ਜਾਂਦਾ। ਗੋਪੀ ਦੇ ਥੱਪੜ ਵੱਜ ਜਾਂਦਾ।

"ਰੱਬ ਕਰਕੇ, ਤੁਸੀਂ ਰਾਤ ਦੇ ਬਾਰ੍ਹਾਂ ਵਜੇ ਮਰਜੋ।" ਗੋਪੀ ਰੋਂਦੀ ਹੋਈ ਮੈਨੂੰ ਸਰਾਪ ਦੇ ਦਿੰਦੀ।

"ਠਹਿਰ, ਗੋਪੀ ਦੀਏ ਬੱਚੀਏ।...ਮਰ ਜੇ ਏਹੋ ਜਿਹੀ। ਤੇਰਾ ਵੱਡਾ ਭਾਅ ਜੀ ਆ।" ਮਾਸੀ ਗੋਪੀ ਨੂੰ ਝਿੜਕਣ ਲੱਗ ਪੈਂਦੀ। ਗੋਪੀ ਟਾਈਗਰ ਨਾਲ ਛੂਹਣ ਛੁਹਾਈ ਖੇਡਣ ਲੱਗ ਪੈਂਦੀ ਜਾਂ ਮੇਰੇ ਮੋਢਿਆਂ 'ਤੇ ਆ ਚੜ੍ਹਦੀ।

...ਹੁਣੇ ਬਲਰਾਜ ਆਇਆ ਸੀ। ਚਿੱਠੀ ਲਿਖਣੀ ਬੰਦ ਕਰਕੇ ਉਹਨੂੰ ਚਾਹ ਪਿਲਾਈ। ਕੁਲੀਗ ਨਾਲੋਂ ਵੱਧ ਮੇਰਾ ਖ਼ਿਆਲ ਰੱਖਣ ਵਾਲਾ। ਘਰ ਲਈ ਸੱਦ ਕੇ ਗਿਆ। ਚਿੱਠੀ ਲਿਖ ਕੇ ਜਾਊਂਗਾ। ਆਹ ਨਾਲ ਤਾਂ ਮਜਾਰੀ ਆ। ਮਾਸੀ ਦੇ ਘਰ ਤੋਂ ਮਸਾਂ ਦੋ ਕਿਲੋਮੀਟਰ ਦੂਰ ਪਰ ਮੈਨੂੰ ਘੁੰਮ ਕੇ ਜਾਣਾ ਪੈਂਦਾ। ਜੇ ਉਧਰ ਦੀ ਚਲੇ ਜਾਵਾਂ, ਹੌਲ ਪੈਂਦਾ। ਕੋਠੀ ਮੋਹਰੋਂ ਲੰਘਿਆ ਨ੍ਹੀਂ ਜਾਂਦਾ। ਕਈ ਵਾਰ ਚਿੱਤ ਕਰਦੈ ਮਾਸੀ ਦੀ ਸਿਹਤ ਬਾਰੇ ਪੁੱਛਾਂ।

ਸਾਰਾ, ਜਦੋਂ ਮਾਸੀ ਦਾ ਬਲੱਡ ਪ੍ਰੈਸ਼ਰ ਵਧਦਾ, ਸਾਨੂੰ ਹੱਥਾਂ ਪੈਰਾਂ ਦੀਆਂ ਪੈ ਜਾਂਦੀਆਂ। ਉਹ ਨਿਢਾਲ ਹੋ ਜਾਂਦੇ। ਦੰਦ ਛਿੱਕੜ ਪੈ ਜਾਂਦੀ। ਸਾਰੇ ਜੀਅ ਉਨ੍ਹਾਂ ਦੁਆਲੇ ਹੁੰਦੇ। ਰਮਿੰਦਰ ਤੇ ਗੋਪੀ ਚੀਕਾਂ ਮਾਰਨ ਲੱਗ ਪੈਂਦੀਆਂ।

"ਵੇਲਾਂ ਆਂਗੂ ਵਧੀ ਜਾਂਦੀਆਂ ਧੀਆਂ ਨੇ ਰੋਗਣ ਬਣਾ 'ਤੀ।" ਦਾਦੀ ਜੀ ਰਮਿੰਦਰ ਤੇ ਗੋਪੀ ਵੱਲ ਇਸ਼ਾਰਾ ਕਰਦੇ।

ਮੈਂ ਡਾਕਟਰਾਂ ਕੋਲ ਲਈ ਫਿਰਦਾ। ਚਾਰ ਦਿਨ ਅਰਾਮ ਆ ਜਾਣਾ। ਘਰ ਵਿਚ ਕੋਈ ਗੱਲ ਹੋ ਜਾਣੀ। ਫੇਰ ਉਹੀ ਹਾਲਤ। ਕੁੜੀਆਂ ਦੀ ਆਪਸੀ ਲੜਾਈ, ਮਰਗ ਦੀ ਖ਼ਬਰ, ਟੈਲੀਵਿਜ਼ਨ 'ਤੇ ਮੌਤਾਂ ਦੇ ਦ੍ਰਿਸ਼, ਪਰਿਵਾਰਾਂ ਦੇ ਲੜਾਈ ਝਗੜੇ, ਜੀਉਂਦੀਆਂ ਕੁੜੀਆਂ ਦਾ ਸਹੁਰਿਆਂ ਵੱਲੋਂ ਸਾੜੇ ਜਾਣਾ, ਜੁਆਈਆਂ ਦੀਆਂ ਲਾਲਸਾਵਾਂ, ਐਕਸੀਡੈਂਟ...ਇਹ ਸਾਰੇ ਫੈਕਟਰ ਸਨ ਜੋ ਬਲੱਡ ਪ੍ਰੈਸ਼ਰ ਹਾਈ ਕਰੀ ਰੱਖਦੇ। ਅਜਿਹਾ ਕਿਉਂ ਹੁੰਦਾ? ਮੈਨੂੰ ਨ੍ਹੀਂ ਸੀ ਪਤਾ ਲੱਗਾ। ਮੇਰੀ ਡਿਊਟੀ ਤਾਂ ਡਾਕਟਰਾਂ ਕੋਲ ਲਈ ਫਿਰਨ ਦੀ ਸੀ। ਇਕ ਵਾਰ ਡਾਕਟਰ ਡੌਲੇ ਨੇ ਸਟੋਰੀ ਕਵਰ ਕਰਕੇ ਸਲਾਹ ਦਿੱਤੀ ਸੀ।

"ਦੇਖ, ਬੀਬਾ। ਇਸ ਬਿਮਾਰੀ ਦਾ ਕੋਈ ਇਲਾਜ ਨਹੀਂ। ਇਹ ਮਾਨਸਿਕ ਰੋਗ ਆ, ਮਨ ਨੂੰ ਸਮਝਾਉਣ ਦਾ। ਡਾਕਟਰ ਐਵੇਂ ਨੀਂਦ ਦੇ ਸਾਲਟ ਦੀਆਂ ਗੋਲੀਆਂ ਜਾਂ ਕੈਪਸੂਲ ਦੇ ਕੇ ਪੈਸੇ ਝਾੜ ਲੈਂਦੇ ਨੇ। ਫ਼ਿਕਰ ਛੱਡ ਦਿਉ। ਆਪੇ ਸਭ ਠੀਕ ਹੋ ਜੂ।"

ਧਰਮਾਤਮਾ ਲੋਕ ਕਹਿੰਦੇ ਆ ਕਿ ਜ਼ਮੀਨਾਂ ਜਾਇਦਾਦਾਂ ਦਾ ਮੋਹ ਛੱਡ ਦਿਉ। ਕਿਹੜਾ ਨਾਲ ਜਾਣੀਆਂ ਨੇ ਪਰ ਏਹੋ ਜਿਹੇ ਲੋਕ ਆਪ ਚੁੰਬੜੇ ਪਏ ਹਨ। ਨੌਂ ਖੇਤ ਮਾਸੀ ਹੁਰਾਂ ਦੇ ਤਿੰਨਾਂ ਦੇ ਹਿੱਸੇ ਸੀ। ਦਾਦੀ ਜੀ ਨੇ ਤਿੰਨਾਂ ਦੇ ਨਾਂ ਹਿੱਸਾ ਲੁਆ 'ਤਾ ਸੀ। ਨਾਨਕਿਆਂ ਦੀ ਅੱਖ ਵੀ ਜ਼ਮੀਨ 'ਤੇ ਸੀ। ਮਾਮੇ ਨੇ ਸਾਫ਼ ਕਹਿ ਤਾਂ ਸੀ।

"ਦੇਖ ਭੈਣੇ, ਇਹ ਸਾਡੀਆਂ ਭਾਣਜੀਆਂ। ਸਾਡਾ ਖ਼ੂਨ। ਇਨ੍ਹਾਂ ਦੇ ਸ਼ਾਨਦਾਰ

ਵਿਆਹ ਕਰਨੇ, ਦਾਜ ਦਹੇਜ ਦੇਣਾ, ਤਿੱਥ ਤਿਉਹਾਰਾਂ 'ਤੇ ਜਾਣਾ ਸਾਡੀ ਡਿਊਟੀ ਆ ਪਰ ਤੂੰ ਉਹ ਜ਼ਮੀਨ ਵੇਚ ਆ। ਇੱਥੇ ਸਾਡੇ ਕੋਲ ਰਹਿ। ਬੇਟ ਵਿਚ 'ਕੱਠੀ ਜ਼ਮੀਨ ਖਰੀਦ ਲਵਾਂਗੇ। ਆਹ ਪਿੰਡ ਵਾਲੀ ਵੀ ਵੇਚ ਦੇਣੀ ਆ।"

ਹਾਅ ਜਿਹੜਾ ਤੇਰੇ ਕੋਲ ਬੈਠਾ ਤੋਚੀ। ਜਿਹਨੇ ਮੁੜ ਕੇ ਫੋਨ ਵੀ ਨ੍ਹੀਂ ਕੀਤਾ। ਐਥੇ ਬੜੀਆਂ-ਬੜੀਆਂ ਗੱਲਾਂ ਕਰਦਾ ਹੁੰਦਾ ਸੀ। ਕੁੜੀ ਦਾ ਬਾਹਰ ਰਿਸ਼ਤਾ ਨੀ ਕਰ ਸਕਿਆ। ਅਖੇ ਜੀ ਮਾਸੀ ਦਾ ਮੁੰਡਾ। ਇਹਦੀ ਮਾਂ ਦੀ ਗੱਲ ਸੁਣ। ਉਹਦੇ ਜੇਠ ਦੇ ਦੋ ਮੁੰਡੇ ਆ। ਬੁੱਢ ਬਲੇਢ। ਬੈਲੀ ਸਿਰੇ ਦੇ। ਉਹ ਚਾਹੁੰਦੀ ਆ ਨਾਲੇ ਉਨ੍ਹਾਂ ਨੂੰ ਕੁੜੀਆਂ ਮਿਲ ਜਾਣਗੀਆਂ, ਨਾਲੇ ਜ਼ਮੀਨਾਂ। ਇਹ ਨੀ ਮੰਨੀਆਂ, ਇਸੇ ਕਰਕੇ ਇਹ ਤੋਚੀ ਦਾ ਬੱਚਾ ਰਮਿੰਦਰ ਦਾ ਰਿਸ਼ਤਾ ਨ੍ਹੀਂ ਕਰਦਾ। ਬੰਦਾ ਕੀ ਕਰੇ ? ਮਾਸੀ ਤਾਂ ਮੂੰਹ ਮੀਟੀ ਆ। ਕਦੇ ਕਿਸੇ ਨੂੰ ਰਿਸ਼ਤੇ ਬਾਰੇ ਨ੍ਹੀਂ ਕਹੇਗੀ। ਬੱਸ ਆਪੇ ਸੋਚ-ਸੋਚ ਕੇ ਬਲੱਡ ਪ੍ਰੈਸ਼ਰ ਹਾਈ ਕਰੀ ਫਿਰੂ। ਮੈਂ ਇਸ ਚੁੱਪ 'ਤੇ ਲੜ ਪੈਂਦਾ ਸੀ। ਪਤਾ ਮੋਹਰੋਂ ਕੀ ਕਹਿਣਾ-

"ਕਾਕਾ, ਕਰ ਚਾਹੇ ਨਾ ਕਰ। ਤੇਰਾ ਵਿਆਹ ਉਨਾ ਚਿਰ ਨ੍ਹੀਂ ਹੋਣਾ। ਜਦ ਤੱਕ ਕੁੜੀਆਂ ਦੇ ਨ੍ਹੀਂ ਕਰਦਾ।"

ਮਾਸੀ ਦੀ ਗੱਲ ਸੁਣ ਕੇ ਮੈਂ ਹਾਉਕਾ ਲੈਂਦਾ। ਮੇਰੀ ਵਿਆਹ ਦੀ ਉਮਰ ਸੀ। ਉਹ ਤਾਂ ਮੈਤੋਂ ਛੋਟੀਆਂ ਸੀਗੀਆਂ।

"ਕਿਉਂ, ਇਹ ਛੜਾ ਰੱਖਣਾ ?" ਦਾਦੀ ਹਮਦਰਦੀ ਜਤਾਉਂਦੀ।

"ਇਹ ਇਹਦਾ ਘਰ ਆ। ਚਾਹੇ ਛੜਾ ਰਹੇ। ਚਾਹੇ ਕਿਸੇ ਨੂੰ ਲਿਆਵੇ। ਪਹਿਲਾਂ ਆਪਣੀਆਂ ਭੈਣਾਂ ਦੇ ਵਿਆਹ ਕਰੇ। ਫੇਰ ਮੈਂ ਇਹਦਾ ਕਰੂੰ।" ਮਾਸੀ ਹਿੱਕ ਠੋਕ ਕੇ ਕਹਿੰਦੀ।

"ਨਾ, ਮੰਮਾ। ਵਿਚਾਰੇ ਨਾਲ ਐਨਾ ਧੋਖਾ ਨਾ ਕਰ। ਆਪਣੇ ਲਈ ਨੂੰਹ ਲੈ ਆ।" ਰਮਿੰਦਰ ਦੰਦੀਆਂ ਘਚਾਂਦੀ ਬੋਲਦੀ।

"ਮੰਮੀ, ਮੈਂ ਭਾਬੀ ਲੱਭਾਂ ?" ਗੋਪੀ ਟਾਈਗਰ ਨੂੰ ਘੋੜਾ ਬਣਾਈ ਬੋਲਦੀ।

"ਲੈ, ਕਰਾ ਲੋ ਰਿਸ਼ਤਾ ਬੋਬੋ ਤੋਂ।" ਦਾਦੀ ਦੀ ਗੱਲ ਸੁਣ ਕੇ ਸਾਰੇ ਹੱਸ ਪਏ ਸਨ।

ਘਰ ਵਿਚ ਹਾਸਾ ਮਚਿਆ ਰਹਿੰਦਾ। ਕਦੇ ਮੂੰਹ ਵੀ ਵਿੰਗੇ ਹੋ ਜਾਂਦੇ। ਸਾਡੀ ਲੜਾਈ ਕੰਮ ਬਦਲੇ ਹੁੰਦੀ। ਜੇ ਮੈਤੋਂ ਕੋਈ ਘਰ ਦਾ ਕੰਮ ਲੇਟ ਹੋ ਜਾਣਾ। ਰਮਿੰਦਰ ਨੇ ਝੱਟ ਫ਼ੈਸਲਾ ਸੁਣ ਦੇਣਾ।

"ਤੂੰ ਕਾਹਦਾ ਸਾਡਾ। ਜਿਹੜਾ ਕੰਮ ਵੀ ਨਹੀਂ ਕਰਦਾ। ਲੋਕਾਂ ਦੇ ਮੁੰਡੇ ਇਕ ਇਸ਼ਾਰੇ 'ਤੇ ਕੰਮ ਕਰ ਦਿੰਦੇ ਨੇ।"

ਅਸੀਂ ਪੈਸਿਆਂ ਦਾ ਕਦੇ ਹਿਸਾਬ ਨ੍ਹੀਂ ਸੀ ਕੀਤਾ। ਚਾਹੇ ਉਨ੍ਹਾਂ ਦੇ ਚੱਲਣ, ਚਾਹੇ ਮੇਰੇ। ਤੂੰ ਐਂ ਸਮਝ। ਜਿੰਦਾਂ ਆਪਾਂ ਰਹਾਂਗੇ। ਮੇਰੀ ਤਨਖ਼ਾਹ ਤੇਰੀ ਹੋਏਗੀ ਤੇ ਤੇਰੀ ਮੇਰੀ ਹੋਏਗੀ। ਇਕ ਵਾਰ ਉਨ੍ਹਾਂ ਖੜ੍ਹੇ ਪੈਰ ਦਸ ਹਜ਼ਾਰ ਰੁਪਈਆ ਮੰਗਿਆ। ਮੋਹਰੇ ਦੋ ਛੁੱਟੀਆਂ। ਬੈਂਕ ਬੰਦ। ਖਾਲੀ ਹੱਥ ਘਰ ਵੜਿਆ ਤਾਂ ਰਮਿੰਦਰ ਨੇ ਨਾਸਾਂ

ਫੁਲਾ ਲਈਆਂ।

"ਜਾਹ, ਦੌੜ ਜਾਹ ਇਥੋਂ। ਸਾਨੂੰ ਨਾ ਮੂੰਹ ਦਿਖਾਲੀਂ। ਨੱਕ ਵਢਾ ਕੇ ਰੱਖਤਾ। ਅਗਲੀ ਕੀ ਸੋਚੂ। ਇਹ ਦਸ ਹਜ਼ਾਰ ਰੁਪਿਆ ਵੀ ਨਹੀਂ ਮੋੜ ਸਕਦੈ।"

ਪਹਿਲਾਂ ਤਾਂ ਚਿੱਤ ਕੀਤਾ ਇਸ ਬੇਗਰਜ਼ ਕੁੜੀ ਦੇ ਮੱਥੇ ਨਾ ਲੱਗਾ। ਕਿਰਾਏ 'ਤੇ ਕਮਰਾ ਲੈ ਲਵਾਂ। ਮੈਂ ਕਿਹੜਾ ਮਾੜਾ ਮਰਦਾਂ। ਬੈਂਕ ਦੀ ਨੌਕਰੀ ਕਰਦਾਂ। ਹੋਰ ਜਗ੍ਹਾ ਵੀ ਰਹਿ ਸਕਦਾ। ਪਰ ਮਾਸੀ ਨਾਲ ਕੀਤਾ ਵਾਅਦਾ ਤੇ ਘਰ ਦੀ ਹਾਲਤ ਇਹ ਫ਼ੈਸਲਾ ਵੀ ਰੱਦ ਕਰ ਦਿੰਦੇ।

ਮੈਂ ਸਕੂਟਰ 'ਤੇ ਚੜ੍ਹਿਆ ਇਸੇ ਉਲਝਣ ਵਿਚ ਫਸਿਆ ਰਿਹਾ। ਦਸ ਹਜ਼ਾਰ ਦੀ ਨੋਟਾਂ ਦੀ ਦੱਥੀ ਲਿਆ ਕੇ ਉਹਦੇ ਮੋਹਰੇ ਸੁੱਟੀ ਸੀ। ਮੈਂ ਸੜਿਆ ਭੁਜਿਆ ਸਕੂਟਰ ਚੁੱਕ ਕੇ ਤੁਰ ਗਿਆ ਸੀ। ਦਾਦੀ ਨੇ ਬਥੇਰੀਆਂ ਬੁਲਾਂਗਾ ਮਾਰੀਆਂ। ਮੈਂ ਸਕੂਟਰ ਮਜਾਰੀ ਜਾ ਕੇ ਖੜ੍ਹਾ ਕੀਤਾ ਸੀ।

"ਚਾਚਾ ਜੀ, ਤੁਹਾਨੂੰ ਇਕ ਬੰਦਾ ਦਿਖਾਲਾਂ?" ਬਲਰਾਜ ਦੀ ਸੱਤ ਵਰ੍ਹਿਆਂ ਦੀ ਕੁੜੀ ਨਵੀ ਮੈਨੂੰ ਗੁਆਂਢੀ ਤਾਰੂ ਦੇ ਘਰ ਲੈ ਗਈ ਸੀ।

ਤਾਰੂ ਨਿੰਮ ਦੇ ਦਰਖਤ ਨਾਲ ਸੰਗਲਾਂ ਨਾਲ ਬੰਨ੍ਹਿਆ ਹੋਇਆ ਸੀ। ਉਹ ਅੜਾਹਟ ਪਾਵੇ। ਮੂੰਹ 'ਚੋਂ ਝੱਗ ਨਿਕਲੇ।

"ਹਨਾ ਚਾਚਾ, ਤਾਰੂ ਤਾਏ ਨੂੰ ਹਲਕਿਓ ਕੁੱਤੇ ਨੇ ਵੱਢਿਆ। ਹੁਣ ਇਹ ਹਲਕ ਗਿਆ। ਮੰਮੀ ਕਹਿੰਦੀ ਸੀ ਕੁੱਤਿਆਂ ਆਂਗੂ ਵੱਢਦਾ।" ਨਵੀ ਇਕੋ ਸਾਹ ਬੋਲੀ ਗਈ।

ਤਾਰੂ ਸਾਡੇ ਵੱਲ ਭੱਜਾ। ਨਵੀ ਸਹਿਮ ਕੇ ਮੇਰੇ ਨਾਲ ਚਿੰਬੜ ਗਈ। ਮੈਂ ਨਵੀ ਨੂੰ ਲੈ ਕੇ ਭਾਬੀ ਗੁਰਜੀਤ ਕੋਲ ਆ ਗਿਆ ਸੀ।

ਤੀਜੇ ਦਿਨ ਬੀਬੀਆਂ ਨੂੰ ਮੇਰੇ ਬਾਰੇ ਪਤਾ ਲੱਗ ਗਿਆ। ਗੋਪੀ ਤੇ ਮਾਸੀ ਸਕੂਟਰੀ 'ਤੇ ਮਜਾਰੀ ਆ ਗਈਆਂ। ਘਰ ਗਿਆ ਤਾਂ ਰਮਿੰਦਰ ਰੋਣ ਲੱਗ ਪਈ ਸੀ, ਉਹ ਇੱਦੇਂ ਕਰਦੀ ਸੀ। ਮਿੰਟਾਂ ਵਿਚ ਲੜ ਪੈਣਾ। ਫੇਰ ਰੋਣ ਲੱਗ ਪੈਣਾ। ਮੈਂ ਘਰੋਂ ਗੁੱਸੇ ਹੋ ਕੇ ਚਲੇ ਜਾਣਾ। ਉਨ੍ਹੀਂ ਟੈਲੀਫੋਨ ਖੜਕਾ ਛੱਡਣੇ। ਕਿਤਿਉਂ ਨਾ ਕਿਤਿਉਂ ਲੱਭ ਲੈਣਾ।

ਕੇ ਵੀ ਪੈੱਟ ਕਲੀਨਿਕ ਵਾਲਾ ਡਾਕਟਰ ਵਰਿੰਦਰ ਘਰ ਆਉਂਦਾ ਹੁੰਦਾ ਸੀ। ਉਹਨੇ ਟਾਈਗਰ ਨੂੰ ਫੜ ਲਿਆ।

"ਆਹ ਕਿਆ ਖ਼ਰਸ਼ ਖਾਧਾ ਕੁੱਤਾ ਰੱਖਿਐ। ਕੋਈ ਵਧੀਆ ਨਸਲ ਦਾ ਲਉ। ਜਿਹੜਾ ਤੁਹਾਡਾ ਕਹਿਣਾ ਮੰਨੇ। ਤੁਹਾਡੇ ਇਸ਼ਾਰਿਆਂ 'ਤੇ ਨੱਚੇ। ਕੋਠੀ ਬੰਨ੍ਹਿਆ ਸਜੇ ਵੀ।"

ਘਰ ਵਿਚ ਇਕ ਨਵਾਂ ਕੁੱਤਾ ਲਿਆਉਣ ਦੀ ਮੁਹਿੰਮ ਚਲ ਪਈ। ਮੈਂ ਕੁੱਤਾ ਲਿਆਉਣ ਦੇ ਹੱਕ ਵਿਚ ਨ੍ਹੀਂ ਸੀ। ਤਾਰੂ ਵੀਹਾਂ ਪੱਚੀਆਂ ਦਿਨਾਂ ਵਿਚ ਮਰ ਗਿਆ ਸੀ। ਕੁੱਤਾ ਨਾ ਲਿਆਉਣ ਲਈ ਮੈਂ ਅੜ ਗਿਆ।

"ਪੁੱਤ, ਬੱਲਿਆ। ਕੁੱਤੇ ਬੰਦਿਆਂ ਨਾਲੋਂ ਵੱਧ ਵਫ਼ਾਦਾਰ ਹੁੰਦੇ ਆ। ਚਾਹੇ ਟਾਈਗਰ ਨੂੰ ਰੱਖ ਲਉ। ਚਾਹੇ ਹੋਰ ਲੈ ਆਉ।" ਦਾਦੀ ਜੀ ਕੁੱਤਾ ਰੱਖਣ ਦੇ ਹੱਕ ਵਿਚ ਸਨ।

ਗੋਪੀ ਕੁੱਤੇ ਤੋਂ ਬਿਨਾਂ ਨਹੀਂ ਰਹਿ ਸਕਦੀ ਸੀ। ਉਹ ਅੜੀ ਕਰਨ ਲੱਗ ਪਈ। ਮੇਰਾ ਵਿਰੋਧ ਦੇਖ ਕੇ ਡਾਕਟਰ ਵਰਿੰਦਰ ਹੱਸ ਪਿਆ।

"ਜਨਾਬ ਹਲਕਾਅ ਤੋਂ ਟੀਕੇ ਲਾ ਕੇ ਕੁੱਤਾ ਦੇਵਾਂਗੇ। ਕੁੱਤਿਆਂ ਬਾਰੇ ਸੁਣੋ...ਮਾਸਕੋ ਵਿਚ ਇਕ ਰੇਲ ਬਾਬੂ ਨੂੰ ਉਹਦਾ ਕੁੱਤਾ ਰੋਜ਼ ਸਟੇਸ਼ਨ ਤੋਂ ਲੈਣ ਤੇ ਛੱਡਣ ਜਾਂਦਾ। ਬਾਬੂ ਦਾ ਕਤਲ ਹੋ ਗਿਆ। ਕੁੱਤਾ ਮਰਨ ਤੱਕ ਕਤਲ ਵਾਲੀ ਜਗ੍ਹਾ ਬੈਠਾ ਰਿਹਾ। ਇੱਦਾਂ ਦਾ ਕੋਈ ਬੰਦਾ ਮਿਲ ਜੂ।"

ਡਾਕਟਰ ਨੂੰ ਲੱਗਿਆ, ਮੈਂ ਸੈਟਿਸਫਾਈ ਨਹੀਂ ਹੋਇਆ। ਉਹਨੇ ਮੇਰੇ ਮੋਹਰੇ ਸਪੀਕਰ ਵਾਲੇ ਤਵੇ ਦਾ ਚਿੱਤਰ ਬਣਾ ਦਿੱਤਾ।

"ਡਿਪਟੀ ਸਾਹਿਬ, ਆਹ ਐਚ ਐਮ ਵੀ ਦਾ ਮਾਰਕਾ ਦੇਖਦੇ ਓ। ਦਰਅਸਲ ਇਸ ਕੁੱਤੇ ਦਾ ਮਾਲਕ ਗਾਇਕ ਸੀ। ਉਦੋਂ ਤਵਿਆਂ ਵਾਲੇ ਗੀਤ ਹੁੰਦੇ ਸਨ। ਗਾਇਕ ਮਰ ਗਿਆ। ਜਦੋਂ ਤਵਾ ਲੱਗਣਾ ਤਾਂ ਕੁੱਤੇ ਨੇ ਤਵੇ ਕੋਲ ਬੈਠ ਜਾਣਾ। ਫੇਰ ਕੰਪਨੀ ਵਾਲਿਆਂ ਆਪਣਾ ਮਾਰਕਾ ਗੀਤ ਸੁਣ ਰਿਹਾ ਕੁੱਤਾ ਬਣਾ ਲਿਆ। ਤੇ ਕੰਪਨੀ ਦਾ ਨਾਂ ਐਚ ਐਮ ਵੀ ਰੱਖ ਲਿਆ। ਭਾਵ ਹਿਜ਼ ਮਾਸਟਰ'ਜ਼ ਵਾਇਸ।"

ਡਾਕਟਰ ਨੇ ਲੈਬਰੇਡਾਰ, ਅਲਸੈਸ਼ਨ (ਜਰਮਨ ਸੈਫ਼ਰਡ), ਬੌਕਸਰ, ਪਾਮੇਰੀਅਨ, ਲਾਸਾ ਆਦਿ ਕਈ ਨਸਲਾਂ ਦੇ ਕੁੱਤਿਆਂ ਦੀਆਂ ਫੋਟੋ ਦਿਖਾਈਆਂ। ਨਾਲੇ ਸਿਫ਼ਤਾਂ ਕਰੀ ਜਾਵੇ।

"ਇਹ ਕੁੱਤੇ ਵਧੀਆ ਨਸਲ ਦੇ ਆ। ਐਨੇ ਸਮਝਦਾਰ ਕਿ ਮਾਲਕ ਦੇ ਇਸ਼ਾਰੇ 'ਤੇ ਨੱਚਣਗੇ। ਪੂਰੀ ਰਾਖੀ ਕਰਨਗੇ। ਬਾਹਰਲਾ ਬੰਦਾ ਤੁਹਾਡੇ ਬੱਚੇ ਜਾਂ ਸਮਾਨ ਨੂੰ ਹੱਥ ਲਾਵੇ ਤਾਂ ਇਹ ਝਪਟਣਗੇ। ਐਂਟਰੀ ਵੇਲੇ ਭੌਂਕਣਗੇ। ਮਾਲਕ ਦੇ ਕਹੇ ਤੋਂ ਬਗ਼ੈਰ ਖਾਣ ਗੇ ਨ੍ਹੀਂ। ਟੱਟੀ, ਪਿਸ਼ਾਬ ਬਾਹਰ ਕਰਨਗੇ। ਰਾਤ ਨੂੰ ਜਾਗ ਕੇ ਪਹਿਰਾ ਦੇਣਗੇ। ਬਾਕੀ ਆਹ ਦੇਸੀ ਤੇ ਟਰੜੇ ਕੁੱਤੇ...। ਇਨ੍ਹਾਂ ਦਾ ਕੀ ਭਰੋਸਾ?"

ਮੇਰੇ ਸਾਹਮਣੇ ਸ਼ੇਰੂ ਸਮੇਤ ਪਿੰਡ ਦੇ ਬਾਕੀ ਕੁੱਤੇ ਸਨ। ਬੀਬੀਆਂ ਨੇ ਬੌਕਸਰ ਨਸਲ ਦਾ ਕੁੱਤਾ ਖਰੀਦ ਲਿਆ। ਡਾਕਟਰ ਉਹਨੂੰ ਘਰ ਛੱਡ ਗਿਆ। ਟਾਈਗਰ ਦੋਧੀ ਨੂੰ ਦੇ ਦਿੱਤਾ। ਉਹਨੇ ਘਰ ਲਿਜਾ ਕੇ ਬੰਨ੍ਹ ਲਿਆ। ਡਾਕਟਰ ਪੰਦਰ੍ਹਾਂ ਦਿਨ ਬੌਕਸਰ ਨੂੰ ਟ੍ਰੇਨਿੰਗ ਦੇਣ ਆਉਂਦਾ ਰਿਹਾ।

"ਭਾਅ ਜੀ, ਇਹਦਾ ਨਾਂ ਰੋਮੀ ਰੱਖ ਤਾ।" ਗੋਪੀ ਦੀ ਇਹ ਗੱਲ ਸੁਣਕੇ ਮੈਂ ਸਿਰ ਫੇਰ ਸੀ।

ਕੋਈ ਸਾਹਮਣੇ ਕਿਰਾਏ 'ਤੇ ਇੱਕ ਪਰਿਵਾਰ ਰਹਿੰਦਾ ਸੀ। ਉਨ੍ਹਾਂ ਦੇ ਮੁੰਡੇ ਦਾ ਨਾਂ ਰੋਮੀ ਸੀ। ਬੀਬੀਆਂ ਨੇ ਕੁੱਤੇ ਨੂੰ ਰੋਮੀ ਕਹਿ ਕੇ ਆਵਾਜ਼ ਮਾਰਨੀ ਤਾਂ ਉਸ ਮੁੰਡੇ ਨੇ ਬਾਹਰ ਆ ਜਾਣਾ।

"ਹਾਂ, ਜੀ।"

"ਅਸੀਂ ਤਾਂ ਆਪਣੇ ਕੁੱਤੇ ਨੂੰ ਬੁਲਾਇਆ।" ਗੋਪੀ ਹੁਰਾਂ ਦੀ ਇਹ ਗੱਲ ਸੁਣ ਕੇ ਉਹ ਸ਼ਰਮਿੰਦਾ ਹੋ ਜਾਂਦਾ।

ਬੰਦਿਆਂ ਵਾਲੇ ਕੁੱਤਿਆਂ ਦੇ ਨਾਂ ਰੱਖਣ ਦਾ ਇਤਰਾਜ਼ ਸੁਣ ਕੇ ਗੋਪੀ ਭੜਕ ਪਈ ਸੀ।

"ਨਾ, ਬੰਦੇ ਕੋਈ ਜ਼ਿਆਦਾ ਚੌਢੇ ਆ। ਸਾਡਾ ਰੋਮੀ ਇਨ੍ਹਾਂ ਭਈਆਂ ਜਿਹਿਆਂ ਨਾਲੋਂ ਖਰਾ।"

ਗੋਪੀ ਨੇ ਕੁੱਤੇ ਦਾ ਨਾਂ ਰੋਮੀ ਰੱਖ 'ਤਾ ਸੀ।

ਟਾਈਗਰ ਦੋਧੀ ਦੇ ਘਰੋਂ ਭੱਜ ਆਇਆ। ਉਹ ਫੇਰ ਲੈ ਗਿਆ ਸੀ। ਜਦੋਂ ਉਹਦੀ ਸੰਗਲੀ ਖੋਲ੍ਹਣੀ। ਉਹਨੇ ਭੱਜ ਆਉਣਾ। ਇਨ੍ਹਾਂ ਉਹਨੂੰ ਘਰ ਨਾ ਵੜਨ ਦੇਣਾ। ਰਮਿੰਦਰ ਨੇ ਕੁੱਟਣ ਲੱਗ ਪੈਣਾ। ਉਹਨੇ ਚਊਂ-ਚਊਂ ਕਰਦੇ ਨੇ ਗੇਟ ਦੇ ਬਾਹਰ ਬੈਠ ਜਾਣਾ। ਗੋਪੀ ਨੇ ਕਹਿਣਾ ਇਹ ਨੂੰ ਵੀ ਰੱਖ ਲਉ। ਸਿਰ ਨਾਂਹ ਵਿਚ ਵੱਜ ਜਾਣੈ। ਗੋਪੀ ਜਾਂ ਦਾਦੀ ਟਾਈਗਰ ਨੂੰ ਵੀ ਰੋਟੀ ਪਾ ਛੱਡਦੀਆਂ। ਹੌਲੀ-ਹੌਲੀ ਉਹਨੇ ਵੀ ਮਨ ਨੂੰ ਸਮਝਾ ਲਿਆ। ਬਾਹਰ ਬੈਠਾ ਰਹਿੰਦਾ। ਘਰ ਦਾ ਪੂਰਾ ਖ਼ਿਆਲ ਰੱਖਦਾ। ਰੋਮੀ ਨਾਲ ਲਾਡ ਚਾਅ ਜ਼ਿਆਦਾ ਵਧ ਗਿਆ ਸੀ। ਗੋਪੀ ਵੀ ਰੋਮੀ ਨਾਲ ਖੇਡਣ ਲੱਗ ਪਈ ਸੀ। ਉਹਨੂੰ ਕਿਤੇ-ਕਿਤੇ ਝੱਸ ਉੱਠਦਾ ਤਾਂ ਉਹ ਬਾਹਰ ਜਾ ਕੇ ਟਾਈਗਰ ਨਾਲ ਖੇਡ ਲੈਂਦੀ। ਉਹਨੂੰ ਉਸ ਵੇਲੇ ਗਾਲ੍ਹਾਂ ਪੈਣੀਆਂ ਸ਼ੁਰੂ ਹੋ ਜਾਂਦੀਆਂ।

ਡਾਰਲਿੰਗ, ਟਾਈਮ ਬਹੁਤ ਹੋ ਗਿਆ। ਮੈਂ ਮਜਾਰੀ ਜਾਣਾ। ਉਹ ਜਲਦੀ ਸੌਂ ਜਾਂਦੇ ਆ। ਬਾਕੀ ਫੇਰ ਸਹੀ। ਅੱਛਾ ! ਗੁੱਡ ਨਾਈਟ।

ਤੇਰਾ ਭੂਤੂ,
ਡਿਪਟੀ।

ਮੇਰੀ ਨਾਈਟਿੰਗੇਲ,

ਯਾਦ ! ਪਿਆਰ !!

ਖ਼ੁਸ਼ੀ ਦੀ ਗੱਲ ਇਹ ਆ ਕਿ ਮੇਰਾ ਮੈਡੀਕਲ ਕਲੀਅਰ ਹੋ ਗਿਆ। ਮੌਕੇ 'ਤੇ ਕੋਈ ਨੁਕਸ ਨਾ ਨਿਕਲ ਆਵੇ। ਇਸੇ ਕਰਕੇ ਮੈਂ ਸਾਰੇ ਟੈਸਟ ਕਰਾ ਲਏ। ਦੂਜੀ ਖ਼ੁਸ਼ੀ ਦੀ ਗੱਲ ਇਹ ਆ ਕਿ ਮੈਂ ਇੱਟਾਂ, ਸੀਮੈਂਟ ਤੇ ਹੋਰ ਸਮਾਨ ਖਰੀਦ ਕੇ ਪਿੰਡ ਦੇ ਆਇਆ। ਲਾਇਬ੍ਰੇਰੀ ਦਾ ਨਕਸ਼ਾ ਮਾਸਟਰ ਨੇ ਬਣਵਾਇਆ ਹੋਇਆ ਸੀ। ਮੇਰੇ ਵਾਲੇ ਪੈਸਿਆਂ ਨਾਲ ਨੀਂਹਾਂ ਭਰ ਜਾਣੀਆਂ ਤੇ ਇਕ ਕਮਰਾ ਬਣ ਜਾਣਾ। ਸ਼ੁਰੂਆਤ ਹੋਜੂ। ਮੈਂ ਵੀ ਹੈਥੇ ਆਏ ਜਾਣਾ। ਚਾਰ ਪੈਸੇ ਕਮਾ ਕੇ ਮਾਸਟਰ ਨੂੰ ਭੇਜ ਦਿਆਂਗੇ। ਮੇਰੇ ਪਿੰਡ ਵਾਲੇ ਚਾਰ ਅੱਖਰ ਪੜ੍ਹ ਲੈਣਗੇ। ਸ਼ਾਇਦ ਕਿਸੇ 'ਚ ਇਨਸਾਨੀਅਤ ਦਾ ਮਾਦਾ ਆ ਜਾਏ। ਬੰਦੇ ਨੂੰ ਬੰਦੇ ਨਾਲ ਪਿਆਰ ਕਰਨਾ ਸਿੱਖ ਜਾਣ ਪਰ ਬੀਬਾ ਇਸ ਦੁਨੀਆਂ ਦੀ ਕਿਸੇ ਥਾਹ ਨ੍ਹੀਂ ਪਾਈ।

ਪੜ੍ਹਿਆਂ ਲਿਖਿਆਂ ਦੀ ਸੁਣ ਲੈ। ਸਾਰੇ ਕੰਮ ਛੱਡ ਕੇ ਰਮਿੰਦਰ ਦੀ ਨੌਕਰੀ ਤੇ

ਵਿਆਹ ਨੂੰ ਹੱਥ ਪਾਇਆ। ਜਦਕਿ ਮੈਂ ਆਪਣੀਆਂ ਵਿਆਹ ਵਾਲੀਆਂ ਇੱਛਾਵਾਂ ਨੂੰ ਦਬਾਅ ਰਿਹਾ ਸੀ। ਕਦੇ ਮੈਂ ਆਪਣੀ ਉਮਰ ਵੱਲ ਦੇਖਦਾ। ਕਦੇ ਸਰੀਰ ਵੱਲ। ਪਰ ਮਾਸੀ ਦੀ ਖੜ੍ਹੀ ਉਂਗਲੀ ਕਹਿੰਦੀ।

"ਪਹਿਲਾਂ ਕੁੜੀਆਂ...।"

ਰਮਿੰਦਰ ਦੀ ਬੀ.ਏ. ਹੁੰਦਿਆਂ ਨੌਕਰੀ ਲਈ ਅਪਲਾਈ ਕੀਤਾ। ਪਰੀਉਰਟੀ ਕੇਸ ਦੀ ਫਾਇਲ ਬਣਾ ਕੇ ਮਾਸੜ ਵਾਲੇ ਮਹਿਕਮੇ ਨੂੰ ਦਿੱਤੀ। ਪੰਜਾਬ ਵਿਚ ਸਭ ਤੋਂ ਔਖਾ ਕੰਮ ਸਰਕਾਰੀ ਨੌਕਰੀ ਲੈਣਾ ਪਰ ਉਹਦਾ ਵਿਆਹ ਕਰਨਾ ਵੀ ਕਿਸੇ, ਆਫਤ ਤੋਂ ਘੱਟ ਨ੍ਹੀਂ ਸੀ। ਮੁੰਡੇ ਦੇਖਣੇ। ਪਸੰਦ ਨਾ ਆਉਣੇ ਜਾਂ ਮੁੰਡਿਆਂ ਦੇ ਉਹ ਨਾ ਪਸੰਦ ਆਉਣੀ। ਇਨ੍ਹਾਂ ਦੇ ਨੱਕ ਬੜੇ ਵੱਡੇ ਸੀ। ਮੁੰਡਾ ਪੜ੍ਹਿਆ ਹੋਵੇ, ਸੋਹਣਾ ਸਨੁੱਖਾ ਹੋਵੇ, ਨੌਕਰੀ ਜਾਂ ਜਾਇਦਾਦ ਵਾਲਾ ਹੋਵੇ, ਨਸ਼ੇ ਖੋਰ ਨਾ ਹੋਵੇ। ਮੈਨੂੰ ਮਾਸੀ ਦੀ ਬਿਮਾਰੀ ਦੀ ਚਿੰਤਾ ਸੀ। ਮਾਸੀ ਅੱਗੇ ਧੀਆਂ ਦਾ ਵਸੇਬਾ ਸੀ। ਦੋ ਤਿੰਨ ਥਾਂ ਰਿਸ਼ਤਾ ਹੋਇਆ ਵੀ। ਟੁੱਟ ਜਾਂਦਾ ਰਿਹਾ। ਦੁੱਖੀ ਹੋਈ ਮਾਸੀ ਨੇ ਫ਼ੈਸਲਾ ਬਦਲ ਲਿਆ ਸੀ।

"ਡਿਪਟੀ, ਘਰ ਜੁਆਈ ਵਾਲੀ ਕੋਈ ਕੰਡੀਸ਼ਨ ਨ੍ਹੀਂ। ਕੁੜੀਆਂ ਵਿਆਹ ਕੇ ਘਰ ਤੋਰੀਏ। ਆਪਣੇ-ਆਪਣੇ ਘਰ ਰਹਿਣ। ਅਗਾਂਹ ਦੇਖੀ ਜਾਊਂ। ਬਾਕੀ ਤੈਨੂੰ ਅਡੋਪਟ ਕਰ ਲੈਣਾ। ਮੈਂ ਤਾਂ ਭਾਗਾਂ ਵਾਲੀ ਆਂ। ਜਿਹਨੂੰ ਪਲਿਆ ਪਲਾਇਆ ਨੌਕਰੀ ਲੱਗਿਆ ਪੁੱਤ ਮਿਲ ਗਿਆ।"

ਮੈਂ ਮਾਸੀ ਦਾ ਫ਼ੈਸਲਾ ਸੁਣ ਕੇ ਖ਼ੁਸ਼ ਵੀ ਹੋਇਆ ਸੀ ਤੇ ਹੈਰਾਨ ਵੀ। ਘਰ ਜਾਣਾ ਤਾਂ ਮਾਸੀ ਨੇ ਕਹਿਣਾ।

"ਕੋਰਟ ਜਾ ਕੇ ਕਾਗਜ਼ ਤਿਆਰ ਕਰਾ ਲਿਆ।"

ਮੈਂ ਕਈ ਦਿਨ ਹੂੰ ਹਾਂ ਕਰਦਾ ਰਿਹਾ। ਹਾਰ ਕੇ ਮੈਂ ਨਾਂਹ ਕਰ 'ਤੀ ਸੀ।

"ਤੁਸੀਂ ਮੈਨੂੰ ਆਪਣਾ ਪੁੱਤ ਸਮਝਦੇ ਓ?...ਫ਼ੇਰ ਫਾਰਮੈਲਟੀਆਂ ਵਿਚ ਪੈਣ ਦੀ ਕੀ ਲੋੜ ਆ। ਪੁੱਤ ਨੇ ਤਾਂ ਪੁੱਤ ਰਹਿਣਾ। ਕਾਗ਼ਜ਼ੀ ਰਿਸ਼ਤੇ ਦਿਲੀ ਰਿਸ਼ਤਿਆਂ ਨਾਲੋਂ ਵੱਡੇ ਨ੍ਹੀਂ ਹੁੰਦੇ।"

"ਮੁਹੱਲੇ ਵਾਲੇ ਪੰਜਾਹ ਗੱਲਾ ਕਰਦੇ ਐ।"

"ਫੇ' ਮਾਸੀ ਜੀ। ਮੈਂ ਹੋਰ ਕਿਧਰੇ ਰਹਿ ਲੈਨਾ।"

"ਮੁਹੱਲੇ ਵਾਲਿਆਂ ਨੂੰ ਜਾਣਦੀ ਸਾਡੀ ਜੁੱਤੀ।" ਰਮਿੰਦਰ ਭੜਕ ਪਈ ਸੀ। ਅਡਪੋਟ ਕਰਨ ਦਾ ਰੌਲਾ ਮੁੱਕਿਆ। ਜ਼ਮੀਨ ਮੇਰੇ ਨਾਂ ਕਰਾਉਣ ਦਾ ਦੌਰਾ ਪੈ ਗਿਆ।

"ਪੁੱਤ, ਪਤਾ ਨੀਂ ਕਦੋਂ ਮਰ ਮੁੱਕ ਜਾਵਾਂ। ਚੰਦਰੀ ਬਿਮਾਰੀ ਕਦ ਸਾਹ ਸੂਤ ਲਏ। ਮੇਰੇ ਹਿੱਸੇ ਵਾਲੀ ਜ਼ਮੀਨ ਆਪਣੇ ਨਾਂ ਲੁਆ ਲੈ।" ਮਾਸੀ ਨੇ ਫੇਰ ਕੁੜਿੱਕੀ ਵਿਚ ਫਸਾ ਲਿਆ ਸੀ।

ਮੈਂ ਸਿਰ ਫੇਰ 'ਤਾ ਸੀ। ਇਕ ਗੱਲੋਂ ਹੈਰਾਨ ਹੋਇਆ। ਜ਼ਮੀਨ ਦੀ ਖਾਤਿਰ ਤਾਂ ਉਨ੍ਹਾਂ ਸਾਰੀ ਰਿਸ਼ਤੇਦਾਰੀ ਛੱਡੀ। ਨ੍ਹੀਂ ਰਿਸ਼ਤੇਦਾਰ ਰਮਿੰਦਰ ਦਾ ਰਿਸ਼ਤਾ ਨਾ ਕਰਾ ਦਿੰਦੇ। ਉਦਾਂ ਉਹ ਸ਼ੱਕੀ ਵੀ ਸੀਗੀਆਂ। ਨਾ ਕਿਸੇ ਰਿਸ਼ਤੇਦਾਰ ਦੇ ਜਾਂਦੀਆਂ। ਨਾ

ਆਏ ਰਿਸ਼ਤੇਦਾਰ ਨੂੰ ਅਟੈਂਡ ਕਰਦੀਆਂ। ਮਾਸੀ ਦਾ ਕੋਈ ਕੁਲੀਗ ਵੀ ਘਰ ਨਾ ਆਂਦਾ। ਮੇਰੇ ਜ਼ਿਹਨ ਵਿਚ ਜ਼ਮੀਨ ਬਾਰੇ ਸਵਾਲ ਉੱਠ ਖੜ੍ਹਾ ਹੋਇਆ। ਮੇਰੇ ਨਾਂ ਕਿਉਂ ? ਮੈਂ ਆਪੇ ਆਪਣੀ ਸ਼ੱਕ ਨੂੰ ਰੱਦ ਕਰ 'ਤਾ ਸੀ। ਉਹ ਮੈਤੋਂ ਬਿਨਾਂ ਸਾਹ ਵੀ ਨ੍ਹੀਂ ਸੀ ਲੈਂਦੀਆਂ। ਦੋ ਦਿਨ ਘਰੋਂ ਬਾਹਰ ਨ੍ਹੀਂ ਸੀ ਰਹਿ ਸਕਦਾ। ਚਲੇ ਜਾਣਾ ਤਾਂ ਮਗਰੇ ਫੋਨ ਆ ਜਾਣਾ।

"ਪੁੱਤ ਘਰ ਆ ਜਾਹ। ਸਾਰੀ ਰਾਤ ਨੀਂਦ ਨ੍ਹੀਂ ਆਈ। ਜਿੱਦਣ ਘਰ ਹੁੰਨਾ, ਰੱਜ ਕੇ ਸੌਂਈਂਦਾ।"

ਮੈਂ ਰਾਤ ਲੇਟ ਹੋ ਜਾਣਾ। ਭੁੱਖੀਆਂ ਭਾਣੀਆਂ ਪਈਆਂ ਹੋਣੀਆਂ।

"ਤੁਸੀਂ ਰੋਟੀ ਤਾਂ ਖਾ ਲਿਆ ਕਰੋ।"

"ਢਕਿਆ ਰਹਿ। ਭਾਵੇਂ ਰਾਤ ਨੂੰ ਇਕ ਵਜੇ ਆ। ਦੋ ਵਜੇ ਆ। ਰੋਟੀ ਇਕੱਠੇ ਖਾਵਾਂਗੇ। ਇਹ ਇਸ ਘਰ ਦਾ ਦਸਤੂਰ ਆ।" ਉਨ੍ਹਾਂ ਵਿਚੋਂ ਕੋਈ ਨਾ ਕੋਈ ਘਰ ਦੇ ਸੰਸਕਾਰ ਦੱਸਣ ਲੱਗ ਪੈਂਦੀ। ਜ਼ਬਰਦਸਤੀ ਖਲਾਂਦੀਆਂ ਪਿਲਾਂਦੀਆਂ। ਡਾਰਲਿੰਗ, ਐਨਾ ਧੱਕਾ ਤਾਂ ਸ਼ਾਇਦ ਤੂੰ ਵੀ ਮੇ'ਨਾ ਨਾ ਕਰੇ। ਗੋਪੀ ਨੇ ਮੇਰੇ ਕੱਪੜੇ ਧੋਣੇ ਤੇ ਪ੍ਰੈਸ ਕਰਨੇ ਹੁੰਦੇ।

ਗੋਪੀ ਮੇਰਾ ਹਰ ਕਹਿਣਾ ਮੰਨਦੀ। ਉਨ੍ਹਾਂ ਅੱਗੇ ਕਈ ਵਾਰ ਅੜ ਜਾਂਦੀ। ਗੱਲ ਕੁਟ ਕਟਾਈ ਤੱਕ ਪੁੱਜ ਜਾਂਦੀ। ਰਮਿੰਦਰ ਕੋਲੋਂ ਕੁੜੀ ਨੂੰ ਛੁਡਾਉਂਦਾ ਤਾਂ ਉਹ ਲੋਹੀ ਲਾਖੀ ਹੋ ਜਾਂਦੀ।

"ਤੂੰ ਹੀ ਇਹਨੂੰ ਵਿਗਾੜਦਾ।"

ਮਾਸੀ ਵੀ ਗੋਪੀ ਨੂੰ ਕੁੱਟ ਲੈਂਦੀ। ਮੈਂ ਜਾਂ ਦਾਦੀ ਉਹਦੇ ਫੇਵਰ 'ਚ ਖੜ੍ਹਦੇ। ਉਹ ਮੇਰਾ ਤੇਹ ਵੀ ਬੜਾ ਕਰਦੀ ਸੀ। ਹਰ ਕੰਮ ਮੈਤੋਂ ਪੁੱਛ ਕੇ ਕਰਦੀ। ਇਸ ਕੰਮ ਲਈ ਵੀ ਉਹਨੂੰ ਮਾਸੀ ਨੇ ਤਿਆਰ ਕੀਤਾ ਸੀ। ਉਹਨੇ ਆਪਣੀਆਂ ਸਹੇਲੀਆਂ ਨੂੰ ਫੋਨ ਕਰਨਾ। ਮਾਸੀ ਦਬਕ ਦਿੰਦੀ।

"ਪੁੱਤ, ਆਪਣੇ ਭਾਅ ਜੀ ਨੂੰ ਪੁੱਛ ਕੇ ਫੋਨ ਕਰਿਆ ਕਰ।"

"ਭਾਅ ਜੀ, ਇਕ ਫੋਨ ਕਰ ਲਾਂ।"

ਮੈਂ ਹਾਂ ਕਰਦਾ ਤਾਂ ਉਹ ਜ਼ੋਰ ਨਾਲ ਧਮੁੱਕ ਮਾਰਦੀ। ਗੋਪੀ ਨੂੰ ਘੁਮਾਉਣ ਵੀ ਮੈਂ ਲਿਜਾਂਦਾ। ਜੇਬ ਖ਼ਰਚ ਦੇਣ ਦੀ ਵੀ ਮੇਰੀ ਡਿਊਟੀ ਸੀ। ਇਕ ਗੱਲ ਹੋਰ ਯਾਦ ਆ ਗਈ। ਜੇ ਕਿਸੇ ਦਾ ਫੋਨ ਆਉਣਾ। ਪਹਿਲਾਂ ਮੈਂ ਸੁਣਨਾ ਹੁੰਦਾ ਸੀ। ਏਹੇ ਜਿਹੇ ਮਾਹੌਲ ਵਿਚ ਜ਼ਮੀਨ ਨਾਂ ਕਰਾਉਣ ਵਾਲੀ ਗੱਲ ਉਪਰੀ ਨਾ ਲੱਗੀ। ਕਈ ਵਾਰ ਐਂ ਲੱਗਦੈ ਬਈ ਆਪਣੀ ਸੁਰੱਖਿਆ ਲਈ ਸਾਰਾ ਕੁਸ਼ ਕਰ ਰਹੀਆਂ ਐ।

"ਬਲੱਡ ਇਜ਼ ਥਿਕਰ ਦੈਨ ਵਾਟਰ।" ਬਲਰਾਜ ਅਕਸਰ ਇਹ ਫਿਲਾਸਫੀ ਝਾੜਦਾ।

ਮੈਂ ਉਸ ਨਾਲ ਸਹਿਮਤ ਨਾ ਹੁੰਦਾ। ਮੈਨੂੰ ਆਪਣੇ ਤੇ ਪਰਾਏ ਖ਼ੂਨ ਵਾਲੀਆਂ ਗੱਲਾਂ ਬਕਵਾਸ ਲੱਗਦੀਆਂ ਸਨ। ਭਾਬੀ ਗੁਰਜੀਤ ਦੀਆਂ ਗੱਲਾਂ ਹੁਣ ਯਾਦ

ਆਉਂਦੀਆਂ।

"ਔਲੇ ਦੇ ਖਾਧੇ ਦਾ, ਸਿਆਣੇ ਦੇ ਕਹੇ ਦਾ ਮਗਰੋਂ ਸੁਆਦ ਆਉਂਦੈ। ਜਦੋਂ ਦੇਖੋ ਮਾਸੀ ਹੁਰਾਂ ਦਾ ਫ਼ਿਕਰ। ਉਨ੍ਹਾਂ ਦਾ ਆਹ ਕਰਨਾ, ਔਹ ਕਰਨਾ। ਕੋਈ ਆਪਣਾ ਵੀ ਖ਼ਿਆਲ ਰੱਖ ਲੈ ਭਰਾਵਾ। ਕੋਈ ਕਿਸੇ ਦਾ ਨੀ ਬਣਦਾ। ਇਹ ਤਾਂ ਲੋੜਾਂ ਬੰਦੇ ਨੂੰ ਆਪਣਾ ਪਰਾਇਆ ਬਣਾਂਦੀਆਂ।"

ਸਾਰਾ, ਭਾਬੀ ਮੈਨੂੰ ਬੁਰੀ ਲੱਗੀ ਸੀ।

"ਮੇਰੀਆਂ ਗੱਲਾਂ ਚੁਭਦੀਆਂ ਐ ਤਾਂ ਭਰਾਵਾਂ ਮੁੜ ਕੇ ਨਹੀਂ ਕਹਿੰਦੀ। ਹੁਣ ਨੌਂਤੀ ਸੌ ਰਿਸ਼ਤਾ ਆਂਦਾ। ਨੌਕਰੀ ਲੱਗੀਆਂ ਕੁੜੀਆਂ ਮਿਲਦੀਆਂ। ਮੈਂ ਕਰਾਂਦੀ ਆਂ। ਤੇਰਾ ਭਰਾ ਕਰਾਂਦਾ। ਜਰਾ ਹਾਂ ਕਰ।"

"ਭਾਬੀ, ਮੈਨੂੰ ਆਪਣੇ ਵਿਆਹ ਦੀ ਤੁਹਾਡੇ ਨਾਲੋਂ ਵੱਧ ਚਿੰਤਾ। ਉਨਮੇ 'ਨਾ ਅਜਿਹਾ ਰਿਸ਼ਤਾ ਬਣਾ ਲਿਆ। ਕੀ ਦੱਸਾਂ...। ਰਿਸ਼ਤੇ ਤਾਂ ਨਿਭਾਇਆਂ ਸਿਰੇ ਚੜ੍ਹਦੇ ਆ।"

"ਨਾ ਉਨ੍ਹਾਂ ਰਿਸ਼ਤਿਆਂ ਦਾ ਪੇਟੈਂਟ ਕਰਾ ਲਿਆ।" ਬਲਰਾਜ ਮਾਸਟਰ ਵਾਂਗ ਮੈਨੂੰ ਪੈ ਨਿਕਲਿਆ ਸੀ।

"ਅਸੀਂ ਤਾਂ ਭਾਈ ਤੇਰਾ ਸੋਚਦੇ ਆਂ। ਚਲਦਿਆਂ ਫਿਰਦਿਆਂ ਦੇ ਸਾਰੇ ਆ। ਉਦਾਂ ਨੀਂ ਕੋਈ ਪੁੱਛਦਾ।"

ਸਾਰਾ, ਭਾਬੀ ਸੱਚੀ ਸੀ। ਮੇਰੀ ਹਾਲਤ...। ਤੇਰੇ ਵਰਗੀ ਔਰਤ ਦੀ ਕਲਪਨਾ ਕਰ ਲੈਂਦਾ। ਉਸ ਮਹਿਬੂਬ ਨਾਲ ਵਿਆਹ...। ਘਰ ਦੇ ਹਾਲਾਤ ਆਪਣਾ ਵਿਆਹ ਭੁਲਾ ਦਿੰਦੇ। ਮੇਰੀ ਬੈਂਕ ਵਾਲੇ ਵਿਆਹ ਦੀ ਗੱਲ ਛੇੜ ਲੈਂਦੇ ਪਰ ਮੈਨੂੰ ਹਿੰਦੁਸਤਾਨੀਆਂ ਦੀ ਇਕ ਗੱਲ ਸਮਝ ਨ੍ਹੀਂ ਲੱਗੀ। ਇਥੇ ਹਰ ਬੰਦਾ ਵਿਆਹ 'ਤੇ ਪਤਾ ਨੀਂ ਕਿਉਂ ਜ਼ੋਰ ਦਿੰਦਾ। ਉਦੋਂ ਤਾਂ ਵਿਆਹ ਬਦਲੇ ਮੇਰੇ ਨਾਲ ਕਈ ਰੁੱਸੇ ਫਿਰਦੇ ਸੀ। ਰਿਟਾਇਰ ਹੋ ਚੁੱਕਾ ਥਾਣੇਦਾਰ ਮਾਮਾ ਆਪਣੇ ਕਿਸੇ ਅਫ਼ਸਰ ਦੀ ਕੁੜੀ ਦਾ ਰਿਸ਼ਤਾ ਲੈ ਆਇਆ। ਉਹਨੂੰ ਤਾਂ ਮੈਂ ਮੂੰਹ ਨ੍ਹੀਂ ਸੀ ਲਾਇਆ। ਭੂਆ ਨੇ ਤੁਹਾਨੂੰ ਤੇ ਮੈਨੂੰ ਮਿਲਾਇਆ ਸੀ। ਆਪਣੀ ਸਾਰੀਆਂ ਗੱਲਾਂ 'ਤੇ ਸਹਿਮਤੀ ਹੋ ਗਈ ਸੀ। ਮੈਂ ਘਰ ਜਾ ਕੇ ਗੱਲ ਕੀਤੀ ਸੀ।

"ਨ੍ਹੀਂ ਅਸੀਂ ਨ੍ਹੀਂ ਬਾਹਰ ਭੇਜਣਾ। ਕੰਮ ਨੂੰ ਕਦੇ ਹੱਥ ਨ੍ਹੀਂ ਲਾਇਆ। ਉੱਥੇ ਜਾ ਕੇ ਜ਼ਰੂਰ ਦਿਹਾੜੀਆਂ ਕਰ ਲਊਗਾ। ਨਾਲੇ ਇਥੇ ਸਾਡਾ ਕੌਣ ਆ? ਸਾਨੂੰ ਰੋਲਣਾ?" ਮਾਸੀ ਰੋਣ ਲੱਗ ਪਈ ਸੀ।

"ਮੰਮੀ, ਤੂੰ ਕੱਲ੍ਹ ਪਿੰਡ ਜਾ ਕੇ ਆ। ਜਿਹੜਾ ਉਹ ਨੱਥਾ ਸੁੰਹ ਆਪਣੀ ਜ਼ਮੀਨ ਵਾਹੁੰਦਾ। ਉਹਦੀ ਘਰ ਵਾਲੀ ਆਪਣੀ ਭਤੀਜੀ ਲਈ ਇਨ੍ਹਾਂ ਦਾ ਰਿਸ਼ਤਾ ਮੰਗਦੀ ਸੀ। ਕੁੜੀ ਲੈਕਚਰਾਰ ਲੱਗੀਉ ਆ।" ਰਮਿੰਦਰ ਰਿਸ਼ਤਾ ਕਰਨ 'ਤੇ ਜ਼ੋਰ ਦੇਣ ਲੱਗ ਪਈ।

ਉਸ ਦਿਨ ਮਾਸੀ ਦੀ ਹਾਲਤ ਜ਼ਿਆਦਾ ਵਿਗੜ ਗਈ ਸੀ। ਤਿੰਨ-ਚਾਰ

ਦਿਨ ਹਾਈ ਹੋਇਆ ਬਲੱਡ ਪ੍ਰੈਸ਼ਰ ਥੱਲੇ ਆਇਆ ਨਾ। ਘਰ ਵਿਚ ਸਾਰਿਆਂ ਦੇ ਮੂੰਹ ਸੁੱਜੇ ਹੋਏ ਸਨ। ਵਿਚਾਰੀ ਭੂਆ...। ਉਨ੍ਹਾਂ ਨੂੰ ਬੜਾ ਧੱਕਾ ਲੱਗਿਆ ਸੀ।

"ਮੇਰੇ ਭਰਾ ਦੀ ਇਕੋ ਇਕ ਨਿਸ਼ਾਨੀ ਆ। ਉਹ ਵੀ...।" ਭੂਆ ਦੇ ਨਹੋਰੇ ਮੈਂ ਸੁਣ ਨ੍ਹੀਂ ਸੀ ਸਕਿਆ। ਉਹਦੀ ਵਿਚਾਰੀ ਦੀ ਅੱਖਾਂ ਦੀ ਲੋਅ ਵੀ ਜਾਂਦੀ ਲੱਗੀ ਸੀ। ਉਹਨੂੰ ਭਰਾ ਦਾ ਹੇਰਵਾ ਮਾਰ ਗਿਆ ਸੀ। ਮੈਨੂੰ ਮਿਲਦੀ। ਰੋਂਦੀ ਰਹਿੰਦੀ। ਸਾਰੀ-ਸਾਰੀ ਰਾਤ ਭਾਪੇ ਦੀਆਂ ਗੱਲਾਂ ਕਰੀ ਜਾਣੀਆਂ। ਹੁਣ ਵਿਚਾਰੀ ਇਸ ਦੁਨੀਆਂ 'ਤੇ ਨ੍ਹੀਂ ਰਹੀ।

"ਬੀਤਿਆ ਜੇ ਦੁੱਖ ਦੇਵੇ। ਭੁੱਲ ਜਾਣਾ ਚਾਹੀਦਾ। ਭਵਿੱਖ ਪਿਆਰਾ ਹੋਣਾ ਚਾਹੀਦਾ। ਬਾਂਹਾਂ ਅੱਡੀ ਖੜ੍ਹੇ ਭਵਿੱਖ ਨਾਲ ਗਲਵਕੜੀ ਪਾਉਣੀ ਚਾਹੀਦੀ ਆ।" ਮੈਨੂੰ ਮਾਸਟਰ ਦੀ ਕਹੀ ਆਹ ਗੱਲ ਅੱਜ ਤੱਕ ਯਾਦ ਆ।

ਸਾਰਾ, ਮੈਂ ਮੌਕਾ ਖੁੰਝਾ ਲਿਆ। ਤੈਨੂੰ ਭੁੱਲ ਨ੍ਹੀਂ ਸਕਿਆ। ਮੇਰੀ ਪਿਆਰੀ ਭੂਆ ਦੀ ਇੱਛਾ। ਮੈਂ ਅੱਜ ਵੀ ਤੇਰਾ ਰਾਹ ਤੱਕ ਰਿਹਾ। ਤੂੰ...।

ਤੇਰਾ ਭੁੱਲਣਹਾਰ,<br>ਡਿਪਟੀ।

ਮੇਰੀ ਹੀਰ ਸਲੇਟੀ,

ਤੇਰਾ ਡਾਂਟ ਭਰਿਆ ਖ਼ਤ ਮਿਲ ਗਿਆ। ਮੈਂ ਆਪ ਨ੍ਹੀਂ ਉਧਰ ਜਾਂਦਾ। ਪਰ ਕਈ ਵਾਰ...। ਸਵੇਰੇ ਨਵੀ ਨੇ ਸੱਦਿਆ ਸੀ। ਡਿਊਟੀ ਵੀ ਜਾਣਾ ਸੀ।

"ਘਰੋਂ ਬਰੇਕਫਾਸਟ ਕਰਕੇ ਬੈਂਕ ਚਲੇ ਜਾਇਓ। ਆਪਣੀ ਭਤੀਜੀ ਦੀ ਗੱਲ ਸੁਣ ਜਾਓ।" ਭਾਬੀ ਗੁਰਜੀਤ ਦਾ ਹੁਕਮ ਸੀ।

ਮੈਂ ਮਾਸੀ ਵੱਲ ਦੀ ਸੜਕ ਰਾਹੀਂ ਮਜਾਰੀ ਨੂੰ ਗਿਆ। ਰਾਹ ਵਿਚ ਚਰਨਜੀਤ ਤੇ ਰਮਿੰਦਰ ਸਕੂਟਰ 'ਤੇ ਜਾਂਦੇ ਮਿਲੇ। ਉਨ੍ਹਾਂ ਨੇ ਮੈਨੂੰ ਦੇਖ ਕੇ ਮੂੰਹ ਮੋੜ ਲਿਆ। ਉਸ ਕੁੜੀ ਦੇ ਰਿਸ਼ਤੇ ਦੀ ਖ਼ਾਤਿਰ ਪਤਾ ਨ੍ਹੀਂ ਮੈਂ ਕੀ-ਕੀ ਪਾਪੜ ਵੇਲੇ। ਮੇਰੇ ਇਕ ਕੁਲੀਗ ਨੇ ਚਰਨਜੀਤ ਦੀ ਦਸ ਪਾਈ ਸੀ।

"ਡੇਢ ਦੋ ਖੇਤ ਆ। ਦੋ ਭਰਾ। ਮੁੰਡਾ ਬਹੁਤਾ ਪੜ੍ਹਿਆ ਵੀ ਨ੍ਹੀਂ। ਉਦਾਂ ਸੋਹਣਾ ਬੜਾ। ਵੱਡੀ ਗੱਲ ਮੁੰਡਾ ਭੋਲਾ ਬੜਾ।"

"ਦੇਖੋ ਜੀ, ਮੇਰੇ ਤਿੰਨ ਨਿਆਣੇ ਆ। ਦੋ ਕੁੜੀਆਂ ਤੇ ਇਕ ਆਹ ਮੁੰਡਾ। ਮੈਂ ਕੁੜੀ ਪੜ੍ਹਾ ਲਿਖਾ 'ਤੀ। ਨੌਕਰੀ ਲੁਆ ਦਊ। ਜੋ ਵੀ ਕਰਨੇ, ਇਸ ਮੁੰਡੇ ਨੇ ਕਰਨੈ।" ਮਾਸੀ ਨੇ ਮੁੰਡੇ ਨੂੰ ਹਾਂ ਕਰਦਿਆਂ ਉਹਦੇ ਮਾਪਿਆਂ ਨੂੰ ਸਾਫ਼ ਕਰ 'ਤਾ ਸੀ।

ਮੈਂ ਤੇ ਮਾਸੀ ਨੇ ਪੈਸੇ ਧੇਲੇ ਦਾ ਪ੍ਰਬੰਧ ਕਰਕੇ ਦਿਨਾਂ ਵਿਚ ਵਿਆਹ ਕਰ 'ਤਾ।

"ਗੋਪੀ, ਤੂੰ ਦਾਜ ਵਿਚ ਕੀ ਲੈਣਾ।" ਵਿਆਹ ਤੋਂ ਦੂਜੇ ਦਿਨ ਚਲਦੇ ਸ਼ੁਗਲ ਮੇਲੇ ਵਿਚ ਮੈਂ ਗੋਪੀ ਨੂੰ ਪੁੱਛਿਆ ਸੀ।

"ਟਾਈਗਰ ਜਾਂ ਰੋਮੀ।"

ਗੋਪੀ ਦੀ ਡਿਮਾਂਡ ਸੁਣ ਕੇ ਸਾਰੇ ਹੱਸ ਪਏ ਸਨ। ਉਹ ਰੋ ਪਈ ਸੀ।

"ਤਾਂ ਕੀ ਹੋਇਆ, ਪੁੱਤ। ਕੁੜੀਆਂ ਦਾਜ ਵਿਚ ਬਥੇਰਾ ਕੁਸ਼ ਲੈ ਜਾਂਦੀਆਂ। ਸਾਡੇ ਪਿੰਡੋਂ ਬਾਜ਼ੀਗਰਾਂ ਦੀ ਕੁੜੀ ਬੱਕਰੀ ਤੇ ਕੁੱਤਾ ਦਾਜ ਵਿਚ ਲੈ ਕੇ ਗਈ ਸੀ।" ਦਾਦੀ ਗੋਪੀ ਨੂੰ ਬੁੱਕਲ ਵਿਚ ਲੈ ਕੇ ਪਤਿਆਉਣ ਲੱਗ ਪਈ ਸੀ।

ਰੋਮੀ ਘਰ ਦਾ ਬਾਦਸ਼ਾਹ ਸੀ। ਉਹਨੂੰ ਦੁੱਧ ਵੀ ਮਿਲਦਾ ਸੀ ਤੇ ਹੋਰ ਵਸਤਾਂ ਵੀ। ਟਾਈਗਰ ਵਿਚਾਰੇ ਦੇ ਹਿੱਸੇ ਬਚੀ ਖੁਚੀ ਰੋਟੀ ਆਉਂਦੀ। ਰਮਿੰਦਰ ਤਾਂ ਉਹਦੇ ਡੰਡਾ ਵਰਾ ਦਿੰਦੀ। ਉਹ ਡੰਡੇ ਖਾ ਕੇ ਵੀ ਘਰ ਛੱਡ ਨ੍ਹੀਂ ਸੀ ਰਿਹਾ।

ਮੈਂ ਸੜਕ ਤੋਂ ਸਕੂਟਰ ਦਾ ਹਾਰਨ ਦੇਣਾ। ਟਾਈਗਰ ਨੇ ਭੱਜ ਕੇ ਨਾਲ ਆ ਰਲਣਾ। ਨਾਲ-ਨਾਲ ਭੱਜ ਪੈਣਾ। ਗੇਟ ਖੁੱਲ੍ਹਣਾ ਤਾਂ ਉਹਨੇ ਚੌਧਰੀ ਨੇ ਮੋਹਰੇ ਹੋ ਜਾਣਾ। ਉਹਨੂੰ ਮਾਸੀ ਜਾਂ ਰਮਿੰਦਰ ਵੱਲੋਂ ਦਬਕਾ ਵੱਜਣਾ। ਝੱਟ ਗੇਟ ਤੋਂ ਬਾਹਰ ਹੋ ਜਾਣਾ। ਕਈ ਵਾਰ ਮੈਂ ਘਰ ਜਾਣ ਦੀ ਬਜਾਏ ਸਿੱਧਾ ਮਜਾਰੀ ਨੂੰ ਸਕੂਟਰ ਦੱਬ ਦੇਣਾ। ਘਰ ਮੋਹਰੇ ਹਾਰਨ ਦੇ ਦੇਣਾ ਤਾਂ ਕਿ ਮਾਸੀ ਹੁਰਾਂ ਨੂੰ ਮੇਰੇ ਮਜਾਰੀ ਜਾਣ ਬਾਰੇ ਪਤਾ ਲੱਗ ਜਾਏ। ਉਨ੍ਹਾਂ ਨੂੰ ਪਤਾ ਲੱਗੇ, ਚਾਹੇ ਨਾ। ਟਾਈਗਰ ਨੇ ਸਕੂਟਰ ਦੇ ਬਰਾਬਰ ਦੌੜ ਪੈਣਾ। ਬਲਰਾਜ ਦੇ ਘਰ ਦੇ ਬਾਹਰ ਬੈਠੇ ਰਹਿਣਾ। ਮੇਰੇ ਨਾਲ ਵਾਪਸ ਆਉਣਾ। ਇਸੇ ਕਰਕੇ ਸਵੇਰੇ ਮੈਂ ਘਰ ਮੋਹਰੇ ਹਾਰਨ ਨਾ ਦਿੱਤਾ ਪਰ ਉਨ੍ਹਾਂ ਚਿੱਬੜਾਂ ਜਿਹਿਆਂ ਨੇ ਮੇਰਾ ਮੂਡ ਖਰਾਬ ਕਰ 'ਤਾ। ਫੇਰ ਉਸ ਜੁਆਕੜੀ ਨਵੀ ਦੀ ਕੀ ਗੱਲ ਸੁਣਦਾ? ਬੈਂਕ ਵੀ ਨਾ ਗਿਆ। ਘਰ ਆ ਕੇ ਤੈਨੂੰ ਖ਼ਤ ਲਿਖਣ ਲੱਗ ਪਿਆ।

...ਵਿਆਹ ਤੋਂ ਬਾਅਦ ਮੈਂ ਉਹਦੀ ਨੌਕਰੀ ਮਗਰ ਹੱਥ ਧੋ ਕੇ ਪੈ ਗਿਆ ਸੀ। ਚਰਨਜੀਤ ਦੇ ਪਿੰਡ ਉਹ ਰਹਿ ਨ੍ਹੀਂ ਸੀ ਸਕਦੀ। ਉਹਨੂੰ ਚਰਨਜੀਤ ਦੇ ਘਰੋਂ ਮੁਸ਼ਕ ਆਉਂਦਾ ਸੀ। ਉਹਦੇ ਘਰ ਦੇ ਪਸੰਦ ਨ੍ਹੀਂ ਸਨ। ਉਹ ਰੋਟੀਆਂ ਜ਼ਿਆਦਾ ਖਾਂਦੇ ਸੀ। ਉਹ ਹਰ ਵੇਲੇ ਨੱਕ ਬੁੱਲ੍ਹ ਕੱਢੀ ਰੱਖਦੀ। ਦੋ ਦਿਨ ਸਹੁਰੇ ਰਹਿੰਦੀ। ਹਫ਼ਤਾ ਦਸ ਦਿਨ ਮਾਪੀਂ ਰਹਿੰਦੀ।

"ਭੈਣ ਘਰ ਭਾਈ ਕੁੱਤਾ, ਸਹੁਰੇ ਘਰ ਜੁਆਈ ਕੁੱਤਾ।" ਦਾਦੀ ਦੇ ਮੂੰਹੋਂ ਸ਼ੁਗਲ ਵਿਚੋਂ ਨਿਕਲੀ ਕਹਾਵਤ ਨੇ ਚਰਨਜੀਤ ਦੇ ਮਨ ਵਿਚ ਕੁੜੱਤਣ ਭਰ ਦਿੱਤੀ ਸੀ।

ਚਰਨਜੀਤ ਵਿਚਾਰਾ ਕੁੜਿੱਕੀ ਵਿਚ ਫਸ ਗਿਆ ਸੀ। ਬੇ-ਜ਼ਮੀਨੇ ਜੱਟ ਦੀ ਵੀ ਕੋਈ ਜ਼ਿੰਦਗੀ ਆ। ਦੋਨੋਂ ਤੀਵੀਂ ਆਦਮੀ ਦੀ ਲੜਾਈ ਹੋਣ ਲੱਗ ਪਈ। ਮਾਸੀ ਮੁੜ ਅੱਖਾਂ ਅੱਡ ਕੇ ਪੈ ਗਈ। ਰਮਿੰਦਰ ਦੀ ਨੌਕਰੀ ਵਾਲੀ ਫਾਈਲ ਰਾਹ ਵਿਚ ਲਟਕੀ ਹੋਈ ਸੀ। ਮੈਂ ਮੰਤਰੀ ਸਾਹਿਬ ਤੱਕ ਪਹੁੰਚ ਕੀਤੀ। ਉਹਦੀ ਮੰਤਰੀ ਨਾਲ ਸਿੱਧੀ ਗੱਲ ਕਰਾਈ। ਮਹਿਕਮੇ ਨੂੰ ਵੱਖਰਾ ਖ਼ੁਸ਼ ਕੀਤਾ। ਤਿੰਨ ਕੁ ਮਹੀਨੇ ਦੀ ਨੱਠ ਭੱਜ ਤੋਂ ਬਾਅਦ ਮਹਿਕਮੇ ਨੇ ਕਲਰਕ ਭਰਤੀ ਕਰ ਲਈ।

"ਡਿਪਟੀ, ਇੱਦਾਂ ਕਰੀਂ। ਚਰਨਜੀਤ ਦੇ ਪਿੰਡਾਂ ਵੱਲ ਦਾ ਸਟੇਸ਼ਨ ਨਾ ਦੁਆਈਂ। ਆਪਾਂ ਇਥੇ ਵੀ ਨਹੀਂ ਰੱਖਦੇ। ਬੰਗਾ ਪੋਸਟ ਖਾਲੀ ਆ। ਉਥੇ ਕਰਾ ਦੇ। ਨਾਲੇ ਕੋਲ ਦੇ ਕੋਲ। ਕਹਿਣ ਨੂੰ ਸਾਡੇ ਕੋਲ ਨ੍ਹੀਂ।" ਮਾਸੀ ਨੇ ਵੱਖਰੇ ਕਰਕੇ ਸਮਝਾਇਆ ਸੀ।

ਮੈਂ ਉਨ੍ਹਾਂ ਦੇ ਕਹੇ 'ਤੇ ਫੁੱਲ ਚੜ੍ਹਾ ਦਿੱਤੇ ਸਨ। ਉਹ ਚਰਨਜੀਤ ਨੂੰ ਲੈ ਕੇ ਬੰਗਾ

ਰਹਿਣ ਲੱਗ ਪਈ। ਮਾਸੀ ਨੂੰ ਠੀਕ ਕਰਨ ਦੀ ਮੇਰੀ ਡਿਊਟੀ ਪੂਰੀ ਹੋ ਗਈ ਸੀ।

"ਤੇਰੀ ਡਿਊਟੀ ਅਜੇ ਨ੍ਹੀਂ ਮੁੱਕੀ। ਗੋਪੀ ਦਾ ਵੀ ਫਾਹਾ ਵੱਢ। ਇਹਨੇ ਪੜ੍ਹਨਾ ਨ੍ਹੀਂ। ਫੇਲ੍ਹ ਹੋ ਜਾਂਦੀ ਆ। ਚਰਨਜੀਤ ਨੂੰ ਇੱਥੇ ਰਹਿਣ ਲਈ ਹੌਲੀ-ਹੌਲੀ ਮਨਾਵਾਂਗੇ। ਤੇਰਾ ਵਿਆਹ ਕਰਕੇ ਤੈਨੂੰ ਉਪਰ ਪੋਰਸ਼ਨ ਬਣਾ ਦੇਣਾ।" ਮਾਸੀ ਖ਼ੁਸ਼ੀ ਵਿਚ ਖੀਵੀ ਹੋਈ ਪਈ ਸੀ।

"ਗੋਪੀ ਦਾ ਰਿਸ਼ਤਾ ਇੰਡੀਆ ਨ੍ਹੀਂ ਕਰਨਾ। ਬਾਹਰ ਭੇਜਣੀ ਆ। ਕੈਨੇਡਾ, ਅਮਰੀਕਾ ਜਾਂ ਇੰਗਲੈਂਡ।" ਰਮਿੰਦਰ ਦਾ ਇਹ ਨਵਾਂ ਹੁਕਮ ਸੀ।

ਮੈਂ ਗੋਪੀ ਦੇ ਰਿਸ਼ਤੇ ਲਈ ਨੱਠ ਭੱਜ ਕਰਨ ਲੱਗਾ। ਮੈਟਰੀਮੋਨੀਅਲ ਰਾਹੀਂ ਵਿਦੇਸ਼ੀ ਮੁੰਡਿਆਂ ਨਾਲ ਸੰਪਰਕ ਕਰਦਾ।

ਗੋਪੀ ਦਾ ਕੰਮ ਜਲਦੀ ਨਿਬੇੜਨਾ ਚਾਹੁੰਦਾ ਸੀ।

"ਉਮਰ ਲੰਘਦੀ ਜਾਂਦੀ ਆ ਫੇਰ ਕਿਸੇ ਨੇ ਕੁੜੀ ਨੀ ਦੇਣੀ।" ਗੁਰਜੀਤ ਭਾਬੀ ਦੀ ਇਹ ਗੱਲ ਸੱਚ ਲੱਗਣ ਲੱਗ ਪਈ ਸੀ।

ਭਾਵੇਂ ਮੈਂ ਮੂੰਹੋਂ ਨਾ ਕਹਿੰਦਾ। ਵਿਆਹ ਦੀ ਚਿੰਤਾ ਮੈਨੂੰ ਵੀ ਸੀ। ਮੇਰੇ ਮਨ ਵਿਚ ਤੇਰੇ ਵਰਗੀ ਜ਼ਹੀਨ ਕੁੜੀ ਦਾ ਚਿੱਤਰ ਬਣ ਗਿਆ ਸੀ। ਸੋਹਣੀ ਸੁਨੱਖੀ ਉੱਚੀ ਲੰਮੀ। ਅੰਗ ਜਿਵੇਂ ਕਿਸੇ ਮਿਸਤਰੀ ਨੇ ਘੜ ਕੇ ਰੱਖੇ ਹੋਣ। ਨੌਕਰੀ ਵਾਲੀ ਜਾਂ ਵਿਦੇਸ਼ੀ।...ਮੇਰੇ ਸੁਪਨਿਆਂ ਦੀ ਰਾਣੀ ਮਿਲ ਨਹੀਂ ਰਹੀ ਸੀ। ਚੰਦਨ ਵਰਗੀ ਦੇਹ ਮੇਰੇ ਅੱਗ ਲਾਈ ਰੱਖਦੀ। ਬੈਂਕ ਜਾਂਦਾ। ਕੰਮ ਕਰਨ ਨੂੰ ਚਿੱਤ ਨਾ ਕਰਦਾ। ਜੋ ਕੋਈ ਸੋਹਣੀ ਜ਼ਨਾਨੀ ਬੈਂਕ ਕੰਮ ਕਰਾਉਣ ਆ ਜਾਂਦੀ। ਉਹਦੇ ਨਾਲ ਗੱਲੀਂ ਜੁੱਟ ਜਾਂਦਾ। ਰਾਤ ਨੂੰ ਇਕੱਲੇ ਨੂੰ ਡਰ ਆਉਂਦਾ।

ਉਧਰ ਰਮਿੰਦਰ ਚਰਨਜੀਤ ਨੂੰ ਸਹੁਰੇ ਘਰ ਰਹਿਣ ਲਈ ਮਨਾਉਂਦੀ। ਕਦੇ ਉਹਨੂੰ ਮੋਟੀਵੇਟ ਕਰਦੀ। ਕਦੇ ਲੜਾਈ। ਉਹ ਆਪਣੇ ਪਿੰਡ ਜਾਣ ਲਈ ਰੋਂਦਾ ਰਹਿੰਦਾ। ਆਪਣੇ ਪਿੰਡ ਦੀ ਬਦਲੀ ਕਰਾਉਣ ਲਈ ਜ਼ੋਰ ਪਾਉਂਦਾ। ਉਹਦੇ ਘਰ ਦੇ ਉਹਨੂੰ ਦਬਕਦੇ-

-"ਨਿੱਖਟੂਆ ਤੀਮੀਂ ਜੋਗਾ ਹੋ ਕੇ ਬਹਿ ਗਿਆ।"

-"ਸਾਡੇ ਨਾਲ ਆ ਕੇ ਖੇਤੀ ਕਰਾ। ਡੂਢ ਖੇਤ ਹੈਗਾ। ਭੁੱਖਾ ਨ੍ਹੀਂ ਮਰਨ ਲੱਗਾ। ਇਨ੍ਹਾਂ ਟੁਕੜਿਆਂ ਨਾਲ ਪਲਿਆ। ਨਾਲੇ ਵਹੁਟੀ ਦੀ ਤਨਖ਼ਾਹ ਦੇ।"

ਉਹ ਦੋ ਪੁੜਾਂ ਵਿਚਕਾਰ ਪਿਸ ਰਿਹਾ ਸੀ। ਰਮਿੰਦਰ ਨੇ ਮੈਟਰਨਿਟੀ ਲੀਵ ਲੈ ਲਈ। ਚਰਨਜੀਤ ਨੂੰ ਲੈ ਕੇ ਘਰ ਰਹਿਣ ਲੱਗ ਪਈ।

"ਤੂੰ ਥੋੜ੍ਹਾ ਬਾਹਰ ਰਿਹਾ ਕਰ। ਘਰ ਦੇ ਕੰਮ ਇਹੋ ਕਰੇ। ਸਾਰਾ ਬੋਝ ਇਹ 'ਤੇ ਪਾਉਣਾ।" ਇਹ ਰਮਿੰਦਰ ਦਾ ਮੇਰੇ ਲਈ ਹੁਕਮ ਸੀ।

ਮੇਰੇ ਵਾਲੇ ਕੰਮ ਚਰਨਜੀਤ ਨੂੰ ਸੰਭਾਲ ਦਿੱਤੇ। ਉਹ ਗੋਪੀ ਨਾਲ ਰਸੋਈ ਦਾ ਕੰਮ ਵੀ ਕਰਾ ਦਿੰਦਾ। ਕਈ ਵਾਰ ਉਹਦੀ ਹਾਲਤ ਦੇਖ ਕੇ ਤਰਸ ਆਂਦਾ। ਉਹ ਰੋ ਪੈਂਦਾ।

"ਭਾਅ ਜੀ, ਮੈਨੂੰ ਇਨ੍ਹੀਂ ਕੁੱਤਾ ਸਮਝਿਐ। ਮੇਰੇ ਘਰੋਂ ਵੀ ਜੁੱਤੀਆਂ ਪੈਂਦੀਆ ਆ। ਇਹ ਵੀ ਮਾਰਦੀਆਂ।"

ਮੈਂ ਉਨ੍ਹਾਂ ਨੂੰ ਚਰਨਜੀਤ ਬਾਰੇ ਸਮਝਾਉਂਦਾ ਵੀ। ਉਹ ਗੋਪੀ ਦੇ ਵਿਆਹ ਦੀ ਲੈ ਕੇ ਬਹਿ ਜਾਂਦੀਆਂ। ਮੈਂ ਆਪਣੇ ਵਿਆਹ ਦੀ ਛੇੜ ਲੈਂਦਾ।

"ਤੂੰ ਵੀ ਲੈ ਆ। ਜਿਹੜੀ ਲਿਆਣੀ ਆ, ਹੂਰ ਪਰੀ। ਤੈਨੂੰ ਪੰਜ ਮਰਲੇ ਦਾ ਪਲਾਟ ਲੈ ਦੇਣਾ। ਉਥੇ ਰਹੀਂ ਜਾਈਂ।" ਮੈਂ ਮਾਸੀ ਦੀ ਇਸ ਗੱਲ ਨੂੰ ਗੌਲਿਆ ਨਾ।

ਰਮਿੰਦਰ ਦੇ ਵੱਡੇ ਸੀਜ਼ੇਰੀਅਨ ਅਪ੍ਰੇਸ਼ਨ ਨਾਲ ਮੁੰਡਾ ਹੋਇਆ। ਦਾਦੀ ਘਰ ਨੂੰ ਜ਼ਨਾਨਾ ਘਰ ਸੱਦਦੀ ਹੁੰਦੀ ਸੀ। ਉਹ ਬਹੁਤ ਖ਼ੁਸ਼ ਹੋਈ ਸੀ। ਮੁੰਡੇ ਦਾ ਨਾਂ ਲੱਭੂ ਰੱਖਿਆ ਸੀ। ਦਿਨੇ ਗੋਪੀ ਤੇ ਚਰਨਜੀਤ ਹਸਪਤਾਲ ਰਹਿੰਦੇ ਤੇ ਰਾਤ ਨੂੰ ਮੈਂ। ਲੱਭੂ ਨੂੰ ਬੱਚਿਆਂ ਦੇ ਹਸਪਤਾਲ ਲਿਜਾਣਾ ਪੈ ਗਿਆ ਸੀ। ਉਹਨੂੰ ਪੀਲੀਆ ਹੋ ਗਿਆ ਸੀ। ਮੈਂ, ਗੋਪੀ ਤੇ ਚਰਨਜੀਤ ਨੌਂ ਦਿਨ ਹਸਪਤਾਲ ਰਹੇ। ਲੱਭੂ ਮੁਸਕਰਾਉਣ ਲੱਗ ਪਿਆ ਸੀ।

ਚਰਨਜੀਤ ਦੀ ਮਾਂ ਪੋਤੇ ਤੇ ਨੂੰਹ ਨੂੰ ਪਿੰਡ ਲਿਜਾਣਾ ਚਾਹੁੰਦੀ ਸੀ। ਇਹ ਮੰਨੀਆਂ ਨਾ। ਉਹ ਆਪਣੇ ਮੁੰਡੇ ਨਾਲ ਲੜ ਪਈ। ਲੜਾਈ ਕੜੇ ਤੋਂ ਹੋਈ ਸੀ। ਇਨ੍ਹੀਂ ਚਰਨਜੀਤ ਨੂੰ ਚੁੱਕ ਚੁਕਾ ਕੇ ਕੜੇ ਨੂੰ ਕਹਾ 'ਤਾ।

"ਨਾ ਤੂੰ ਕਮਾ ਕੇ ਦਿੰਨਾ? ਅਸੀਂ ਪਤਾ ਨੀਂ ਕਿੱਦਾਂ ਦਿਨ ਕੱਟਦੇ ਆ। ਸਾਨੂੰ ਕਿਹੜੀਆਂ ਤਨਖਾਹਾਂ ਆਉਂਦੀਆਂ। ਨਾਲੇ ਪਿੰਡ ਰਹੋ। ਜੋ ਸਰਿਆ ਬਣਾ ਦਿਆਂਗੇ।" ਚਰਨਜੀਤ ਦੀ ਮਾਂ ਆਫ਼ਰੀ ਪਈ ਸੀ।

"ਅਸੀਂ ਤਾਂ ਤੈਨੂੰ ਰੋਜ਼ ਕਹਿੰਨੀਆਂ। ਉਹ ਤੈਨੂੰ ਆਪਣਾ ਪੁੱਤ ਨ੍ਹੀਂ ਸਮਝਦੇ। ਤੇਰੇ ਖ਼ੂਨ ਨੂੰ ਇਕ ਕੜਾ ਨ੍ਹੀਂ ਪਾ ਸਕੇ। ਉਹ ਜਿਹੜੀ ਜ਼ਮੀਨ ਆ। ਉਹ ਛੋਟੇ ਦੇ ਨਾਂ ਕਰਾ ਦੇਣੀ ਆ।" ਬੀਬੀਆਂ ਨੇ ਗੱਲ ਵਧਾ ਚੜ੍ਹਾ ਕੇ ਕਹੀ ਸੀ।

ਉਹ ਪਿੰਡ ਗਿਆ। ਆਪਣੇ ਬਾਪੂ ਕੋਲੋਂ ਜ਼ਮੀਨ ਦਾ ਹਿੱਸਾ ਮੰਗ ਲਿਆ। ਕੱਬਾ ਬੁੜ੍ਹਾ ਫੌੜ੍ਹਾ ਲੈ ਕੇ ਉਹਦੇ ਮਗਰ ਦੌੜਿਆ।

"ਲੈ ਲੈ, ਹੁਣ ਛੁਣਕਣਾਂ। ਤੈਨੂੰ ਪੜ੍ਹੀ ਲਿਖੀ ਨੌਕਰੀ ਲੱਗੀ ਧੀ ਦਿੱਤੀ। ਤੈਨੂੰ ਪੁੱਤਾਂ ਨਾਲੋਂ ਵੱਧ ਰੱਖਦੇ ਆਂ।" ਮਾਸੀ ਗੁੱਸੇ ਵਿਚ ਲਾਲ ਪੀਲੀ ਹੋਈ ਪਈ ਸੀ।

–"ਘਰ ਦਾ ਮਾਲਕ ਬਣਾਉਂਦੇ ਆ। ਸਰਦਾਰੀ ਨ੍ਹੀਂ ਪਚਦੀ।" ਰਮਿੰਦਰ ਨੇ ਹੋਰ ਲਾਂਬੂ ਲਾਇਆ ਸੀ।

"ਮੈਂ ਕਿਹੜੇ ਖੂਹ 'ਚ ਮਰ ਜਾਂ। ਘਰਦਿਆਂ ਨੇ ਛੋਟੇ ਨੂੰ ਮਾਲਕ ਬਣਾ 'ਤਾ। ਤੁਸੀਂ ਡਿਪਟੀ ਭਾਅ ਜੀ ਨੂੰ ਬਣਾਇਆ ਹੋਇਆ। ਮੰਗ ਕੇ ਪੈਸੇ ਲੈਣੇ ਪੈਂਦੇ ਆ।" ਚਰਨਜੀਤ ਦੇ ਰੋਣ ਦੀ ਆਵਾਜ਼ ਮੇਰੇ ਕਮਰੇ ਤੱਕ ਵੀ ਪੁੱਜ ਗਈ ਸੀ।

ਮੈਂ ਉਨ੍ਹਾਂ ਦੇ ਕਮਰੇ ਦੀਆਂ ਪਿਛਲੀਆਂ ਤਾਕੀਆਂ ਕੋਲ ਜਾ ਖੜ੍ਹਿਆ ਸੀ।

"ਮੰਮੀ ਜ਼ਮੀਨ ਵੀ ਡਿਪਟੀ ਨੂੰ ਦੇਣ ਨੂੰ ਕਹਿੰਦੀ ਆ। ਕੋਠੀ ਵੀ ਉਹਦੀ ਆ। ਮੇਰਾ ਕੀ ਆ? ਅਸੀਂ ਕਿਰਾਏ 'ਤੇ ਰਹਿਨੇ ਪਏ ਆ। ਇਹਦੇ ਨਾਲੋਂ ਆਪਣੇ ਘਰ

ਰਹੀਏ। ਮਾੜਾ ਸਹੀ।" ਉਹਦੇ ਹਟਕੋਰੇ ਵਧ ਗਏ ਸਨ।

"ਡਿਪਟੀ ਜ਼ਮੀਨ ਦਾ, ਨਾਲੇ ਕੋਠੀ ਦਾ ਕੀ ਲਗਦਾ?" ਰਮਿੰਦਰ ਬੋਲੀ ਸੀ।

"ਪੁੱਤ, ਇਹ ਸਾਰਾ ਕੁਸ਼ ਤੇਰਾ ਆ। ਉਹ ਤਾਂ ਅਸੀਂ...।" ਮਾਸੀ ਨੇ ਚਰਨਜੀਤ ਨੂੰ ਬੁੱਕਲ ਵਿਚ ਲੈ ਲਿਆ ਸੀ।

ਮੈਂ ਤਾਕੀ ਤੋਂ ਪਾਸੇ ਹੋ ਕੇ ਵਿਹੜੇ ਵਿਚ ਟਹਿਲਣ ਲੱਗ ਪਿਆ। ਮੇਰੀਆਂ ਅੱਖਾਂ ਅੱਗੇ ਪਿੰਡ ਵਾਲੇ ਕੁੱਤਿਆਂ ਦਾ ਦ੍ਰਿਸ਼ ਆ ਗਿਆ। ਕਿਸੇ ਨੇ ਬੁਰਕੀ ਸੁੱਟਣੀ। ਉਨ੍ਹਾਂ ਲੜ ਪੈਣਾ। ਘੁਰ-ਘੁਰ ਕਰੀ ਜਾਣਾ। ਸ਼ੇਰੂ ਵਿਚਾਰਾ ਪਾਸੇ ਬੈਠਾ ਰਹਿੰਦਾ। ਉਨ੍ਹਾਂ ਦੀਆਂ ਅੱਖਾਂ ਦੇ ਚਮਕਦੇ ਡੋਰੇ ਮੇਰੇ ਸਾਹਮਣੇ ਸਨ। ਮੈਂ ਬਹੁਤਾ ਘਰ ਤੋਂ ਬਾਹਰ ਰਹਿਣ ਲੱਗਾ। ਦੋਸਤਾਂ ਕੋਲ ਤੁਰੇ ਰਹਿਣਾ। ਸਾਰਾ, ਤੇਰੇ ਵਰਗੇ ਕੁੜੀ ਦੀ ਭਾਲ ਵਿਚ ਰਹਿੰਦਾ। ਉਹ ਬੰਗੇ ਤੋਂ ਸਮਾਨ ਲੈ ਆਏ ਸੀ। ਹਰ ਕੰਮ ਚਰਨਜੀਤ ਤੋਂ ਪੁੱਛ ਕੇ ਕੀਤਾ ਜਾਣ ਲੱਗਾ। ਉਹ ਆਪਸ ਵਿਚ ਘੁਸਰ-ਮੁਸਰ ਕਰਦੇ ਰਹਿੰਦੇ। ਚਰਨਜੀਤ ਨੱਠਾ ਭੱਜਾ ਫਿਰਦਾ ਰਹਿੰਦਾ। ਉਹਨੂੰ ਨਵਾਂ ਮੋਟਰ ਸਾਈਕਲ ਲੈ ਕੇ ਦਿੱਤਾ। ਉਹਦੇ ਨਾਂ ਲੁਆਇਆ। ਘਰ ਵਿਚ ਉਹਦੀਆਂ ਸਿਫ਼ਤਾਂ ਹੁੰਦੀਆਂ।

"ਬਈ ਡਿਪਟੀ, ਤੂੰ ਤਾਂ ਨਿਕੰਮਾ ਬੰਦਾ। ਚਰਨਜੀਤ ਨੂੰ ਇਸ਼ਾਰਾ ਕਰੋ। ਉਸੇ ਵੇਲੇ ਕੰਮ ਕਰ ਦਿੰਦਾ। ਸਾਡੇ ਕਹਿਣ ਤੋਂ ਮਾੜਾ ਬਾਹਰ ਨ੍ਹੀਂ ਜਾਂਦਾ।" ਮਾਸੀ ਉਹਦੀ ਹੁੱਬ ਕੇ ਸਿਫ਼ਤ ਕਰਦੀ।

"ਇਹਦਾ ਹਾਲ ਤਾਂ...।" ਰਮਿੰਦਰ ਅੱਗੇ ਬੋਲੀ ਨ੍ਹੀਂ ਸੀ।

"ਇਹਦਾ ਹਾਲ ਤਾਂ ਟਾਈਗਰ ਵਰਗਾ।" ਮੈਂ ਚਿੱਤ ਵਿਚ ਉਹਦਾ ਵਾਕ ਪੂਰਾ ਕੀਤਾ ਸੀ।

ਘਰ ਵਿਚ ਮੇਰੀ ਗੋਪੀ ਜਾਂ ਦਾਦੀ ਨਾਲ ਗੱਲ ਹੋ ਜਾਂਦੀ। ਮੈਂ ਲੱਭੂ ਨੂੰ ਕਮਰੇ ਵਿਚ ਚੁੱਕ ਲਿਆਂਦਾ। ਉਹ ਮੇਰੇ ਨਾਲ ਖੇਡਦਾ ਰਹਿੰਦਾ। ਊਂ ਆਂ ਕਰਦਾ। ਮੇਰੇ ਮੂੰਹ ਨਾਲ ਆਪਣੇ ਪੈਰ ਲਾਂਦਾ।

"ਰਮਿੰਦਰ ਦੀ ਕੁਲੀਗ ਜਸਵਿੰਦਰ ਦਾ ਭਤੀਜਾ ਇੰਗਲੈਂਡ ਤੋਂ ਆਇਆ। ਉਥੋਂ ਦਾ ਸਿਟੀਜ਼ਨ ਆ। ਉਹ ਕੱਲ੍ਹ ਗੋਪੀ ਨੂੰ ਦੇਖ ਗਿਆ। ਉਹਨੇ ਸੋਮਵਾਰ ਚਲੇ ਜਾਣਾ। ਪਰਸੋਂ ਦੀ ਮੰਗਣੀ ਪੈਲੇਸ ਵਿਚ ਰੱਖੀ ਆ। ਜਸਵਿੰਦਰ ਦੇ ਘਰ ਵਾਲੇ ਨੇ ਪ੍ਰਬੰਧ ਕਰ ਲਿਆ। ਤੂੰ ਪੈਸਿਆਂ ਦਾ ਪ੍ਰਬੰਧ ਕਰ।" ਤੀਏ ਦਿਨ ਘਰ ਵੜੇ ਨੂੰ ਮਾਸੀ ਨੇ ਹੁਕਮ ਚਾੜ੍ਹਿਆ ਸੀ।

ਉਸ ਦਿਨ ਪੈਲੇਸ ਵਿਚ ਮੰਗਣੀ ਹੋ ਗਈ ਸੀ। ਜਸਵਿੰਦਰ ਦੇ ਘਰ ਵਾਲਾ ਜਾਂ ਚਰਨਜੀਤ ਨੱਠੇ ਭੱਜੇ ਫਿਰ ਰਹੇ ਸਨ। ਰਮਿੰਦਰ ਦੇ ਵਿਆਹ ਵਿਚ ਏਹੀ ਹਾਲ ਮੇਰਾ ਸੀ। ਇਥੇ ਮੇਰੀ ਪ੍ਰਾਹੁਣੇ ਨਾਲ ਜਾਣ ਪਛਾਣ ਤੱਕ ਨ੍ਹੀਂ ਕਰਾਈ। ਮੇਰੇ ਕੁਸ਼ ਸਮਝ ਨਾ ਪਿਆ। ਸ਼ਾਮ ਨੂੰ ਟੁੱਟੇ ਮਨ ਨਾਲ ਘਰ ਵੜਿਆ ਸੀ।

"ਦੇਖ, ਪ੍ਰਾਹੁਣੇ ਦਾ ਇੰਗਲੈਂਡ ਤੋਂ ਫੋਨ ਆਇਆ ਕਰਨਾ। ਵਿਚੋਲਣ ਕਹਿੰਦੀ ਸੀ ਕਿ ਡਿਪਟੀ ਫ਼ੋਨ ਨਾ ਚੁੱਕਿਆ ਕਰੇ। ਐਵੇਂ ਪ੍ਰਾਹੁਣਾ ਪੁੱਛੇਗਾ ਇਹ ਕੌਣ ਆ?"

ਇਹ ਫੁਰਮਾਨ ਮਾਸੀ ਤੇ ਰਮਿੰਦਰ ਦਾ ਸੀ।

"ਆਹੋ, ਭਾਅ ਜੀ, ਮੈਨੂੰ ਵੀ ਵਿਚੋਲਾ ਕਹਿੰਦਾ ਸੀ।" ਚਰਨਜੀਤ ਵੀ ਉਨ੍ਹਾਂ ਦੀ ਬੋਲੀ ਬੋਲ ਰਿਹਾ ਸੀ।

ਸਾਰਾ, ਇਹ ਸੁਣਕੇ ਮੇਰੇ ਹੋਸ਼ ਉੱਡ ਗਏ। ਮੈਂ ਕਦੇ ਸੋਚਿਆ ਵੀ ਨ੍ਹੀਂ ਸੀ ਕਿ ਵਰ੍ਹਿਆਂ ਵਿਚ ਬਣਾਏ ਰਿਸ਼ਤੇ ਪਲਾਂ ਵਿਚ ਬਦਲ ਵੀ ਜਾਂਦੇ ਹਨ।

"ਗੋਪੀ ਦੇ ਸਹੁਰਿਆਂ ਵਲੋਂ ਆਈਆਂ ਜ਼ਨਾਨੀਆਂ ਪੁੱਛਦੀਆਂ ਸੀਗੀਆਂ। ਮੁੰਡਾ ਕੌਣ ਆਂ? ਅਸੀਂ ਕੀ ਜਵਾਬ ਦਿੰਦੀਆਂ। ਅਸੀਂ ਤਾਂ ਭਾਈ ਸਮਾਜ 'ਚ ਰਹਿਣਾ। ਭਾਰਤੀ ਸਮਾਜ ਰਿਸ਼ਤਾ ਪੁੱਛਦੈ।" ਉਨ੍ਹਾਂ ਦੀਆਂ ਏਹੋ ਜਿਹੀਆਂ ਗੱਲਾਂ ਨੇ ਮੈਨੂੰ ਚਰਨਜੀਤ ਸਾਹਮਣੇ ਵੀ ਸ਼ੱਕੀ ਬਣਾ 'ਤਾ ਸੀ।

ਰਮਿੰਦਰ ਦੀ ਡਲਿਵਰੀ ਠੀਕ ਤਰ੍ਹਾਂ ਨ੍ਹੀਂ ਹੋਈ ਸੀ। ਕਿਤੇ-ਕਿਤੇ ਬਲੀਡਿੰਗ ਹੋਣ ਲੱਗ ਪੈਂਦੀ। ਡਾਕਟਰ ਨੇ ਸਫਾਈ ਕਰਨ ਵੇਲੇ ਖ਼ੂਨ ਦੀ ਡਿਮਾਂਡ ਕੀਤੀ। ਮੈਂ ਬਲੱਡ ਡੋਨਰਜ਼ ਕੰਪਲੈਕਸ ਫੋਨ ਕਰਾ 'ਤਾ ਸੀ।

"ਅੱਜ ਜੇ ਛੁੱਟੀ ਕਰ ਲੈਂਦਾ। ਬੈਂਕ ਨੂੰ ਅੱਗ ਨਹੀਂ ਸੀ ਲੱਗ ਚੱਲੀ। ਹੁਣ ਮੂੰਹ ਚੁੱਕ ਕੇ ਆ ਗਿਆ। ਜਾਹ ਜਾ ਕੇ ਖ਼ੂਨ ਲੈ ਕੇ ਆ।" ਮਾਸੀ ਤਪੀ ਹੋਈ ਸੀ।

ਮੈਂ ਮਾਸੀ ਦਾ ਗੁੱਸਾ ਨ੍ਹੀਂ ਸੀ ਕੀਤਾ। ਉਹਦਾ ਰਮਿੰਦਰ ਨਾਲ ਬਹੁਤ ਤੇਹ ਆ। ਉਹਦਾ ਮਾੜਾ ਦੁੱਖ ਨ੍ਹੀਂ ਝੱਲਦੀ। ਗੋਪੀ ਨੂੰ ਭਾਵੇਂ ਕੁੱਟ ਲਏ। ਉਹਦੇ ਮੋਹਰੇ ਤਾਂ ਬੋਲਦੀ ਵੀ ਨ੍ਹੀਂ। ਮੈਂ ਚਰਨਜੀਤ ਨੂੰ ਲੈ ਕੇ ਖ਼ੂਨ ਲੈਣ ਲਈ ਚੱਲ ਪਿਆ ਸੀ। ਖ਼ੂਨ ਨਾ ਲਿਆਉਣ ਦਾ ਕਾਰਨ ਪੁੱਛਿਆ ਤਾਂ ਉਹਨੇ ਭੋਲਾ ਜਿਹਾ ਮੂੰਹ ਬਣਾ ਲਿਆ ਸੀ।

"ਭਾਅ ਜੀ, ਉਹ ਕਹਿੰਦੇ ਪਹਿਲਾਂ ਆਪਣਾ ਖ਼ੂਨ ਦਾਨ ਕਰੋ। ਫੇਰ ਰਮਿੰਦਰ ਦੇ ਬਲੱਡ ਗਰੁੱਪ ਵਾਲਾ ਖ਼ੂਨ ਦੇਵਾਂਗੇ।"

"ਫੇ' ਆਪਣਾ ਖ਼ੂਨ ਦੇ ਦਿੰਦਾ।" ਮੈਨੂੰ ਗੁੱਸਾ ਆਇਆ ਸੀ।

"ਮੰਮੀ ਤੇ ਰਮਿੰਦਰ ਕਹਿੰਦੀਆਂ ਤੂੰ ਨੀ ਦੇਣਾ। ਖ਼ੂਨ ਦੇਣ ਨਾਲ, ਵਾਲ ਚਿੱਟੇ ਹੋ ਜਾਂਦੇ ਆ।...ਭਾਅ ਜੀ ਇਹ ਉਨ੍ਹਾਂ ਨੂੰ ਨਾ ਦੱਸਿਉ।" ਚਰਨਜੀਤ ਡਰਦਾ-ਡਰਦਾ ਦੱਸ ਰਿਹਾ ਸੀ।

ਆਪਣੇ ਕੰਨਾਂ ਦੁਆਲੇ ਆਏ ਧੌਲਿਆਂ ਦਾ ਖ਼ਿਆਲ ਆ ਗਿਆ। ਪਹਿਲਾਂ ਤਾਂ ਚਿੱਤ ਕੀਤਾ ਕਿ ਖ਼ੂਨ ਨਾ ਦੇਵਾਂ। ਫੇਰ ਮਨ ਨੂੰ ਸਮਝਾਇਆ। ਭਲਿਆ ਮਾਣਸਾ ਐਨੇ ਸਾਲਾਂ ਦੀ ਕੀਤੀ ਕਰਾਈ 'ਤੇ ਕਾਹਨੂੰ ਪਾਣੀ ਫੇਰਦਾ। ਖ਼ੂਨ ਦੇ ਕੇ ਬਦਲਾਇਆ। ਚਾਰ ਦਿਨ ਫੇਰ ਹਸਪਤਾਲ ਧੱਕੇ ਖਾਣੇ ਪਏ। ਬੁਝੇ ਜਿਹੇ ਮਨ ਨਾ ਉੱਥੇ ਰਿਹਾ।

ਮੈਂ ਖ਼ੂਨ ਦੀ ਕਮੀ ਪੂਰੀ ਕਰਨਾ ਚਾਹੁੰਦਾ ਸੀ। ਚਰਨਜੀਤ ਨੂੰ ਗਾਜਰ ਦਾ ਜੂਸ ਬਣਾਉਣ ਲਈ ਕਿਹਾ। ਉਹ ਉਨ੍ਹੀਂ ਪੈਰੀਂ ਵਾਪਸ ਆ ਗਿਆ।

"ਭਾਅ ਜੀ ! ਮੇਰਾ ਨਾਂ ਨਾ ਲਿਉ। ਉਹ ਕਹਿੰਦੀਆਂ ਗਾਜਰਾਂ ਨੇ ਜੂਸਰ ਤੋੜ ਦੇਣਾ।"

ਸਾਰਾ, ਇਹ ਗੱਲ ਉਹਨੇ ਆਪਣੇ ਕੋਲੋਂ ਬਣਾ ਕੇ ਕਹੀ ਸੀ ਜਾਂ ਉਨ੍ਹਾਂ ਨੇ

ਕਹੀ ਸੀ। ਮੈਨੂੰ ਸੁਣ ਕੇ ਭੂਚਾਲ ਵਰਗਾ ਝਟਕਾ ਲੱਗਾ ਸੀ। ਚਰਨਜੀਤ ਹਰ ਰੋਜ਼ ਕੋਈ ਨਾ ਕੋਈ ਅਜਿਹੀ ਗੱਲ ਕਰਦਾ। ਜਿਹੜੀ ਮੈਨੂੰ ਲੂਹ ਰੱਖਦੀ। ਇਹ ਨੀਂ ਪਤਾ ਉਹ ਸਾਡੇ ਵਿਚਕਾਰ ਦੁਫੇੜ ਪਾ ਰਿਹਾ ਸੀ ਜਾਂ ਸੱਚਮੁੱਚ...।

ਤੂੰ ਮੈਨੂੰ ਢੀਠ ਕਹੇਂਗੀ। ਮੈਂ ਉਥੋਂ ਦੌੜਿਆ ਕਿਉਂ ਨਾ? ਘਰ ਛੱਡ ਤਾ ਦਿੰਦਾ ਲੋਕਾਂ ਨੂੰ ਕੀ ਕਹਿੰਦਾ। ਲੋਕ ਤਾਂ ਖੰਭਾਂ ਦੀਆਂ ਡਾਰਾਂ ਬਣਾ ਲੈਂਦੇ ਆ। ਸਿਆਣੇ ਕਹਿੰਦੇ ਆ ਦਾਤੀ ਨੂੰ ਦੰਦੇ ਇਕ ਪਾਸੇ ਆ ਤੇ ਦੁਨੀਆਂ ਨੂੰ ਚਾਰੋਂ ਪਾਸੇ। ਘਰ ਗਏ ਨੂੰ ਚਾਹ ਪਾਣੀ ਜਾਂ ਰੋਟੀ ਨਾ ਪੁੱਛਣੀ। ਸਕੂਟਰ ਦਾ ਹਾਰਨ ਦੇਈ ਜਾਣਾ। ਕਿੰਨਾ-ਕਿੰਨਾ ਚਿਰ ਗੇਟ ਨਾ ਖੋਲ੍ਹਣਾ। ਟਾਈਗਰ ਨੇ ਗੇਟ ਭੰਨਣ ਲੱਗ ਪੈਣਾ। ਗੋਪੀ 'ਤੇ ਕਈ ਪਾਬੰਦੀਆਂ ਲੱਗ ਗਈਆਂ ਸਨ।

ਇਕ ਦਿਨ ਉਹ ਬਿਮਾਰ ਸੀ। ਉਹਨੇ ਰੋਟੀ ਨਾ ਲਾਹੀ। ਇਸ ਗੱਲੋਂ ਰਮਿੰਦਰ ਉਹਦੇ ਨਾਲ ਫਸ ਪਈ। ਵਿਚਾਰੀ ਕੁੜੀ ਢਾਹ ਲਈ, ਸ਼ੁਦੈਣ ਨੇ। ਮੈਂ ਛੁਡਾਉਣ ਗਿਆ। ਉਹ ਮੈਤੇ ਵਰ੍ਹ ਪਈ।

"ਤੂੰ ਹੀ ਇਹ ਕੁੜ੍ਹੀ ਵਿਗਾੜੀ ਆ। ਦੇਖ ਇਹਦੀ ਜ਼ੁਬਾਨ ਕਿੱਦਾਂ ਚਲਦੀ ਆ। ਇਹ ਸਭ ਤੇਰੇ ਇਸ਼ਾਰਿਆਂ 'ਤੇ ਹੋ ਰਿਹੈ।"

"ਮੈਂ ਤਾਂ ਕਦੇ ਸੋਚਿਆ ਵੀ ਨਸ। ਤੂੰ ਐਨਾ ਬੇਈਮਾਨ ਨਿਕਲੇਗਾ। ਮੇਰੀ ਭੋਲੀ ਜਿਹੀ ਧੀ ਨੂੰ ਸਾਡੀ ਦੁਸ਼ਮਣ ਬਣਾਏਂਗਾ। ਜਾਹ ਦੁਸ਼ਟਾ, ਤੈਨੂੰ ਕਿਸੇ ਵੀ ਜਹਾਨ ਢੋਈ ਨਹੀਂ ਮਿਲਣੀ।" ਜਗਤਾਰ ਕੌਰ ਬਿਫਰੀ ਪਈ ਸੀ।

ਗੁਆਂਢੀ ਨਿਹੰਗ ਦੀ ਨੂੰਹ ਆਈ ਬੈਠੀ ਸੀ। ਉਹਦੇ ਸਾਹਮਣੇ ਬੋਲੀ ਗਈਆਂ। ਮੇਰੇ ਕੋਲ ਬੋਲਣ ਨੂੰ ਕੁਸ਼ ਹਈ ਨਹੀਂ ਸੀ।

"ਨੀ ਰੱਬ ਤੋਂ ਡਰੋ। ਕਾਹਨੂੰ ਮੁੰਡੇ ਨੂੰ ਤੰਗ ਕਰਦੀਆਂ।" ਦਾਦੀ ਨੇ ਉਨ੍ਹਾਂ ਅੱਗੇ ਤਰਲਾ ਕੱਢਿਆ ਸੀ।

ਮੈਂ ਤੁਰਨ ਲੱਗਾ ਤਾਂ ਦਾਦੀ ਤੇ ਗੋਪੀ ਰੋ ਪਈਆਂ ਸਨ। ਚਰਨਜੀਤ ਸੋਫੇ 'ਤੇ ਆਰਾਮ ਨਾਲ ਬੈਠਾ ਟੈਲੀਵਿਜ਼ਨ ਦੇਖ ਰਿਹਾ ਸੀ। ਕੋਲ ਪਏ ਪਾਪੜ ਖਾਈ ਜਾ ਰਿਹਾ ਸੀ। ਪਤਾ ਨਹੀਂ ਕਿਉਂ ਮੇਰੀਆਂ ਅੱਖਾਂ ਸਾਹਮਣੇ ਟਾਈਗਰ ਨੂੰ ਘਰੋਂ ਬਾਹਰ ਕੱਢਣ ਤੇ ਰੋਮੀ ਨੂੰ ਘਰ ਲਿਆਉਣ ਦਾ ਦ੍ਰਿਸ਼ ਆ ਗਿਆ।

"ਚਰਨਜੀਤ ਇੱਧਰ ਆ।" ਰਮਿੰਦਰ ਦਾ ਫੁਰਮਾਨ ਸੀ।

"ਹਾਂ ਜੀ...।" ਚਰਨਜੀਤ ਭੱਜ ਕੇ ਉਨ੍ਹਾਂ ਕੋਲ ਗਿਆ ਸੀ।

ਮੈਂ ਸਕੂਟਰ ਭਜਾ ਹੀ ਲਿਆ। ਮੁੜ ਪਿੱਛਾ ਮੁੜ ਕੇ ਨ੍ਹੀਂ ਦੇਖਿਆ।

ਇਹ ਦਿਨ ਬੜੇ ਮਾੜੇ ਸਨ। ਮੇਰੇ ਲਈ ਰਹਿਣ, ਖਾਣ-ਪੀਣ ਤੇ ਜੀਉਣ ਦੀ ਸਮੱਸਿਆ ਖੜ੍ਹ ਗਈ। ਰਾਤ ਮੈਂ ਕਦੇ ਬਲਰਾਜ ਦੇ ਰਹਿੰਦਾ। ਕਦੇ ਕਿਸੇ ਹੋਰ ਦੇ। ਜਗਤਾਰ ਕੌਰ ਦੀ ਜਿਸ ਬਿਮਾਰੀ ਨੂੰ ਖ਼ਤਮ ਕਰਨ ਲਈ ਮੈਂ ਆਪਣੀ ਜ਼ਿੰਦਗੀ ਦੇ ਛੇ ਵਰ੍ਹੇ ਲਾ ਦਿੱਤੇ। ਉਹੀ ਬਿਮਾਰੀ ਉਨ੍ਹਾਂ ਮੈਨੂੰ ਲਾ ਦਿੱਤੀ। ਬਲੱਡ ਪ੍ਰੈਸ਼ਰ ਹਾਈ ਹੋਇਆ ਰਹਿੰਦਾ। ਚੇਤਾ ਭੁੱਲਣ ਲੱਗ ਪਿਆ। ਬੈਂਕ ਦਾ ਕੰਮ ਨਾ ਹੁੰਦਾ। ਗੜਬੜ ਹੋ ਜਾਂਦੀ।

ਸਕੂਟਰ ’ਤੇ ਐਂ ਲੱਗਣਾ ਜਿਵੇਂ ਕਿਸੇ ਵਿਚ ਵੱਜੂੰਗਾਂ। ਮੇਰਾ ਆਪਣਾ ਚਿੱਤ ਕਰਦਾ, ਸਕੂਟਰ ਸਣੇ ਨਹਿਰ ਵਿਚ ਡਿੱਗ ਪਵਾਂ ਜਾਂ ਖੱਡ ਵਿਚ ਡਿੱਗ ਪਵਾਂ। ਜੇ ਬਲਰਾਜ ਤੇ ਭਾਬੀ ਗੁਰਜੀਤ ਨਾ ਸਾਂਭਦੇ। ਸ਼ਾਇਦ ਮੈਂ ਸੂਸਾਈਡ ਕਰ ਲੈਂਦਾ।

ਮਹੀਨਾ ਭਰ ਤਾਂ ਮੈਂ ਬਲਰਾਜ ਹੁਰਾਂ ਨੂੰ ਕੁਝ ਦੱਸਿਆ ਨਾ। ਹੋਟਲਾਂ ਢਾਬਿਆਂ ਦੀਆਂ ਰੋਟੀਆਂ ਖਾਂਦਾ। ਇਨ੍ਹਾਂ ਰੋਟੀਆਂ ਨੇ ਮੇਰੇ ਪੇਟ ਦੀ ਜੱਖਣਾਂ ਪੱਟੀ ਪਈ ਆ। ਕੱਪੜੇ ਧੋਣ ਨੂੰ ਥਾਂ ਨਾ ਹੋਣਾ। ਸ਼ਾਮ ਪੈਂਦਿਆਂ ਇਹ ਸੋਚਣਾ ਪੈਂਦਾ ਕਿ ਅੱਜ ਕਿਹਦੇ ਕੋਲ ਰਾਤ ਰਵਾਂ।

ਤੂੰ ਸੋਚੇਂਗੀ ਨੌਕਰੀ ਵਾਲਾ ਬੰਦਾ ਏ। ਮਕਾਨ ਕਿਰਾਏ ’ਤੇ ਲੈ ਲੈਂਦਾ, ਨੌਕਰ ਰੱਖ ਲੈਂਦਾ ਪਰ ਅਜਿਹਾ ਕੀਤਾ ਨਾ। ਇਕ ਤਾਂ ਮੈਂ ਆਪਣੇ ਆਪ ਨੂੰ ਉਨ੍ਹਾਂ ਤੋਂ ਜੁਦਾ ਹੋਇਆ ਸਹਿਣ ਨਾ ਕਰ ਸਕਿਆ।

ਮੈਨੂੰ ਆਸ ਸੀ, ਉਹ ਲੱਭ ਲੈਣਗੀਆਂ। ਅੱਗੇ ਵੀ ਤਾਂ ਮਨਾ ਕੇ ਲੈ ਜਾਂਦੀਆਂ ਸਨ। ਦੂਜੀ ਵੱਡੀ ਸਮੱਸਿਆ ਸੀ ਲੋਕਾਂ ਨੂੰ ਕੀ ਦੱਸਾਂ? ਨਾਲੇ ਮੈਨੂੰ ਝਟਕਾ ਐਡਾ ਵੱਡਾ ਲੱਗਾ ਸੀ। ਮੈਂ ਸੋਚਣ ਦੇ ਸਮਰੱਥ ਨਾ ਰਿਹਾ। ਮੈਂ ਡੇਢ ਮਹੀਨਾ ਧੱਕੇ ਖਾਧੇ। ਕੋਈ ਹੱਜ ਨਾ ਰਿਹਾ। ਜਾਬ੍ਹਾਂ ਵਿਚ ਨੂੰ ਵੜੀਆਂ ਹੋਈਆਂ। ਸੌ ਬਿਮਾਰਾਂ ਦਾ ਬਿਮਾਰ।

ਬਲਰਾਜ ਨੂੰ ਪਤਾ ਲੱਗਾ ਤਾਂ ਉਹ ਘਰ ਲੈ ਗਿਆ ਸੀ। ਕਈ ਦਿਨ ਮਸੂਰੀ ਲੈ ਕੇ ਘੁੰਮਦਾ ਰਿਹਾ। ਕਿਰਾਏ ’ਤੇ ਕਮਰਾ ਲੈ ਕੇ ਦਿੱਤਾ। ਭਾਬੀ ਤਾਂ ਘਰੋਂ ਆਉਣ ਨ੍ਹੀਂ ਸੀ ਦਿੰਦੀ ਪਰ ਮੈਂ ਸ਼ਹਿਰ ਰਹਿਣ ਲੱਗ ਪਿਆ। ਰੋਟੀ ਭਾਬੀ ਕੋਲ ਖਾ ਆਉਂਦਾ। ਉਨ੍ਹਾਂ ਨੇ ਮੈਨੂੰ ਛੇ ਸੱਤ ਮਹੀਨੇ ਵਿਚ ਸੈੱਟ ਕਰ ’ਤਾ।

“ਰੋਜ਼ ਗਿਆਰ੍ਹਾਂ ਵਜੇ ਤੁਹਾਡੇ ਫੋਨ ਦੀ ਘੰਟੀ ਵੱਜਦੀ ਆ!” ਮੈਂ ਡਿਊਟੀ ਤੋਂ ਆਉਂਦਾ ਤਾਂ ਮੇਰੇ ਨਾਲ ਦੇ ਕਿਰਾਏਦਾਰ ਦਸਦੇ।

ਇਕ ਦਿਨ ਬਲੱਡ ਪ੍ਰੈਸ਼ਰ ਵਧ ਗਿਆ। ਮੈਂ ਬੈਂਕ ਨਾ ਗਿਆ। ਗਿਆਰ੍ਹਾਂ ਵਜੇ ਬੈੱਲ ਵੱਜੀ। ਗੋਪੀ ਦਾ ਫੋਨ ਸੀ। ਉਹ ਬੋਲੀ ਨਾ, ਰੋਣ ਲੱਗ ਪਈ। ਅੱਜ ਕੱਲ੍ਹ ਮੈਂ ਰੋਣ ਤੇ ਅੱਥਰੂਆਂ ਦੀ ਭਾਸ਼ਾ ਚੰਗੀ ਤਰ੍ਹਾਂ ਸਮਝ ਲੈਨਾ। ਪਿੱਛੇ ਜਿਹੇ ਕੁੜੀ ਦਾ ਵਿਆਹ ਹੋ ਗਿਆ। ਮੈਨੂੰ ਸੱਦਿਆ ਵੀ ਨ੍ਹੀਂ ਖ਼ੈਰ...। ਹੁਣ ਤਾਂ ਇੰਗਲੈਂਡ ਜਾਣ ਵਾਲੀ ਆ। ਮੇਰੀ ਇਕ ਖਾਹਿਸ਼ ਆ। ਜਿਹੜਾ ਸਾਡੇ ਬੱਚਾ ਹੋਏਗਾ। ਉਹਦਾ ਨਾਂ ਗੋਪੀ ਰੱਖਾਂਗੇ। ਉਮੀਦ ਆ ਸਹਿਯੋਗ ਦਏਂਗੀ।

ਤੇਰਾ,<br>ਡਿਪਟੀ।

ਡੀਅਰ ਸਾਰਾ,
ਯਾਦ ! ਮਾਣ।

ਖੁਸ਼ੀ ਦੀ ਖ਼ਬਰ ਇਹ ਹੈ ਕਿ ਗੋਪੀ ਇੰਗਲੈਂਡ ਪੁੱਜ ਗਈ। ਖਰਾ ਹੋਇਆ ਉਹ ਦੀ ਖਲਾਸੀ ਹੋਈ। ਹੁਣ ਮੈਂ ਉਹਦੇ ਨਾਲ ਚਿੱਠੀ ਪੱਤਰ ਕਰਾਂਗਾ। ਹੁਣ ਤੂੰ ਵੀ ਕੋਈ ਖੁਸ਼ੀ ਵਾਲਾ ਕੰਮ ਕਰ ਲੈ। ਮੈਂ ਇੱਥੇ ਬੈਠਾ। ਤੂੰ ਕੈਨੇਡਾ ਸਵਰਗ ਵਿਚ ਬੈਠੀ ਆਂ।

ਮੌਜਾਂ ਲੁੱਟਦੀ ਆਂ। ਸੋਚ ਸੋਚ ਕਮਰਾ ਵੱਡ-ਵੱਡ ਖਾਣ ਨੂੰ ਪੈਂਦਾ। ਇਕਲਾਪਾ ਕੱਟਣਾ ਦੁਨੀਆਂ ਦਾ ਸਭ ਤੋਂ ਵੱਡਾ ਸੰਤਾਪ ਭੋਗਣਾ ਆ। ਤੇ ਇਹ ਮੈਂ ਭੋਗ ਰਿਹਾ। ਹੁਣ ਮੈਤੋਂ ਚਿੱਠੀਆਂ ਵੀ ਨਹੀਂ ਲਿਖੀਆਂ ਜਾਂਦੀਆਂ। ਚੱਤੇ ਪਹਿਰ ਤੇਰੀ ਯਾਦ ਸਤਾਉਂਦੀ ਆ। ਰਾਤ ਨੂੰ ਬਹੁਤ ਤੰਗ ਹੁੰਨਾ। ਸੁਪਨੇ ਵਿਚ ਮੇਰੇ ਕੋਲ ਹੁੰਨੀ ਆਂ ਤੇ...। ਜੇ ਤੇਰੇ ਦੇਸ਼ ਵਾਲੇ ਮੈਨੂੰ ਨ੍ਹੀਂ ਝੱਲਦੇ। ਤੂੰ ਆਪ ਇੰਡੀਆ ਆ ਜਾਹ। ਜਾਂ ਮੈਨੂੰ ਇਸ ਨਰਕ ਤੋਂ ਛੁਟਕਾਰਾ ਦੁਆ।

ਉਡੀਕ ਵਿਚ,
ਡਿਪਟੀ
ਉਰਫ਼ ਜਸਦੀਪ

'........'

ਫਤਹਿ ਕਬੂਲ ਕਰਨੀ ! ਸਲਾਮ!!

ਅੱਜ ਮੈਨੂੰ ਇਹ ਨਹੀਂ ਪਤਾ ਲੱਗ ਰਿਹਾ, ਚਿੱਠੀ ਕਿੱਦਾਂ ਲਿਖਾਂ। ਸੰਬੋਧਨ...। ਮੇਰੇ ਸੁਪਨਿਆਂ ਦੀ ਮਲਕਾ...। ਤੇਰੇ ਨਾਲ ਮੇਰੇ ਰਿਸ਼ਤੇ ਦੀ ਗੱਲ ਚੱਲੀ ਸੀ। ਉਦੋਂ ਮਾਸੀ ਜਗਤਾਰ ਕੌਰ ਨੇ ਰੋਕ ਦਿੱਤਾ ਸੀ। ਹੁਣ ਤੂੰ ਕਿਥੇ ਚਲੇ ਗਈ ਆਂ। ਮੈਂ ਤੇ ਚਿੱਠੀਆਂ ਲਿਖ-ਲਿਖ ਥੱਕ ਗਿਆ। ਮੇਰੇ ਕੁਲੀਗ ਮੇਰਾ ਮਜ਼ਾਕ ਉਡਾਉਂਦੇ ਫਿਰਦੇ ਐ। ਤੈਨੂੰ ਤੇ ਪਤੇ ਮੈਂ ਚਿੱਠੀਆਂ ਲਿਖ ਕੇ ਰੀਲੈਕਸ ਹੋ ਜਾਨਾਂ।

ਇਕ ਵਾਰ ਮੈਨੂੰ ਚਿੱਠੀ ਪਾ ਦੇ। ਫ਼ੇਰ ਨ੍ਹੀਂ ਮੈਂ ਪ੍ਰਵਾਹ ਮੰਨਦਾ। ਮੈਂ ਆਪਣੇ ਕੁਲੀਗਜ਼ ਦਾ ਮੂੰਹ ਬੰਦ ਕਰ ਦਊ। ਇਕ ਦਿਨ ਮੇਰੇ ਨਾਲ ਦੀ ਸੀਟ ਵਾਲੇ ਨੂੰ ਬਲਰਾਜ ਕਹਿਣ ਲੱਗਾ।

"ਇਹ ਹਿੱਲਿਆ ਹੋਇਆ। ਇਹਨੂੰ ਕੋਈ ਚਿੱਠੀ ਨ੍ਹੀਂ ਆਉਂਦੀ। ਇਹ ਖੁਦ ਸਾਰਾ ਵੱਲੋਂ ਡਿਪਟੀ ਦੇ ਨਾਂ ਖ਼ਤ ਲਿਖਦਾ। ਆਪੇ ਆਪਣੇ ਐਡਰੈੱਸ 'ਤੇ ਪੋਸਟ ਕਰਦਾ। ਪੜ੍ਹਦਾ ਰਹਿੰਦਾ। ਫ਼ੇਰ ਸੰਭਾਲ ਕੇ ਰੱਖ ਲੈਂਦਾ। ਇਹ ਜਿਹੜੀਆਂ ਆਪਣੇ ਵਲੋਂ ਚਿੱਠੀਆਂ ਲਿਖਦਾ। ਉਹ ਬਿਨਾਂ ਐਡਰੈੱਸ ਤੋਂ ਪੋਸਟ ਕਰਦਾ ਹੈ। ਸਿਰਫ਼ ਉਹ 'ਤੇ ਸਾਰਾ ਦਾ ਨਾਂ ਹੁੰਦਾ। ਇਹ ਦੇ ਕੋਲ ਕਿਹੜਾ ਉਹਦਾ ਅਤਾ ਪਤਾ ਹੈ।"

ਇਹ ਪਤਾ ਨ੍ਹੀਂ ਹੋਰ ਕੀ-ਕੀ ਦਸਦਾ। ਮੈਂ ਉਸੇ ਵੇਲੇ ਇਨ੍ਹਾਂ ਦੇ ਕੋਲ ਜਾ ਖੜ੍ਹਾ ਹੋਇਆ। ਮੈਨੂੰ ਦੇਖ ਕੇ ਗੱਲ ਦਾ ਰੁੱਖ ਬਦਲ ਲਿਆ ਸੀ।

"..., ਲਾਇਬ੍ਰੇਰੀ ਦਾ ਨਾਂ ਸ਼ੇਰੂ ਯਾਦਗਾਰੀ ਲਾਇਬ੍ਰੇਰੀ ਰੱਖ 'ਤਾ।"

ਮੈਂ ਕੱਲ੍ਹ ਵਾਲੀ ਘਟਨਾ ਜ਼ਰੂਰ ਦਸਣੀ ਚਾਹੁੰਨਾ। ਮੈਂ ਸ਼ਹਿਰ ਤੋਂ ਮਜਾਰੀ ਵੱਲ ਜਾਂਦਾ ਪਿਆ ਸੀ। ਚਰਨਜੀਤ ਹੁਰਾਂ ਦੇ ਘਰਾਂ ਕੋਲ ਹਾਰਨ ਵੱਜ ਗਿਆ ਸੀ। ਹਾਰਨ ਕਿਉਂ ਮਾਰਿਆ। ਇਹ ਇਕ ਲੰਬੀ ਕਹਾਣੀ ਆ। ਫੇਰ ਦੱਸਾਂਗਾ। ਹਾਰਨ ਸੁਣ ਕੇ ਟਾਈਗਰ ਭੱਜ ਆਇਆ। ਮੈਂ ਉਹਨੂੰ ਮੋੜਿਆ ਵੀ ਪਰ ਉਹ ਤਾਂ ਖਾਣ ਨੂੰ ਪੈਂਦਾ ਸੀ। ਮੇਰੇ ਨਾਲ ਚੁੰਬੜ ਜਾਣਾ ਚਾਹੁੰਦਾ ਸੀ। ਚਊਂ-ਚਊਂ ਕਰਦਾ ਹਟੇ ਈ ਨਾ। ਪਿਛੇ ਮੁੜਿਆ ਨਾ। ਬਲਰਾਜ ਦੇ ਘਰ ਦੇ ਬਾਹਰ ਬਹਿ ਗਿਆ। ਵਾਪਸੀ 'ਤੇ ਸਕੂਟਰ ਨਾਲ

ਭੱਜ ਪਿਆ। ਮੈਂ ਸਾਰੀ ਰਾਤ ਸੋਚਦਾ ਰਿਹਾ। ਬੰਦਾ ਬੰਦੇ ਨੂੰ ਭੁੱਲ ਜਾਂਦਾ। ਜਾਨਵਰ ਕਿਉਂ ਨਹੀਂ ਭੁੱਲਦੇ? ਜੇ ਕੱਲੂ ਡੇਢ ਸਾਲ ਬਾਅਦ ਟਾਈਗਰ ਹਾਰਨ ਸੁਣ ਕੇ ਭੱਜ ਸਕਦਾ ਹੈ। ਉਨ੍ਹਾਂ ਕਿਉਂ ਨ੍ਹੀਂ ਗੇਟ ਖੋਲ੍ਹਿਆ?

...ਘਰ ਕੋਲ ਪੁੱਜ ਕੇ ਹੱਦ ਹੋ ਗਈ। ਮੈਂ ਸਕੂਟਰ ਰੋਕ ਲਿਆ। ਟਾਈਗਰ ਦੇ ਸਿਰ 'ਤੇ ਹੱਥ ਫੇਰਿਆ। ਮੈਂ ਜ਼ਿੰਦਗੀ ਵਿਚ ਪਹਿਲੀ ਵਾਰ ਕਿਸੇ ਕੁੱਤੇ ਨੂੰ ਹੱਥ ਲਾਇਆ। ਤੁਰਨ ਲੱਗਾ ਤਾਂ ਉਹ ਸਕੂਟਰ ਮੋਹਰੇ ਲਿਟ ਗਿਆ। ਮੇਰੀ ਪੈਂਟ ਦਾ ਪੋਂਚ੍ਹਾ ਫੜ੍ਹ ਕੇ ਘਰ ਵੱਲ ਖਿੱਚਣ ਲੱਗਾ। ਮੇਰੇ ਕੁਸ਼ ਸਮਝ ਨਾ ਪਵੇ। ਕੁੱਤਾ ਲਹੂਰੇ ਲਵੇ। ਸਕੂਟਰ ਤੋਰਾਂ ਤਾਂ ਘੇਰ ਲਿਆ ਕਰੇ। ਉਦਾਂ ਇਹ ਗੱਲ ਫਿਲਮੀ ਜਿਹੀ ਲੱਗਦੀ ਹੈ। ਪਰ ਮੇ 'ਨਾਂ ਜਿੱਦਾਂ ਹੋਈ, ਹੂ-ਬ-ਹੂ ਦੱਸਦਾ ਪਿਆਂ। ਮੈਂ ਉਹਦਾ ਕਹਿਣਾ ਮੰਨ ਲਿਆ। ਗੇਟ ਮੂਹਰੇ ਜਾ ਕੇ ਖੜ੍ਹ ਗਿਆ। ਉਹ ਭੌਂਕਣ ਲੱਗਾ ਪਿਆ। ਨੰਨ੍ਹਾ ਜਿਹਾ ਲੱਭੂ ਆਇਆ। ਮੈਂ ਉਹਨੂੰ ਚੁੱਕਣਾ ਚਾਹਿਆ। ਉਹ ਲੌਬੀ ਵੱਲ ਨੂੰ ਭੱਜਾ। ਉਹਦੀ ਮਾਂ ਨੇ ਥਾਅੜ ਦੇਣੀ ਗੇਟ ਮਾਰਿਆ।

...ਟਾਈਗਰ ਕਦੇ ਗੇਟ ਭੰਨਦਾ ਸੀ। ਕਦੇ ਮੈਨੂੰ ਖਿੱਚਦਾ ਸੀ। ਮੇਰਾ ਰੋਣਾ ਨਿਕਲ ਗਿਆ। ਮੈਂ ਉਹਦੇ ਨਾਲ ਲਿਪਟ ਗਿਆ। ਮੇਰੀਆਂ ਬਾਂਹਾਂ ਵਿਚ ਟਾਈਗਰ ਸੀ ਜਾਂ ਸ਼ੇਰੂ। ਪਤਾ ਨਹੀਂ ਸੀ ਲੱਗ ਰਿਹਾ। ਮੈਂ ਖੜ੍ਹਾ ਹੋ ਗਿਆ। ਮੇਰਾ ਹੱਥ ਉੱਤੇ ਗਿਆ ਸੀ। ਸਲੂਟ ਮਾਰਨ ਲਈ ਉਹਨਾਂ ਯੋਧਿਆਂ ਨੂੰ। ਮੈਂ ਫੌਜੀ ਸਟਾਇਲ ਵਿਚ ਖੜ੍ਹ ਗਿਆ ਸੀ।

ਜਸਦੀਪ ਉਰਫ ਡਿਪਟੀ

(2002)

# ਡਾਇਨਾਸੋਰ

ਮੈਂ ਥਿਏਟਰ ਹਾਲ ਪਹੁੰਚਿਆ ਹਾਂ। ਅਜੇ ਪਲੇਅ ਸ਼ੁਰੂ ਨਹੀਂ ਹੋਇਆ। ਲਗਦੈ– ਪ੍ਰਬੰਧਕ, ਮੰਤਰੀ ਸਾਹਿਬ ਦੀ ਉਡੀਕ ਕਰਦੇ ਪਏ ਨੇ। ਹਾਲ 'ਚ ਦਾਖ਼ਲ ਹੁੰਦਾ ਹਾਂ। ਮੈਨੂੰ ਦੇਖ ਕੇ ਦੱਤਾ ਸਾਹਿਬ ਮੁਸਕਰਾਏ ਹਨ। ਮੈਂ ਵਿਸ਼ ਕੀਤੀ ਹੈ। ਸਟੇਜ ਸੈਕਟਰੀ ਮੇਰੇ ਬਾਰੇ ਬੋਲਣ ਲੱਗ ਪਿਆ ਹੈ।

"ਇਹ ਸਕਰਿਪਟ ਰਾਈਟਰ ਭਵਨਦੀਪ ਸਿੰਘ ਨੇ। ਜਿਨ੍ਹਾਂ 'ਅਨਬੋਰਨ ਚਾਈਲਡ' ਵਰਗੀ ਸੰਸਾਰ ਪ੍ਰਸਿੱਧ ਫਿਲਮ ਲਿਖੀ ਹੈ। ਤੇ ਫ਼ਿਲਮੀ ਦੁਨੀਆਂ ਵਿਚ ਤਹਿਲਕਾ ਮਚਾਇਆ ਹੈ।"

ਉਹ ਫਿਲਮ 'ਅਨਬੋਰਡ ਚਾਈਲਡ' ਦੀ ਪ੍ਰਸ਼ੰਸਾ ਕਰਨ ਲੱਗ ਪਿਆ ਹੈ। ਮੈਂ ਸਟੇਜ ਕੋਲ ਪੁੱਜਿਆਂ ਹਾਂ। ਸਟੇਜ ਸੈਕਟਰੀ ਦੇ ਬੋਲਾਂ 'ਤੇ ਹਾਲ ਤਾੜੀਆਂ ਨਾਲ ਗੂੰਜ ਉਠਿਆ ਹੈ।

ਮੈਂ ਫਰੰਟ ਵਾਲੀਆਂ ਕੁਰਸੀਆਂ 'ਤੇ ਬੈਠੇ ਦਰਸ਼ਕਾਂ ਵੱਲ ਵੇਖਦਾ ਹਾਂ। ਸ਼ਬਾਨਾ ਨੇ ਨੱਕ 'ਕੱਠਾ ਕਰਕੇ ਸ਼ਰਾਰਤ ਕੀਤੀ ਹੈ। ਮੈਂ ਇਹਦੇ ਨਖਰਿਆਂ ਦਾ ਆਸ਼ਕ ਹਾਂ। ਉਸਦੀ ਪਿਛਲੀ ਵਾਲੀ ਕਤਾਰ ਵਿਚ ਖਾਲੀ ਕੁਰਸੀ 'ਤੇ ਬੈਠ ਜਾਂਦਾ ਹਾਂ।

ਸੂਚਨਾ ਤੇ ਪ੍ਰਸਾਰਨ ਮੰਤਰੀ ਘਣਸ਼ਿਆਮ ਜੋਸ਼ੀ ਸਾਹਿਬ ਵੀ ਪਹੁੰਚ ਗਏ ਹਨ।

ਪ੍ਰਬੰਧਕਾਂ ਦੀ ਨੱਠ–ਭੱਜ ਵੱਧ ਗਈ ਹੈ। ਦੱਤਾ ਸਾਹਿਬ ਨੇ ਆਪ ਮਾਈਕ ਸੰਭਾਲਿਆ ਹੈ। ਉਸ ਨੇ ਜੋਸ਼ੀ ਖਾਨਦਾਨ ਤੇ ਉਸਦੀ ਸਰਕਾਰ ਦੇ ਸਿਫ਼ਤਾਂ ਦੇ ਪੁੱਲ ਬੰਨ੍ਹਣੇ ਸ਼ੁਰੂ ਕੀਤੇ ਹਨ। ਮੰਤਰੀ ਸਾਹਿਬ ਦੇ ਮੱਥੇ ਦਾ ਤਿਲਕ ਚਮਕ ਰਿਹਾ ਹੈ। ਚਿੱਟਾ ਕੁੜਤਾ ਧੋਤੀ ਪਹਿਨੀ, ਗਲੇ ਵਿਚ ਕੇਸਰੀ ਪਰਨਾ ਲਟਕਾਈ, ਮੰਤਰੀ ਸਾਹਿਬ ਖੁਸ਼ ਨਜ਼ਰ ਆ ਰਹੇ ਹਨ। ਦੱਤਾ ਸਾਹਿਬ ਨੇ ਮੰਤਰੀ ਸਾਹਿਬ ਨਾਲ ਸੰਬੰਧਿਤ ਨਿੱਜੀ ਗੱਲਾਂ ਛੇੜ ਲਈਆਂ ਹਨ। ਉਨ੍ਹਾਂ ਦੇ ਘਰ ਦੀਆਂ, ਬੱਚਿਆਂ ਦੀਆਂ ਤੇ ਰਾਜਨੀਤੀ ਦੀਆਂ। ਮੰਤਰੀ ਸਾਹਿਬ ਫੁੱਲੇ ਨਹੀਂ ਸਮਾ ਰਹੇ। ਹੱਸ ਹੱਸ ਦੂਹਰੇ ਹੋ ਰਹੇ ਹਨ। ਆਪਣੀ ਸਿਫ਼ਤ ਸੁਣ ਕੇ ਕਦੇ ਐਨਕ ਠੀਕ ਕਰਦੇ ਨੇ, ਕਦੇ ਧੋਤੀ ਨੂੰ। ਦੱਤਾ ਸਾਹਿਬ ਨੇ ਸਵਾਗਤੀ ਭਾਸ਼ਣ ਦਿੱਤਾ ਹੈ।

ਐਸ.ਕੇ. ਦੱਤਾ ਨੇ ਹੀ ਅੱਜ ਦਾ ਇਹ ਸਮਾਗਮ ਕਰਵਾਇਆ ਹੈ। ਇਹ ਫ਼ਿਲਮੀ ਦੁਨੀਆਂ ਦੀ ਮੰਨੀ ਪ੍ਰਮੰਨੀ ਹਸਤੀ ਹੈ। ਅੱਜ ਕੱਲ੍ਹ ਫ਼ਿਲਮ ਲਾਈਨ ਛੱਡ ਕੇ ਦੂਰਦਰਸ਼ਨ ਦੇ ਸੀਰੀਅਲ ਬਣਾਉਣ 'ਤੇ ਲੱਗੇ ਹੋਏ ਹਨ। ਇਨ੍ਹਾਂ ਦਾ ਧਾਰਮਿਕ

ਸੀਰੀਅਲ 'ਮਰਿਯਾਦਾ ਪ੍ਰਸ਼ੋਤਮ' ਬੜਾ ਚਰਚਿਤ ਹੋਇਆ ਹੈ। ਇਸ ਸੀਰੀਅਲ ਨੇ ਵੀ ਦੱਤਾ ਸਾਹਿਬ ਨੂੰ ਨੇਮ ਐਂਡ ਫ਼ੇਮ ਦਿੱਤਾ ਹੈ। ਅੱਜ ਦੇ ਇਸ ਸਮਾਗਮ ਦਾ ਮਕਸਦ ਵੀ ਮੇਰੀ ਸਮਝ ਵਿਚ ਆ ਗਿਆ ਹੈ।

ਦੂਰਦਰਸ਼ਨ ਤੋਂ ਦਿਖਾਏ ਜਾ ਰਹੇ ਹੋਰ ਸੀਰੀਅਲਜ਼ ਬਾਰੇ ਦੱਤਾ ਸਾਹਿਬ ਬੋਲ ਰਹੇ ਹਨ। ਉਨ੍ਹਾਂ ਇਸ ਗੱਲ 'ਤੇ ਜ਼ੋਰ ਦਿੱਤਾ ਹੋਇਆ ਕਿ ਭਾਰਤੀ ਸੰਸਕ੍ਰਿਤੀ ਨਾਲ ਸੰਬੰਧਤ ਸੀਰੀਅਲ ਹੀ ਦਿਖਾਏ ਜਾਣ। ਮੈਂ ਉਹਦੇ ਭਾਸ਼ਣ ਤੋਂ ਕਾਇਲ ਨਹੀਂ ਹੋਇਆ। ਆਪਣਾ ਧਿਆਨ ਬਾਹਰ ਲੈ ਜਾਂਦਾ ਹਾਂ।

ਥਿਏਟਰ ਹਾਲ ਦੇ ਨਾਲ ਹੀ ਓਪਨ ਏਅਰ ਥਿਏਟਰ ਵੀ ਹੈ। ਮਿਸਿਜ਼ ਦੱਤਾ ਸਮੇਤ ਬਹੁਤੇ ਪ੍ਰਬੰਧਕ ਓਪਨ ਏਅਰ ਥਿਏਟਰ ਦੀ ਸਟੇਜ ਤੇ ਰੁੱਝੇ ਹੋਏ ਹਨ। ਬਹੁਤੀਆਂ ਔਰਤਾਂ ਨੇ। ਮੈਨੂੰ ਸਮਝ ਨਹੀਂ ਆ ਰਿਹਾ ਕਿ ਇਹ ਲੋਕ ਕੀ ਕਰੀ ਜਾ ਰਹੇ ਹਨ। ਮੈਂ ਸਿਰਫ਼ ਨਾਟਕ ਦੇਖਣ ਆਇਆਂ। ਵਿਸ਼ਾ ਡਾਇਨਾਸੋਰਾਂ ਦੀ ਉਤਪਤੀ, ਵਿਕਾਸ ਤੇ ਵਿਨਾਸ਼ ਬਾਰੇ ਹੈ। ਸਕਰਿਪਟ ਮੇਰੀ ਲਿਖੀ ਹੋਈ ਹੈ। ਪਹਿਲਾਂ ਇਨ੍ਹਾਂ ਨੂੰ ਸਕਰਿਪਟ ਨਾ ਦੇਣ ਦਾ ਮਨ ਬਣਾਇਆ ਸੀ। ਟੀਮ ਦੇ ਡਾਇਰੈਕਟਰ ਹਰਤੇਸ਼ ਚੌਧਰੀ ਦੇ ਕਹਿਣ 'ਤੇ ਹੀ ਸਹਿਮਤ ਹੋਇਆ ਸੀ। ਉਂਝ ਵੀ ਉਹ ਪ੍ਰੋਗਰੇਸਿਵ ਫਰੰਟ ਦਾ ਕਨਵੀਨਰ ਐ ਤੇ ਹਮਖ਼ਿਆਲੀਆ ਮਿੱਤਰ ਵੀ। ਜਦੋਂ ਮੈਂ ਯੂਨੀਵਰਸਿਟੀ ਐਮ.ਐਸ ਸੀ. ਕਰਦਾ ਸੀ, ਉਦੋਂ ਥਿਏਟਰ ਦੇ ਐਮ.ਏ. ਦੇ ਵਿਦਿਆਰਥੀਆਂ ਰਾਹੀਂ ਉਨ੍ਹਾਂ ਨਾਲ ਸੰਪਰਕ ਹੋਇਆ ਸੀ। ਮੈਨੂੰ ਥਿਏਟਰ ਨਾਲ ਉਨ੍ਹਾਂ ਹੀ ਜੋੜਿਆ ਸੀ। ਫੇਰ ਤਾਂ ਮੈਂ ਥਿਏਟਰ ਨਾਲ ਅਜਿਹਾ ਜੁੜਿਆ, ਪਿੱਛਾ ਮੁੜ ਕੇ ਨਹੀਂ ਦੇਖਿਆ। ਸਗੋਂ ਫ਼ਿਲਮੀ ਦੁਨੀਆਂ ਦਾ ਵੀ ਅੰਗ ਬਣ ਗਿਆ ਸੀ। ਮੇਰੇ ਮੋਹਰੇ ਬੈਠੀ ਸ਼ਬਾਨਾ ਸਾਡੀ ਸਟੂਡੈਂਟ ਲੀਡਰ ਸੀ। ਇਹਨੇ ਸਾਨੂੰ ਚੰਗੇ ਮਾੜੇ ਨੂੰ ਪਛਾਨਣ ਲਈ ਅੱਖਾਂ ਦਿੱਤੀਆਂ, ਇਹਦੇ ਬਾਰੇ ਮਸ਼ਹੂਰ ਸੀ ਕਿ ਇਹ ਆਪਣੇ ਪਿੱਛੇ ਕੀ ਹੋ ਰਿਹਾ, ਦੱਸ ਦਿੰਦੀ ਸੀ। ਇਹ 'ਪਿੱਠ 'ਤੇ ਉੱਗੀਆਂ ਅੱਖਾਂ ਵਾਲੀ ਕੁੜੀ' ਵਜੋਂ ਜਾਣੀ ਜਾਂਦੀ ਸੀ।

ਦੱਤਾ ਸਾਹਿਬ ਦਾ ਭਾਸ਼ਣ ਮੁੱਕਣ ਵਿਚ ਨਹੀਂ ਆ ਰਿਹਾ। ਉਹ ਆਪਣੇ ਸੀਰੀਅਲ 'ਮਰਿਯਾਦਾ ਪ੍ਰਸ਼ੋਤਮ' ਦੇ ਬਹਾਨੇ ਸਰਕਾਰ ਦੀਆਂ ਟੈਲੀਕਾਸਟ ਪਾਲਿਸੀਜ਼ ਦੀ ਸਿਫ਼ਤ ਕਰ ਰਹੇ ਹਨ। 'ਮਰਿਯਾਦਾ ਪ੍ਰਸ਼ੋਤਮ' ਦੀ ਸਕਰਿਪਟ ਲਿਖਣ ਲਈ ਪਹਿਲਾਂ ਮੈਨੂੰ ਕਿਹਾ ਗਿਆ ਸੀ ਪਰ ਮੈਂ ਦੱਤਾ ਸਾਹਿਬ ਨੂੰ ਰਿਸਪੌਂਸ ਨਹੀਂ ਦਿੱਤਾ ਸੀ। ਮੈਂ ਮਿੱਥ 'ਤੇ ਕੰਮ ਨਹੀਂ ਕਰਨਾ ਚਾਹੁੰਦਾ। ਨਾਲੇ ਮਿਥਿਹਾਸ ਨੇ ਭਾਰਤ ਦਾ ਬੜਾ ਨੁਕਸਾਨ ਕੀਤਾ। ਉਂਝ ਵੀ ਮੈਨੂੰ ਭਵਿੱਖ ਪਿਆਰਾ। ਮੈਂ ਭਵਿੱਖ ਨੂੰ ਪਿੱਛਲਖੁਰੀ ਤੋਰਨ ਦੇ ਹੱਕ ਵਿਚ ਨਹੀਂ ਹਾਂ। ਜਦੋਂ ਕੋਈ ਰਿਸ਼ੀ, ਔਰਤ ਤੇ ਅੱਖਾਂ ਗੱਡ ਲੈਂਦਾ, ਉਹ ਪਰੈਗਨੈਂਟ ਹੋ ਜਾਂਦੀ...ਕੋਈ ਭਗਵਾਨ ਤੀਰ ਮਾਰ ਕੇ ਮੀਂਹ ਵਰਾ ਦਿੰਦਾ ਹੈ...ਸਾਰੇ ਬ੍ਰਹਿਮੰਡ ਵਿਚ ਤਰਥੱਲੀ ਮਚਾ ਦਿੰਦਾ ਹੈ ਤਾਂ ਮੈਨੂੰ ਧਰਤੀ ਖੜ੍ਹੀ ਨਜ਼ਰ ਆਉਂਦੀ ਹੈ।

ਇਹ ਤੇ ਭਲਾ ਹੋਵੇ ਪ੍ਰੋਫ਼ੈਸਰ ਯਸ਼ਪਾਲ ਸ਼ਰਮਾ ਜੀ ਦਾ। ਜਿਹਨਾਂ ਸਕਾਟਲੈਂਡ ਦੇ ਵਿਗਿਆਨੀਆਂ ਦੁਆਰਾ ਕੀਤੀ ਕਲੋਨ ਦੀ ਖੋਜ ਵਿਚ ਹਿੱਸਾ ਲਿਆ ਸੀ।

ਕਲੋਨਿੰਗ ਦੀ ਤਕਨੀਕ ਬਾਰੇ ਮੈਨੂੰ ਜਾਣਕਾਰੀ ਦਿੱਤੀ ਸੀ। ਪ੍ਰੋਫੈਸਰ ਸ਼ਰਮਾ ਨੇ ਲੈਬੋਟਰੀ ਵਿਚ ਸੂਰ ਦਾ ਕਲੋਨ ਤਿਆਰ ਕੀਤਾ ਸੀ। ਸੂਰ ਦੀ ਡਿਵੈਲਪਮੈਂਟ ਵੇਲੇ ਮੈਨੂੰ ਨਾਲ ਰੱਖਿਆ ਸੀ। ਮੈਂ ਇਸ ਖ਼ੋਜ 'ਤੇ ਬਹੁਤ ਖ਼ੁਸ਼ ਹਾਂ। ਜੀਵਾਂ ਦੀ ਖੇਤੀ 'ਤੇ। ਕਮਾਲ ਦੀ ਖੋਜ ਆ। ਇਕ ਜੀਵ ਤੋਂ ਅਣਗਿਣਤ ਜੀਵ ਬਣਾ ਲੈਣੇ। ਇਕ ਮਨੁੱਖ ਦੀ ਕਾਰਬਨ ਕਾਪੀ ਕਰ ਦੇਣੀ।

ਮੈਂ ਪਹਿਲਾਂ ਨਾਟਕ ਦੀ ਸਕਰਿਪਟ ਲਿਖਣ ਦਾ ਮਨ ਬਣਾਇਆ ਸੀ। ਵਿਸ਼ਾ ਵਸਤੂ ਦੇਖ ਕੇ ਤੇ ਪਲਾਟ ਦੇ ਵਿਸਥਾਰ ਨੇ ਫਿਲਮ ਦੀ ਸਟੋਰੀ ਲਿਖਵਾ ਦਿੱਤੀ ਸੀ। 'ਅਨਬੋਰਨ ਚਾਈਲਡ' ਦੇ ਬੈਨਰ ਹੇਠ ਫ਼ਿਲਮ ਬਣੀ ਤਾਂ ਚਾਰੇ ਪਾਸੇ ਲਾਅਲਾ-ਲਾਅਲਾ ਹੋ ਗਈ ਸੀ। 'ਅਨਬੋਰਨ ਚਾਈਲਡ' ਨੇ ਹੀ ਮੈਨੂੰ ਵਧੀਆ ਸਕਰਿਪਟ ਲੇਖਕ ਦਾ ਖ਼ਿਤਾਬ ਦਿੱਤਾ ਸੀ।

ਪ੍ਰੋਫ਼ੈਸਰ ਯਸ਼ਪਾਲ ਸ਼ਰਮਾ ਜੀ ਮੰਨੇ-ਪ੍ਰਮੰਨੇ ਵਿਗਿਆਨੀ ਹਨ। ਪਰ ਜੋਸ਼ੀ ਸਾਹਿਬ ਤੇ ਉਸਦੀ ਸਰਕਾਰ ਸ਼ਰਮਾ ਜੀ ਦੇ ਵਿਰੁੱਧ ਹਨ। ਇਨ੍ਹਾਂ ਦੀ ਟਸਲ ਉਦੋਂ ਸ਼ੁਰੂ ਹੋਈ, ਜਦੋਂ ਸਰਕਾਰ ਵਲੋਂ ਪ੍ਰਮਾਣੂ ਨਿਰੀਖਣ ਕੀਤੇ ਗਏ ਸਨ। ਪ੍ਰੋਫ਼ੈਸਰ ਸ਼ਰਮਾ ਨੇ ਪ੍ਰਮਾਣੂ ਨਿਰੀਖਣ ਕਰਨ ਦੀ ਨਿਖੇਧੀ ਕੀਤੀ ਸੀ। ਉਨ੍ਹਾਂ ਦੇ ਨਿਖੇਧੀ ਬਿਆਨ ਅਖ਼ਬਾਰਾਂ ਵਿਚ ਛਪੇ ਸਨ। ਮੈਂ ਸ਼ਰਮਾ ਜੀ ਤੋਂ ਕਾਇਲ ਹਾਂ। ਹੁਣ ਜਿਹੜਾ ਡਾਇਨਾਸੋਰਾਂ ਬਾਰੇ ਨਾਟਕ ਮੰਚਨ ਹੋਣ ਜਾ ਰਿਹਾ, ਇਸਦੀ ਸਕਰਿਪਟ ਵੀ ਮੈਂ ਉਨ੍ਹਾਂ ਦੇ ਤੇ ਸ਼ਬਾਨਾ ਦੇ ਸਹਿਯੋਗ ਨਾਲ ਹੀ ਲਿਖੀ ਹੈ। ਮੇਰੀ ਡਾਇਨਾਸੋਰਾਂ ਵਿਚ ਦਿਲਚਸਪੀ ਉਦੋਂ ਬਣੀ ਜਦੋਂ ਪ੍ਰੋਫ਼ੈਸਰ ਹੁਰਾਂ ਮਰੇ ਹੋਏ ਮੱਛਰ ਦੇ ਖ਼ੂਨ ਵਿਚੋਂ ਡਾਇਨਾਸੋਰ ਦਾ ਡੀ.ਐਨ.ਏ. ਅਲੱਗ ਕਰਕੇ ਇਸ ਜੀਵ ਨੂੰ ਲੈਬੋਰਟਰੀ ਵਿਚ ਵਿਕਸਿਤ ਕੀਤਾ।

ਦੱਤਾ ਸਾਹਿਬ ਦਾ ਭਾਸ਼ਣ ਖ਼ਤਮ ਹੋਇਆ ਹੈ। ਉਨ੍ਹਾਂ ਸਭ ਨੂੰ ਹਵਨ ਯੱਗ ਵਿਚ ਸ਼ਾਮਲ ਹੋਣ ਦਾ ਸੱਦਾ ਦਿੱਤਾ ਹੈ। ਮੈਂ ਹਵਨ ਯੱਗ ਦਾ ਸੁਣ ਕੇ ਹੈਰਾਨ ਪ੍ਰੇਸ਼ਾਨ ਹੋਇਆ ਹਾਂ। ਪਤਾ ਨਹੀਂ ਇਨ੍ਹਾਂ ਲੋਕਾਂ ਦੇ ਦਿਮਾਗ਼ਾਂ ਨੂੰ ਕੀ ਹੋ ਗਿਆ ਹੈ। ਦਰਸ਼ਕ ਓਪਨ ਏਅਰ ਥਿਏਟਰ ਦੀਆ ਪੌੜ੍ਹੀਆਂ 'ਤੇ ਜਾ ਬੈਠੇ ਹਨ। ਮੰਤਰੀ ਦਾ ਸਾਰਾ ਕੋੜਮਾ, ਫ਼ਿਲਮੀ ਹਸਤੀਆਂ ਤੇ ਪ੍ਰਬੰਧਕ ਸਟੇਜ 'ਤੇ ਬੈਠ ਗਏ ਹਨ। ਮਿਸਿਜ਼ ਦੱਤਾ ਤੇ ਹੋਰ ਔਰਤਾਂ ਨੇ ਹਵਨ ਕੁੰਡ ਤਿਆਰ ਕੀਤਾ ਹੋਇਆ ਹੈ। ਔਰਤਾਂ ਸੱਜ-ਧੱਜ ਕੇ ਬੈਠੀਆਂ ਹੋਈਆਂ ਹਨ। ਦੋ ਔਰਤਾਂ ਨੇ ਸਮੱਗਰੀ ਹਵਨ ਕੁੰਡ ਦੇ ਨੇੜੇ ਕੀਤੀ ਹੈ। ਪੰਡਤ ਜੀ ਨੇ ਹਵਨ ਸ਼ੁਰੂ ਕਰਵਾਇਆ ਹੈ।

ਪੰਡਤ ਜੀ ਨੇ ਹਵਨ ਕੁੰਡ ਵਿਚ ਆਹੂਤੀ ਪਾਉਣ ਦਾ ਕਾਰਜ ਆਰੰਭ ਕਰਕੇ, ਮੰਤਰੀ ਸਾਹਿਬ ਅੱਗੇ ਸਮੱਗਰੀ ਕੀਤੀ ਹੈ। ਉਨ੍ਹਾਂ ਹਵਨ ਕੁੰਡ ਵਿਚ ਆਹੂਤੀ ਪਾਈ ਹੈ। ਪੰਡਤ ਨੇ ਸਭ ਨੂੰ ਮੰਤਰ ਉਚਾਰਨ 'ਤੇ ਲਾ ਲਿਆ ਹੈ। ਮਿਸਿਜ਼ ਦੱਤਾ ਨੇ ਮੰਤਰੀ ਸਾਹਿਬ ਅੱਗੇ ਘਿਉ ਵਾਲਾ ਬਰਤਨ ਕੀਤਾ ਹੈ। ਉਹ ਚਮਚੇ ਨਾਲ ਕੁੰਡ ਵਿਚ ਘਿਉ ਪਾ ਰਹੇ ਹਨ। ਹਵਨ ਦੇ ਨਾਲ ਨਾਲ ਧੂੰਆਂ ਤੇਜ਼ ਹੋ ਗਿਆ ਹੈ। ਧੂੰਏਂ

ਨੇ ਅੱਖਾਂ ਵਿਚ ਪਾਣੀ ਲੈ ਆਂਦਾ ਹੈ। ਲੋਕਾਂ ਦੇ ਸਿਰਾਂ ਉੱਪਰ ਧੂੰਆਂ ਹੀ ਧੂੰਆਂ ਹੋ ਗਿਆ ਹੈ। ਮੈਨੂੰ ਸਾਹ ਲੈਣ ਦੀ ਸਮੱਸਿਆ ਆ ਰਹੀ ਹੈ।...ਹੁੱਥੂ ਆਇਆ ਹੈ। ਹਵਨ ਨਾਲ ਤਾਂ ਵਾਤਾਵਰਣ ਸ਼ੁੱਧ ਹੋ ਜਾਂਦਾ। ਇਹ ਕੇਹਾ ਹਵਨ ਹੈ? ਜਿਸ ਨਾਲ ਔਖੇ-ਔਖੇ ਸਾਹ ਆਉਣ ਲੱਗ ਪਏ ਹਨ।

ਮੈਂ ਓਪਨ ਏਅਰ ਥਿਏਟਰ ਨੂੰ ਅਲਵਿਦਾ ਕਹਿ ਗਰਾਊਂਡ ਵੱਲ ਆ ਜਾਂਦਾ ਹਾਂ।

ਪੰਡਤ ਦੇ ਇਸ਼ਾਰੇ ’ਤੇ ਦੱਤਾ ਸਾਹਿਬ ਦਾ ਪੀ.ਏ., ਮੈਨੂੰ ਵਾਪਸ ਹਵਨ ਕੁੰਡ ਵਾਲੀ ਜਗ੍ਹਾ ਕੋਲ ਲੈ ਆਉਂਦਾ ਹੈ। ਕੁੰਡ ਵਿਚ ਕੋਈ ਆਹੂਤੀ ਪਾ ਰਿਹਾ ਹੈ। ਕੋਈ ਘਿਉ ਦੇ ਚਮਚੇ।...ਪੰਡਤ ਦੇ ਮੰਤਰ ਉੱਚੇ ਹੋਏ ਹਨ ਤਾਂ ਬਾਕੀ ਸ਼ਾਮਲ ਲੋਕ ਵੀ ਮੰਤਰ ਉੱਚੀ ਉੱਚੀ ਉਚਾਰਨ ਲੱਗ ਪਏ ਹਨ। ਮੈਨੂੰ ਫੇਰ ਹੁੱਥੂ ਆਇਆ ਹੈ।

ਹਰਤੇਸ਼ ਚੌਧਰੀ ਵਿਚਾਰਾ ਬੇਵੱਸ ਬੈਠਾ ਹੈ। ਮੈਨੂੰ ਚਿੰਤਾ ਕਲਾਕਾਰਾਂ ਦੀ ਹੈ। ਵਿਚਾਰੇ ਪਰਦੇ ਪਿੱਛੇ ਮੇਕਅੱਪ ਕਰੀ ਸੁਸਤਾ ਰਹੇ ਹੋਣੇ ਨੇ। ਹਾਲ ’ਚੋਂ ਕਲਾਕਾਰਾਂ ਦੀ ਆਵਾਜ਼ ਆਉਂਦੀ ਹੈ ਤਾਂ ਜੋਸ਼ੀ ਸਾਹਿਬ ਦੀਆਂ ਅੱਖਾਂ ਉਨ੍ਹਾਂ ਦਾ ਪਿੱਛਾ ਕਰਦੀਆਂ ਹਨ। ਮਿਸਿਜ਼ ਦੱਤਾ ਦਾ ਮੰਤਰ ਉਚਾਰਨ ਦਾ ਸੁਰ ਉੱਚਾ ਹੋ ਜਾਂਦਾ ਹੈ। ਚੌਧਰੀ ਸਾਹਿਬ ਕਦੇ ਮੇਰੇ ਵੱਲ ਵੇਖਦੇ ਹਨ, ਕਦੇ ਮੈਂ ਉਨ੍ਹਾਂ ਵੱਲ। ਮੇਰੇ ਮੋਹਰੇ ਸ਼ਬਾਨਾ ਬੈਠੀ ਹੈ। ਕਿਤੇ ਕਿਤੇ ਮੇਰਾ ਧਿਆਨ ਉਹਦੀ ਪਿੱਠ ’ਤੇ ਚਲਾ ਜਾਂਦਾ ਹੈ। ਪਰ ਮੈਂ ਝੱਟ ਅੱਖਾਂ ਫੇਰ ਲੈਂਦਾ ਹਾਂ। ਮੈਨੂੰ ਮਹਿਸੂਸ ਹੋ ਰਿਹੈ, ਉਹਦੀ ਪਿੱਠ ’ਤੇ ਅੱਜ ਫੇਰ ਅੱਖਾਂ ਉੱਗ ਆਈਆਂ ਹਨ। ਮੈਨੂੰ ਅਜਿਹੀਆਂ ਅੱਖਾਂ ਤੋਂ ਡਰ ਵੀ ਲਗਦੈ। ਉਂਝ ਮੈਂ ਤੇ ਸ਼ਬਾਨਾ ਇਕਮਿੱਕ ਹਾਂ।

ਹਵਨ ਸਮਾਪਤੀ ਵੱਲ ਜਾ ਰਿਹੈ। ਪੰਡਤ ਜੀ ਪੂਰੇ ਜਲੌਅ ਵਿਚ ਮੰਤਰ ਉਚਾਰ ਰਹੇ ਹਨ। ਜੋਸ਼ੀ ਸਾਹਿਬ ਦੀ ਸੁਰਤੀ ਲੱਗੀ ਹੋਈ ਹੈ। ਬਾਕੀ ਜਨਤਾ ਵੀ ਮੰਤਰਾਂ ਵਿਚ ਮੰਤਰ ਮੁਗਧ ਹੈ। ਚੌਧਰੀ, ਸ਼ਬਾਨਾ ਤੇ ਮੈਂ ਬੇਗਾਨਿਆਂ ਵਾਂਗ ਬੈਠੇ ਹਾਂ। ਮੈਂ ਆਪਣੀ ਨਿਗ੍ਹਾ ਸ਼ਬਾਨਾ ਦੀ ਪਿੱਠ ’ਤੇ ਗੱਡ ਦੇਣੀ ਚਾਹੁੰਨਾ ਪਰ ਉਹਦੀ ਪਿੱਠ ਤੇ ਉੱਗੀਆਂ ਅੱਖਾਂ...।

ਪ੍ਰੋਫੈਸਰ ਯਸ਼ਪਾਲ ਸ਼ਰਮਾ ਜੀ ਮੇਰੇ ਦਿਮਾਗ਼ ਵਿਚ ਆਣ ਵੜੇ ਹਨ। ...ਮੈਂ ਜਦੋਂ ਵੀ ਉਨ੍ਹਾਂ ਕੋਲ ਜਾਂਦਾ ਹਾਂ। ਉਹ ਭਾਰਤੀਆਂ ਦੀ ਪੱਥਰ ਯੁੱਗ ਦੀ ਮਾਨਸਿਕਤਾ ’ਤੇ ਚਿੰਤਾ ਪ੍ਰਗਟਾਉਣਗੇ:

"ਇਕ ਪਾਸੇ ਕਲੋਨ ਵਰਗੀਆਂ ਖੋਜਾਂ ਤੇ ਦੂਜੇ ਪਾਸੇ...।"

ਪੰਡਤ ਨੇ ਅੰਤਿਮ ਮੰਤਰ ਉਚਾਰਿਆ ਹੈ। ਮਿਸਿਜ਼ ਦੱਤਾ ਤੇ ਸਾਥਣਾਂ ਨੇ ਫੁੱਲਾਂ ਦੀ ਵਰਖਾ ਕੀਤੀ ਹੈ। ਮੰਤਰੀ ਜੀ ਵੱਲ ਫੁੱਲਾਂ ਦੀਆਂ ਪੱਤੀਆਂ ਸੁੱਟੀਆਂ ਜਾਂ ਰਹੀਆ ਹਨ।

ਪੰਡਤ ਜੀ ਨੇ ਧਰਮ ਸੰਕਟ ’ਤੇ ਭਾਸ਼ਣ ਦਿੱਤਾ ਹੈ। ਹੁਣ ਵਾਰੀ ਮੰਤਰੀ ਸਾਹਿਬ ਦੀ ਹੈ। ਉਨ੍ਹਾਂ ਨੂੰ ਦੁਖ ਹੈ:-

"ਭਾਰਤ ਦੇ ਇਤਿਹਾਸ ਅਤੇ ਇਥੋਂ ਦੀ ਸੰਸਕ੍ਰਿਤੀ ਨੂੰ ਇਤਿਹਾਸਕਾਰ ਅਤੇ ਸਾਹਿਤਕਾਰ ਭੁੱਲ ਗਏ ਹਨ। ਵੱਡਾ ਦੁੱਖ ਇਸ ਗੱਲ ਦਾ ਹੈ ਕਿ ਆਜ਼ਾਦੀ ਤੋਂ ਬਾਅਦ ਹੁਣ ਤੱਕ ਧਰਮ ਨਿਰਪੱਖਤਾ ਦੇ ਨਾਂ 'ਤੇ ਵਿਦੇਸ਼ੀ ਸਾਹਿਤ ਅਤੇ ਇਤਿਹਾਸ 'ਤੇ ਖ਼ੋਜਾਂ ਹੋਈਆ ਹਨ।"

ਮੰਤਰੀ ਸਾਹਿਬ ਨੇ ਪ੍ਰਣ ਲਿਆ ਹੈ:-

"ਅਸੀਂ ਵੇਦਾਂ ਤੇ ਉਪਨਿਸ਼ਦਾਂ ਦੀ ਧਰਤੀ 'ਤੇ ਕੂੜ ਦਾ ਪ੍ਰਚਾਰ ਨਹੀਂ ਹੋਣ ਦੇਵਾਂਗੇ।"

ਦਰਸ਼ਕਾਂ ਨੇ ਤਾੜੀਆਂ ਨਾਲ ਮੰਤਰੀ ਦੇ ਬਿਆਨ ਦਾ ਸਵਾਗਤ ਕੀਤਾ ਹੈ। ਜੈਕਾਰੇ ਲੱਗਣੇ ਸ਼ੁਰੂ ਹੋ ਗਏ ਹਨ।

ਦੱਤਾ ਸਾਹਿਬ ਨੇ ਸਭ ਨੂੰ ਹਾਲ ਵਿਚ ਜਾਣ ਦਾ ਇਸ਼ਾਰਾ ਕੀਤਾ ਹੈ।

ਲੋਕ ਹਾਲ ਵਿਚ ਜਾ ਕੇ ਕੁਰਸੀਆਂ 'ਤੇ ਬੈਠ ਗਏ ਹਨ। ਚੌਧਰੀ ਸਾਹਿਬ ਇਸ਼ਾਰਾ ਮਿਲਦੇ ਹੀ ਕਲਾਕਾਰਾਂ ਨੂੰ ਨਿਰਦੇਸ਼ ਦੇਣ ਲੱਗ ਪਏ ਹਨ। ਮੰਤਰੀ ਸਾਹਿਬ, ਉਨ੍ਹਾਂ ਦਾ ਅਮਲਾ, ਫ਼ਿਲਮੀ ਹਸਤੀਆਂ ਵਿਸ਼ੇਸ਼ ਥਾਵਾਂ 'ਤੇ ਬੈਠ ਗਏ ਹਨ। ਮੰਚ ਦੇ ਇਕ ਪਾਸੇ। ਮੇਰੇ ਬਿਲਕੁਲ ਸਾਮ੍ਹਣੇ। ਸ਼ਬਾਨਾ ਸਵੇਰ ਵਾਂਗ ਮੇਰੇ ਮੋਹਰਲੀ ਕਤਾਰ ਵਿਚ ਬੈਠੀ ਹੈ। ਸੰਗੀਤਕ ਧੁਨਾਂ ਦੀ ਆਵਾਜ਼ ਆਈ ਹੈ। ਮੰਚ ਦੇ ਇਕ ਖੂੰਜੇ ਵਿਚ ਲਾਈਟ ਫੋਕਸ ਹੋਈ ਹੈ। ਨਾਟਕ ਦਾ ਮੁੱਖ ਪਾਤਰ ਐਸ. ਡਾਇਨਾਸੋਰ ਦਰਸ਼ਕਾਂ ਸਾਹਮਣੇ ਪੇਸ਼ ਹੁੰਦਾ ਹੈ। ਉਹ ਦਹਾੜਿਆ ਹੈ। ਚੌਧਰੀ ਨੇ ਡਾਇਨਾਸੋਰਾਂ ਦੀ ਆਵਾਜ਼ ਪੈਦਾ ਕਰਨ ਲਈ ਡਾਲਫਿਨ, ਕੱਛੂ ਅਤੇ ਹੰਸ ਦੀਆਂ ਆਵਾਜ਼ਾਂ ਮਿਲਾਈਆਂ ਹੋਈਆਂ ਹਨ। ਡਾਇਨਾਸੋਰ ਦੇ ਦਹਾੜਨ ਨਾਲ ਦਰਸ਼ਕਾਂ ਦੇ ਮਨਾਂ ਅੰਦਰ ਡਰ ਅਤੇ ਸਹਿਮ ਪੈਦਾ ਹੋਇਆ ਹੈ। ਹੋਰ ਡਾਇਨਾਸੋਰ ਵੀ ਮੰਚ 'ਤੇ ਆਏ ਹਨ। ...ਮੰਚ 'ਤੇ ਭੱਜ ਨੱਠ ਪੈ ਗਈ ਹੈ। ਸੀਨ ਫੇਡ ਆਊਟ ਹੁੰਦਾ ਹੈ। ਘੁੱਪ ਹਨੇਰੇ ਵਿਚ ਦਰਸ਼ਕ ਹੋਰ ਦਹਿਲ ਜਾਂਦੇ ਹਨ।

ਨਾਟਕ ਦੀ ਕਹਾਣੀ ਫਲੈਸ਼ ਬੈਕ ਤਕਨੀਕ ਨਾਲ ਸ਼ੁਰੂ ਹੁੰਦੀ ਹੈ। ਪੈਂਹਠ ਮਿਲੀਅਨ ਵਰ੍ਹੇ ਪਹਿਲਾਂ ਤੱਕ ਧਰਤੀ 'ਤੇ ਵਿਚਰਦੇ ਰਹੇ ਜੀਵਾਂ ਦੀ ਕਹਾਣੀ। ਇਕ ਸੌ ਸੱਠ ਮਿਲੀਅਨ ਸਾਲ ਦਾ ਇਤਿਹਾਸ। ਚੌਧਰੀ ਸੱਚਮੁੱਚ ਅੱਛਾ ਡਾਇਰੈਕਟਰ ਐ। ਵਿਸ਼ਾ ਬੌਧਿਕ ਹੋਣ ਦੇ ਬਾਵਜੂਦ ਉਹ ਪਲੇਅ ਨੂੰ ਭਜਾਈ ਲਿਜਾ ਰਹੇ। ਸੀਨ ਤੇ ਸੀਨ ਬਦਲ ਰਿਹੈ।

ਮੰਤਰੀ ਸਾਹਿਬ ਬਿਲਕੁਲ ਮੇਰੇ ਸਾਹਮਣੇ ਨੇ। ਸ਼ਾਂਤ ਚਿੱਤ ਹੋ ਕੇ ਨਾਟਕ ਦੇਖ ਰਹੇ ਹਨ। ਨਾਟਕ ਵਿਚ ਖੁੱਭੇ ਹੋਏ ਹਨ। ਮੇਰੀ ਨਿਗ੍ਹਾ ਸ਼ਬਾਨਾ ਦੀ ਪਿੱਠ 'ਤੇ ਗਈ ਹੈ। ਉੱਗੀਆਂ ਅੱਖਾਂ 'ਕੁਝ ਹੋਰੇ ਦੱਸ ਰਹੀਆਂ ਹਨ। 'ਮੰਤਰੀ ਸਾਹਿਬ ਦੀ ਨਾਟਕ ਵਿਚ ਕੋਈ ਦਿਲਚਸਪੀ ਨਹੀਂ। ਤਰ੍ਹਾਂ ਤਰ੍ਹਾਂ ਦਾ ਮੂੰਹ ਬਣਾ ਰਹੇ ਨੇ। ਅੱਗੇ ਪਿੱਛੇ ਨਜ਼ਰ ਦੌੜਾਈ ਜਾ ਰਹੇ ਨੇ। ਚਿਹਰੇ 'ਤੇ ਗੁੱਸੇ ਦੇ ਤੇਵਰ ਹਨ।' ਮੈਂ ਨਾਟਕ ਦਾ ਇਕ ਵੀ ਦ੍ਰਿਸ਼ ਮਿਸ ਨਹੀਂ ਕਰਨਾ ਚਾਹੁੰਦਾ ਪਰ ਸ਼ਬਾਨਾ ਦੀ ਪਿੱਠ ਮੰਤਰੀ ਸਾਹਿਬ ਦਾ

ਲਗਾਤਾਰ ਪਿੱਛਾ ਕਰ ਰਹੀ ਹੈ।

ਦੱਤਾ ਸਾਹਿਬ ਤੇ ਮਿਸਿਜ਼ ਦੱਤਾ ਖੁਸ਼ ਨਜ਼ਰ ਆ ਰਹੇ ਹਨ। ਦੋਨੋਂ ਮੀਆਂ ਬੀਵੀ, ਮੰਤਰੀ ਸਾਹਿਬ ਦੀ ਖੁਸ਼ਾਮਦ ਕਰਨ 'ਤੇ ਲੱਗੇ ਹੋਏ ਹਨ। ਮੰਤਰੀ ਸਾਹਿਬ ਕਲਾਕਾਰਾਂ ਦੀਆਂ ਅਦਾਵਾਂ ਤੇ ਵਾਰੇ ਵਾਰੇ ਜਾ ਰਹੇ ਹਨ, ਪਰ ਸ਼ਬਾਨਾ ਦੀ ਪਿੱਠ ਬੋਰ ਹੋਣ ਦਾ ਇਸ਼ਾਰਾ ਕਰ ਰਹੀ ਐ। ਸਟੇਜ 'ਤੇ ਘੁੰਮਦੀ ਹੋਈ ਧਰਤੀ ਦਾ ਦ੍ਰਿਸ਼ ਦਿਖਾਇਆ ਜਾ ਰਿਹੈ। ਮੈਂ ਪਿੱਠ ਤੇ ਧਿਆਨ ਗੱਡਿਆ। '...ਮੰਤਰੀ ਸਾਹਿਬ ਨੇ ਉਬਾਸੀ ਲਈ ਹੈ। ਮੈਨੂੰ ਉਹਦੇ ਮੂੰਹ ਵਿਚ ਕ੍ਰਿਸ਼ਨ ਚੱਕਰ ਘੁੰਮਦਾ ਨਜ਼ਰ ਆ ਰਿਹੈ।' ਪਿੱਠ ਉੱਤੇ ਉਹਦੇ ਹੋਰ ਮੂੰਹ ਅੱਡਣ ਦਾ ਦ੍ਰਿਸ਼ ਉਭਰਿਐ। ਮੈਂ ਟਿਕਟਿਕੀ ਲਾ ਕੇ ਵੇਖਦਾ ਹਾਂ। 'ਮੈਨੂੰ ਜੀਭ 'ਤੇ ਹਵਨ ਯੱਗ ਦੇ ਦ੍ਰਿਸ਼ ਦਿਸਦੇ ਪਏ ਹਨ।...ਹਵਨ ਕੁੰਡ ਵਿਚ ਆਹੂਤੀ ਪਾਈ ਜਾ ਰਹੀ ਹੈ।'

ਪਰ ਮੰਤਰੀ ਦਾ ਮੂੰਹ ਤਾਂ ਬੰਦ ਆ। ਇਹ ਮੈਨੂੰ ਕੀ ਹੋ ਗਿਆ। ਮੇਰੀਆਂ ਅੱਖਾਂ ਦੇ ਕਲਰ ਤਾਂ ਠੀਕ ਨੇ ?...ਕੁਝ ਸਮਝ ਨਹੀਂ ਆ ਰਿਹੈ। ਇਹ ਸਾਰਾ ਰਲਗੱਡ ਕਿਉਂ ਹੋਈ ਜਾ ਰਿਹੈ। ਮੈਂ ਮਿਥਿਹਾਸ ਦੇ ਭਵਸਾਗਰ ਵਿਚ ਕਿਉਂ ਡੁੱਬਦਾ ਜਾ ਰਿਹਾ।...ਚੱਲ ਛੱਡ ਪਰ੍ਹਾਂ। ਕਿਉਂ ਛੱਡਾਂ ? ਮੈਂ ਤਾਂ ਸਾਇੰਸ ਦਾ ਵਿਦਿਆਰਥੀ ਹਾਂ ਪਰ ਮਿਥਿਹਾਸ...।

ਮੈਂ ਡਾਇਨਾਸੋਰਾਂ ਦੇ ਕਰਤੱਵ ਵੇਖਣ ਲੱਗ ਪਿਆ ਹਾਂ। ਮਾੜੇ ਤੇ ਤਕੜੇ ਡਾਇਨਾਸੋਰਾਂ ਦਾ ਯੁੱਧ। ਮੈਂ ਮੰਤਰੀ ਵੱਲ ਵੇਖਦਾ ਹਾਂ। ਮੰਤਰੀ ਕਮਜ਼ੋਰ ਡਾਇਨਾਸੋਰਾਂ ਨਾਲ ਹਮਦਰਦੀ ਜਿਤਾ ਰਿਹੈ। ਪਰ ਸ਼ਬਾਨਾ ਦੀ ਪਿੱਠ ਕੁੱਝ ਹੋਰ ਕਹਿੰਦੀ ਆ। '–ਉਹਨੇ ਜ਼ੋਰ ਨਾਲ ਸੋਫ਼ੇ ਤੇ ਮੁੱਕਾ ਮਾਰਿਐ। ਜਿਵੇਂ ਸੋਫ਼ਾ ਨਾ ਹੋਵੇ ਸਗੋਂ ਕਮਜ਼ੋਰ ਡਾਇਨਾਸੋਰ ਹੋਣ। ਅੱਖਾਂ ਲਾਲ ਹੋਈਆਂ ਪਈਆਂ ਹਨ। ਮੂੰਹ ਕਿਸੇ ਵਣਮਾਣਸ ਵਰਗਾ ਬਣਾਇਆ ਹੋਇਆ ਹੈ। ਉੱਚੀ ਦੇਣੀ ਉਬਾਸੀ ਲਈ ਹੈ। ਮਿਸਿਜ਼ ਦੱਤਾ ਪਾਣੀ ਦਾ ਗਿਲਾਸ ਲੈ ਆਈ ਹੈ। ਮੰਤਰੀ ਨੇ ਇਕ ਮਿੰਟ ਵਿਚ ਹੀ ਪਾਣੀ ਪੀ ਕੇ ਗਿਲਾਸ ਖ਼ਾਲੀ ਕਰ ਦਿੱਤਾ ਹੈ। ਮੈਨੂੰ ਲਗਦੈ ਇਹਨੇ ਸਮੁੰਦਰ ਡੀਕ ਲਾ ਕੇ ਪੀ ਜਾਣੈ। ਸੱਚਮੁੱਚ ਮੇਰੀਆਂ ਅੱਖਾਂ ਅੱਗੇ ਧਰਤੀ ਮਾਰੂਥਲ ਬਣੀ ਪਈ ਆ।'

ਮੈਂ ਪਿੱਠ ਨੂੰ ਨੀਝ ਲਾ ਕੇ ਵੇਖਦਾ ਹਾਂ।.

–'ਮੰਤਰੀ ਉਬਾਸੀ ਤੇ ਉਬਾਸੀ ਲੈ ਰਿਹਾ। ਅੱਖਾਂ ਲਾਲੀ ਨਾਲ ਭੱਖ ਰਹੀਆਂ ਹਨ। ਮੱਖੀ ਮੁੱਛ ਉੱਪਰ ਥੱਲੇ ਹੋ ਰਹੀ ਹੈ। ਕਚੀਚੀਆਂ ਵੱਟ ਰਿਹੈ। ਮੈਨੂੰ ਡਰ ਲੱਗਦਾ ਕਿਤੇ ਕਚੀਚੀਆਂ ਵੱਟ ਵੱਟ ਕੇ ਦੰਦ ਈ ਨਾ ਤੋੜ ਲਏ।...ਮੰਤਰੀ ਨੇ ਫਿਰ ਉਬਾਸੀ ਲਈ ਹੈ। ਮੂੰਹ ਵਿਚੋਂ ਹਵਾੜ ਆਈ ਹੈ।'

ਮੇਰੀ ਨਜ਼ਰ ਨੂੰ ਪਤਾ ਨਹੀਂ ਕੀ ਹੋ ਗਿਆ।

'ਮੈਨੂੰ ਇਹਦੀ ਜੀਭ 'ਤੇ ਹਵਨ ਕੁੰਡ ਪਿਆ ਦਿੱਸਦਾ। ਮੈਨੂੰ ਲੱਗਦਾ ਇਹਨੇ ਅੱਗ ਖਾਣ ਵਾਲੇ ਬੌਰੇ ਦਾ ਰੂਪ ਅਖ਼ਤਿਆਰ ਕਰ ਲੈਣਾ। ਕੁੰਡ ਵਿਚ ਆਹੂਤੀ ਪੈ ਰਹੀ ਹੈ। ਅੱਗ ਦੀਆਂ ਲਪਟਾਂ ਤੇਜ਼ ਹੋ ਗਈਆਂ ਹਨ। ਇਹ ਕੀ ਹੋਇਆ ਹੈ ?...ਹਵਨ ਕੁੰਡ ਵਿਚੋਂ ਵੇਦ ਬਾਹਰ ਆ ਰਹੇ ਹਨ। ਉਪਨਿਸ਼ਦ ਹਵਾ ਵਿਚ ਉੱਡ ਰਹੇ ਹਨ।'

ਮੈਨੂੰ ਲੱਗਦਾ ਮੈਂ ਅੱਜ ਪਾਗਲ ਹੋ ਜਾਣੈ। 'ਡਾਇਨਾਸੋਰ ਉੱਡ ਪਏ ਹਨ। ਨਹੀਂ ਇਹ ਤਾਂ ਮੰਤਰੀ ਉੱਡਣ ਲੱਗ ਪਿਆ। ਹੱਥ 'ਤੇ ਪਹਾੜ ਚੁੱਕੀ ਅਸਮਾਨ 'ਚ ਤਾਰੀਆਂ ਲਾ ਰਿਹੈ। ਗੁਆਂਢੀ ਪਿੰਡ 'ਤੇ ਪਹਾੜ ਸੁੱਟਦਾ ਹੈ।...ਧਮਾਕਾ ਹੋਇਆ ਹੈ। ਬੰਬ ਧਮਾਕਾ...। ਲੋਕਾਂ ਦੀ ਹਾਹਾਕਾਰ। ਲਾਸ਼ਾਂ ਹੀ ਲਾਸ਼ਾਂ। ਸ਼ਕਤੀ ਪੀਠ ਮੰਦਰ ਬਣ ਗਿਆ ਹੈ। ਕਿੰਨੇ ਸਾਰੇ ਲੋਕ ਚਿੱਟਾ ਕੁੜਤਾ ਧੋਤੀ ਪਹਿਨੀ, ਮੱਥੇ 'ਤੇ ਤਿਲਕ ਲਗਾਈ ਮੰਦਰ ਵੱਲ ਤੁਰੇ ਹੋਏ ਹਨ। ਸ਼ਕਤੀ ਪ੍ਰਦਰਸ਼ਨ ਨੂੰ ਸਲਾਮ ਕਹਿਣ।'

ਸਟੇਜ 'ਤੇ ਪੰਤਾਲੀ ਮੀਟਰਕ ਟਨ ਦਾ ਡਾਇਨਾਸੋਰ ਖੜ੍ਹਾ। ਨਾਟਕ ਦਾ ਮੁੱਖ ਪਾਤਰ ਐਸ.ਡਾਇਨਾਸੋਰ। ਉਹਦੇ ਕੋਲ ਇਕ ਕਿਰਲੀ ਸ਼ੇਪ ਦਾ ਕਮਜ਼ੋਰ ਡਾਇਨਾਸੋਰ ਖੜ੍ਹਾ। ਹੱਥ ਜੋੜਨ ਵਾਲੀ ਮੁਦਰਾ ਵਿਚ। ਕਿਰਲੀ ਸ਼ੇਪ ਦੇ ਹੋਰ ਡਾਇਨਾਸੋਰ ਸਟੇਜ 'ਤੇ ਖਿੱਚ ਕੇ ਲਿਆਂਦੇ ਜਾ ਰਹੇ ਹਨ। ਘੱਟ ਗਿਣਤੀ ਵਿਚਾਰੇ ਮਿੰਨਤ ਤਰਲਾ ਕਰ ਰਹੇ ਹਨ। ਆਲੇ ਦੁਆਲੇ ਨੂੰ ਭੱਜਦੇ ਹਨ। ਚਾਰੇ ਪਾਸੇ ਐਸ. ਡਾਇਨਾਸੋਰ ਦੇ ਸਾਥੀ ਡਾਇਨਾਸੋਰ ਘੇਰਾ ਬੰਦੀ ਕਰੀ ਖੜ੍ਹੇ ਨੇ। ਐਸ. ਡਾਇਨਾਸੋਰ ਨੇ ਜਬਾੜ੍ਹਾ ਖੋਲ੍ਹਿਆ ਹੈ। ਕਿਰਲੀ ਸ਼ੇਪ ਦੇ ਡਾਇਨਾਸੋਰ ਉਹਦੇ ਮੂੰਹ ਅੰਦਰ। ਉਹਦੇ ਸਾਥੀ ਵੀ ਝਪਟ ਪਏ ਹਨ। ਸਟੇਜ 'ਤੇ ਦਹਿਸ਼ਤ ਫੈਲ ਗਈ ਹੈ। ਡਾਇਨਾਸੋਰ ਫੁੰਕਾਰੇ ਮਾਰ ਰਹੇ ਹਨ। ਦਰਸ਼ਕਾਂ ਦੇ ਸਰੀਰਾਂ ਨੂੰ ਕਾਂਬਾ ਛਿੜ ਪਿਆ ਹੈ।

ਸ਼ਬਾਨਾ ਦੀ ਪਿੱਠ ਚਮਕੀ ਹੈ। ਮੈਂ ਮੰਤਰੀ ਵੱਲ ਦੇਖਦਾ ਹਾਂ। 'ਉਹਨੇ ਉਬਾਸੀ ਲਈ ਹੈ। ਹਵਨ ਕੁੰਡ ਵਿਚ ਆਹੂਤੀ ਹੋਰ ਪਾਈ ਜਾ ਰਹੀ ਹੈ। ਕੁੰਡ ਵਿਚੋਂ ਧੂੰਆਂ ਨਿਕਲ ਰਿਹੈ।' ਮੈਨੂੰ ਲਗਦੈ ਹਾਲ ਅੰਦਰ ਹਨੇਰਾ ਇਸ ਧੂੰਏਂ ਕਰਕੇ ਹੋਇਆ। ਲੋਕ ਕਿਵੇਂ ਬੈਠੇ ਹਨ। ਇੱਥੇ ਤਾਂ ਸਾਹ ਲੈਣਾ ਮੁਸ਼ਕਿਲ ਹੋਇਆ ਪਿਐ। ਸਾਰੇ ਪਾਸੇ ਧੂੰਆਂ ਹੀ ਧੂੰਆਂ ਹੈ। ਮੈਨੂੰ ਲੱਗਦਾ ਇਨ੍ਹਾਂ ਸਾਰੇ ਲੋਕਾਂ ਨੇ ਮਾਰੇ ਜਾਣਾ।' ਇਨ੍ਹਾਂ ਨੂੰ ਹਨੇਰਾ ਨਿਗਲ ਜਾਊ।

ਮੈਂ ਮੰਤਰੀ ਦੀ ਜੀਭ ਨੂੰ ਧਿਆਨ ਨਾਲ ਦੇਖਦਾ ਹਾਂ। 'ਯਾਰ ਸੱਚਮੁੱਚ ਮੈਨੂੰ ਹਵਨ ਕੁੰਡ ਦਿੱਸਦਾ। ਘਿਉ ਦੇ ਚਮਚੇ ਤੇਜ਼ ਹੋ ਗਏ ਹਨ। ਕੁੰਡ ਵਿਚਲੀਆਂ ਅੱਗ ਦੀਆਂ ਲਾਟਾਂ ਵੀ ਤੇਜ਼ ਹੋ ਗਈਆਂ ਹਨ। ਮੰਤਰੀ ਦੇ ਮੂੰਹ ਵਿਚੋਂ ਅੰਗਿਆਰੇ ਨਿਕਲ ਰਹੇ ਨੇ। ਉਹ ਬੌਰਾ ਬਣ ਗਿਆ ਹੈ। ਮੈਨੂੰ ਚਾਰੇ ਪਾਸੇ ਅੱਗ ਹੀ ਅੱਗ ਨਜ਼ਰ ਆ ਰਹੀ ਹੈ। ਕੁੰਡ ਵਿਚੋਂ ਖਾਨਦਾਨ ਸ਼ਾਸਤਰ ਤੇ ਸੂਰਿਆ ਸ਼ਾਸਤਰ ਨਿਕਲੇ ਹਨ। ਲੰਕਾ ਰਾਖ਼ ਹੋ ਗਈ ਹੈ। ਆਦਿ-ਵਾਸੀ ਮਰ ਰਹੇ ਹਨ।'

ਹਵਨ ਕੁੰਡ ਵਿਚੋਂ ਡਾਇਨਾਸੋਰ ਬਾਹਰ ਆਉਣ ਲੱਗ ਪਏ ਹਨ। ਐਸ.ਡਾਇਨਾਸੋਰ ਤੇ ਉਸਦੇ ਸਾਥੀ। ਮੈਨੂੰ ਜੋਸ਼ੀ ਸਾਹਿਬ ਦਿਖਾਈ ਨਹੀਂ ਦੇ ਰਹੇ। ਸਿਰਫ਼ ਐਸ. ਡਾਇਨਾਸੋਰ ਤੇ ਉਹਦੇ ਸਾਥੀ, ਲੋਕਾਂ ਵੱਲ ਨੂੰ ਫੁੰਕਾਰੇ ਮਾਰਦੇ ਨਜ਼ਰ ਆ ਰਹੇ ਹਨ। ਐਸ. ਡਾਇਨਾਸੋਰ ਦੇ ਮੰਤਰੀ ਦਾ ਮੂੰਹ ਲੱਗ ਗਿਐ। ਜਬ੍ਹਾੜੇ ਖੁਲ੍ਹਦੇ ਹਨ। ਬੱਚੇ, ਬੁੱਢੇ, ਮਰਦ ਸਭ ਜਬ੍ਹਾੜਿਆਂ ਅੰਦਰ। ਹਾਹਾਕਾਰ ਮੱਚ ਗਈ ਹੈ। ਸਟੇਜ 'ਤੇ ਵਿਗਿਆਨੀ ਨੱਠੇ ਭੱਜੇ ਫਿਰ ਰਹੇ ਹਨ। ਉਨ੍ਹਾਂ ਦਾ ਬਚਾਅ ਨਹੀਂ ਹੋ ਰਿਹਾ।

ਮੰਤਰੀ ਨੇ ਮੂੰਹ ਖੋਲ੍ਹਿਆ ਹੈ। ਵਿਗਿਆਨੀ ਜਬ੍ਹਾੜੇ ਅੰਦਰ।

ਚਿੱਟੀਆਂ ਧੋਤੀਆਂ ਵਾਲੇ ਮੱਥੇ ’ਤੇ ਤਿਲਕ ਲਾਈ ਸ਼ਕਤੀ ਪੀਠ ਮੰਦਰ ਵੱਲ ਜਾ ਰਹੇ ਹਨ।

ਡਾਇਨਾਸੋਰ ਲੋਕਾਂ ’ਤੇ ਝਪਟ ਰਹੇ ਹਨ। ਚਾਰੇ ਪਾਸੇ ਭਗਦੜ ਮਚੀ ਹੋਈ ਹੈ। ਚੌਧਰੀ, ਕਲਾਕਾਰਾਂ ਸਮੇਤ ਜਬ੍ਹਾੜੇ ਵਿਚ ਪੀਸਿਆ ਜਾ ਚੁੱਕਾ। ਮੈਨੂੰ ‘ਨੇਰ੍ਹਾ-ਨੇਰ੍ਹਾ’ ਦਿਖ ਰਿਹਾ। ਧਰਤੀ ’ਤੇ ਪੈਰ ਮਾਰਦਾ ਹਾਂ। ਲਹੂ ਨਾਲ ਲੱਥ ਪੱਥ ਹੈ। ਮੈਨੂੰ ਕੁਝ ਦਿਖਾਈ ਨਹੀਂ ਦੇ ਰਿਹਾ। ਮੇਰੇ ਵੀ ਅਗਨੀ ਤੀਰ ਵੱਜਣ ਲੱਗ ਪਏ ਹਨ। ਨਾ ਪਿੱਠ ਦਿਖ ਰਹੀ ਐ ਤੇ ਨਾ ਪਿੱਠ ’ਤੇ ਉੱਗੀਆਂ ਅੱਖਾਂ। ਮੈਂ ਵੀ...।

(1999)

# ਬਾਰ ਵੇਲੇ ਦਾ ਸਕੂਟਰ

ਸਿਰ ਵਿਚ ਟਮਾਟਰ ਉੱਗ ਆਏ ਆ। ਸਵੇਰ ਦਾ ਗਲੀ ਗਲੀ ਨਵੀਂ ਧਰਤੀ ਦੀ ਪੈਦਾਵਾਰ ਦਿਖਾਉਂਦਾ ਪਿਆ।...ਲੈ, ਕਰ ਲੋ ਘੇਅ ਨੂੰ ਕੌਲਾ। ਹੱਸ ਪਏ। ਉਹ ਵੀ ਇੱਦੇ ਹੱਸਦੀ ਆ। ਨਾ ਭਲਾ ਵਾਲਾਂ ਦੀਆਂ ਬਣੀਆਂ ਬੋਦੀਆਂ ਨ੍ਹੀਂ ਦਿਖਦੀਆਂ। ਇਨ੍ਹਾਂ ਵਿਚੋਂ ਚੋਂਦਾਂ ਟਮਾਟਰਾਂ ਦਾ ਪਾਣੀ ਨ੍ਹੀਂ ਦਿਖਦਾ। ਤੁਸੀਂ ਪੁੱਛ ਸਕਦੇ ਓ–

"ਸੈਂਭੀ ਸਾਹਿਬ, ਸਿਰ ਵਿਚ ਟਮਾਟਰ ਕਿੱਦਾਂ ਉੱਗ ਆਏ ?"

ਮੈਂ ਆਪ ਹੈਰਾਨ ਆਂ। ਮਿਸਿਜ਼ ਨੇ ਤਾਂ ਆਲੂ ਬੀਜੇ ਸੀਗੇ।...ਹਾਂ...ਹਾਂ। ਲੁੱਡੀਆਂ ਪਾਓ। ਖੁੱਲ੍ਹ ਕੇ ਹੱਸੋ। ਪੰਜਾਬ ਦੇ ਮਸ਼ਹੂਰ ਵਕੀਲ ਮਲਵਿੰਦਰ ਸਿੰਘ ਸੈਂਭੀ 'ਤੇ। ਮੈਂ ਤੁਹਾਡੇ 'ਤੇ ਸੰਵਿਧਾਨ ਦੀ...ਧਾਰਾ (ਪਤਾ ਨਹੀਂ) ਲਾ ਸਕਦੈਂ। ਖ਼ੈਰ...। ਤੁਹਾਨੂੰ ਅੱਜ ਛੱਡ ਦਿਨਾਂ।

ਥੋੜ੍ਹਾ ਬਿਜ਼ੀ ਆਂ। ਡਾਈਵੋਰਸ ਦੇ ਕੇਸ 'ਤੇ ਬਹਿਸ ਆ। ਕੋਰਟ ਜਾਣਾ। ਪਰ ਜੱਜ ਲੰਬੀ ਛੁੱਟੀ 'ਤੇ ਗਿਆ ਹੋਇਆ। ਬਹਿਸ ਕਿੱਦਾਂ ਹੋ ਜੂ ? ਚੱਲੋ ਇੱਥੇ ਕਰ ਲੈਂਦੇ ਆਂ। ਕਚਹਿਰੀ ਤਾਂ ਕਿਤੇ ਵੀ ਲਗਾਈ ਜਾ ਸਕਦੀ ਆ। ਅੱਜ ਤੁਸੀਂ ਹੋ ਜੱਜ। ਬਹਿਸ ਸ਼ੁਰੂ ਕਰਾਂ ?

"...ਮੀ ਲੌਰਡ, ਮੈਂ ਕੇਸ ਨੂੰ ਅਦਾਲਤ ਦੇ ਸੁਪਰਦ ਕਰਦਾਂ। ਮੇਰੇ ਬਿਆਨ ਕਲਮ ਬੰਦ ਕੀਤੇ ਜਾਣ। ਦੋਸ਼ੀ ਤੋਂ ਜੁਰਮ ਦਾ ਇਕਬਾਲ ਕਰਾਇਆ ਜਾਏ। ਮੇਰਾ ਮੁਵੱਕਲ ਹੋਰ ਨਰਕ ਨਹੀਂ ਭੋਗ ਸਕਦਾ।"

ਜਨਾਬ, ਇਹ ਅਦਾਲਤੀ ਬਹਿਸ ਆ। ਤੁਸੀਂ ਧਿਆਨ ਈ ਨਈਂ ਦੇ ਰਹੇ। ਉਹ ਵੀ ਮੰਨੇ ਪ੍ਰਮੰਨੇ ਵਕੀਲ ਦੀਆਂ ਦਲੀਲਾਂ ਵੱਲ। ਜੇ ਕੋਈ ਇਸ ਕੇਸ ਦੀ ਪੈਰਵੀ ਨਹੀਂ ਕਰ ਰਿਹਾ। ਮੇਰਾ ਕੀ ਕਸੂਰ ? ਮੁਲਜ਼ਮ ਨੂੰ ਲਿਆ ਕੇ ਕਟਹਿਰੇ 'ਚ ਖੜ੍ਹਾ ਕਰੋ। ਸਜ਼ਾ ਦਿਓ। ਆਖ਼ਰ ਸਰਕਾਰ ਨੇ ਤੁਹਾਨੂੰ ਜ਼ਿੰਮੇਵਾਰੀਆਂ ਸੰਭਾਲੀਆਂ ਹਨ। ਸੰਵਿਧਾਨ ਨੇ ਅਧਿਕਾਰ ਦਿੱਤੇ ਹਨ।...ਓ ਹੋ ਮੈਂ ਭੁੱਲ ਗਿਆ। ਇਹ ਤਾਂ ਨਕਲੀ ਅਦਾਲਤ ਆ। ਇਹਦੇ ਬਾਰੇ ਡਾਕਟਰ ਬਲਦੇਵ ਸਿੰਘ ਨੂੰ ਪੁੱਛਾਂ ?

"ਵਕੀਲ ਸਾਹਿਬ, ਇਸ ਦੇਸ਼ ਵਿਚ ਅਸਲੀ ਨਕਲੀ ਦਾ ਨ੍ਹੀਂ ਪਤਾ ਲੱਗਦਾ। ਇਹ ਏਹੋ ਜਿਹਾ ਦੇਸ਼ ਆ ਜਿਹਦਾ ਕੋਈ ਕਾਇਦਾ ਕਾਨੂੰਨ ਨ੍ਹੀਂ ਤੇ ਬਹੁਤ ਕਾਨੂੰਨ ਵੀ ਹਨ। ਹਰ ਅਫ਼ਸਰ ਤੇ ਹਰ ਹਾਕਮ ਦੇ ਆਪਣੇ ਕਾਨੂੰਨ ਨੇ।"

ਮੈਂ ਡਾਕਟਰ ਨਾਲ ਸਹਿਮਤ ਨਹੀਂ। ਮੇਰੇ ਵਰਗੇ ਵਕੀਲ ਦੇ ਹੁੰਦਿਆਂ ਅਸਲੀ ਨਕਲੀ ਦਾ ਉਤਾਰਾ ਨ੍ਹੀਂ ਹਉ ?...ਮੇਰੀ ਗੱਲ ਸੁਣ ਕੇ ਪੈੱਗ ਦੀ ਸੁਲਾਹ ਮਾਰੀ ਹੈ।

ਵਾਹ ! ਗੁੱਡ ਬੁਆਏ। ਇਕ ਉਹ ਆ, ਪ੍ਰਸਿੱਧ ਤਾਂ ਕੀ, ਵਕੀਲ ਮੰਨਣ ਨੂੰ ਤਿਆਰ ਨ੍ਹੀਂ।...ਅੱਛਾ ਪੈੱਗ ? ਸ਼ਰੇਆਮ ਪੀ ਨੀ ਸਕਦਾ। ਲੁਕ ਕੇ ਪੀਣੀ ਪੈਂਦੀ ਆ। ਨਹੀਂ ਤੇ ਉਹਨੇ ਮੈਨੂੰ...। ਹੈਥੇ ਕਿਤੇ ਕਾਰ ਲਈ ਆਉਂਦੀ ਹੋਊ।...ਮੈਡਮ ਸੁਖਰਾਜ ਕੌਰ ਸੈਂਭੀ। ਉਹ ਮੇਰੇ ਘਰ ਵਾਲੀ ਆ ਜਾਂ ਮੈਂ। ਇਹ ਥੋੜ੍ਹਾ ਕਨਫਿਊਜ਼ਨ ਐ। ਆਉਂਦੀ ਜਾਂਦੀ ਦਾ ਖ਼ਿਆਲ ਰੱਖਿਓ। ਚਾਲੀ ਕੁ ਸਾਲਾਂ ਦੀ ਆ। ਦੇਖਣ ਨੂੰ ਮਸਾਂ ਵੀਹਾਂ ਦੀ ਲੱਗਦੀ ਆ। ਫਿੱਗਰ ਬੜੀ ਕਮਾਲ ਦੀ ਆ। ਮੈਂ ਵੀ ਫਿੱਗਰ ਦੇਖ ਕੇ ਮਰਿਆ ਸੀ। ਉਦਾਂ ਮੈਨੂੰ ਮਾਣ ਆ, ਸ਼ੀ ਇਜ਼ ਮਾਈ ਵਾਈਫ਼।...ਲੈ ਬਈ, ਬਿੱਲੀ ਰਾਹ ਕੱਟ ਗਈ। ਹੁਣ ਨ੍ਹੀਂ ਆਉਂਦੀ।

ਇਹ ਬਿੱਲੀ ਵੀ ਬੜੀ ਸ਼ੈਅ ਆ। ਪਿੱਛੇ ਜਿਹੇ ਮੇਰੇ ਢਿੱਡ 'ਚ ਵੜਗੀ।...ਕੀ ਕਿਹੈ, ਗੱਪ ? ਉਂਝ ਵਕੀਲ ਗੱਪਾਂ ਦੀ ਪੰਡ ਹੁੰਦੇ ਆ। ਮੈਂ ਗੁਰੂ ਗ੍ਰੰਥ ਸਾਬ੍ਹ ਦੀ ਸਹੁੰ ਖਾਨਾਂ। ਸੱਚ ਦੇ ਸਿਵਾਅ ਕੁਝ ਨਹੀਂ ਬੋਲਾਂਗਾ।

ਮੇਰੇ ਢਿੱਡ 'ਚ ਬਿੱਲੀ ਵੜੀ। ਬੁਰਾ ਹਾਲ ਹੋ ਗਿਆ। ਢਿੱਡ ਨੂੰ ਅੰਦਰੋਂ ਖੁਰਚ-ਖੁਰਚ ਕੇ ਖਾਵੇ। ਬੁਰਕ ਭਰ ਕੇ ਟਪੂਸੀ ਮਾਰਿਆ ਕਰੇ। ਜਿੱਦਾਂ ਬਿੱਲੀ ਢਿੱਡ ਅੰਦਰ ਟਪੂੰ-ਟਪੂੰ ਕਰਦੀ ਸੀ। ਮੈਂ ਉਦਾਂ ਈ ਬੈੱਡ 'ਤੇ ਪਿਆ ਕਰਦਾ ਸੀ। ਮੇਰੀਆਂ ਹੱਡੀਆਂ ਪਸਲੀਆਂ ਇਕ ਹੋ ਗਈਆਂ। ਮੈਤੋਂ ਵੱਡਾ ਲਾਗੇ ਈ ਰਹਿੰਦੇ। ਉਹਨੇ ਢਿੱਡ 'ਤੇ ਹੱਥ ਫੇਰਿਆ ਤਾਂ ਮੇਰੀ ਲੇਰ ਨਿਕਲ ਗਈ ਸੀ-

"ਹਾਏ ! ਮਰ ਗਿਆ ਓਏ ! ਅੰਦਰ ਖਾਂਦੀ ਪਈ ਆ। ਇਹ ਨੀ ਅੱਜ ਛੱਡਦੀ।"

ਭਰਾ ਚੁੱਕ ਕੇ ਬੀਕਾ ਹਸਪਤਾਲ ਲੈ ਗਿਆ ਸੀ। ਡਾਕਟਰ ਬਲਦੇਵ ਸਿੰਘ ਨੇ ਕੇਸ ਹਿਸਟਰੀ ਬਣਾਉਣ ਲਈ ਸਰਦਾਰਨੀ ਸੱਦ ਲਈ। ਪਹਿਲਾਂ ਤਾਂ ਆਵੇ ਨਾ। ਅਖੇ ਜੀ-

"ਪਾਖੰਡੀ ਬੰਦਾ ਆ। ਡਰਾਮਾ ਕਰਦੈ। ਨਾ ਇਹਨੂੰ ਕੋਈ ਬਿਮਾਰੀ ਆ, ਨਾ ਕੋਈ ਚੀਜ਼ ਚਿੰਬੜੀਓ ਆ।"

ਏਹੋ ਜਿਹੀਆਂ ਵੀ ਪਤਨੀਆਂ ਹੁੰਦੀਆਂ ? ਡੈੱਥ ਬੈੱਡ 'ਤੇ ਵੀ ਸ਼ੱਕ।...ਹਾਂ, ਆਈ। ਐਵੇਂ ਲੋਕ ਦਿਖਾਵਾ ਕਰਨ।

ਸਾਈਕੈਟਰਿਸਟ ਸਿਰੇ ਦੇ ਮੂਰਖ ਆ। ਖ਼ੁਦ ਮਾਨਸਿਕ ਰੋਗੀ। ਡਾਕਟਰ ਬਲਦੇਵ ਉਹਦੇ ਵਿਚੋਂ ਪਤਾ ਨੀ ਕੀ ਕੱਢਦਾ ਸੀ। ਐਵੇਂ ਟਾਈਮ ਦੀ ਵੇਸਟੇਜ। ਬਈ ਤੂੰ ਮੈਨੂੰ ਪੁੱਛ ਲੈ। ਮੈਂ ਕਿਹੜਾ ਪਾਗਲ ਆਂ। ਹੁਣ ਦੱਸ ਦਿੰਨੈਂ। ਪਿਛਲੇ ਪੰਜਾਂ ਸਾਲਾਂ ਤੋਂ ਪੀੜ੍ਹਤ ਆਂ। ਸਰਦਾਰਨੀ ਦਾ ਦੋਸ਼ ਐ-ਮੈਂ ਕਿਸੇ ਦੀ ਗੱਲ ਨਹੀਂ ਸੁਣਦਾ। ਬੱਚਿਆਂ ਤੋਂ ਦੂਰ ਰਹਿਨੈਂ। ਕੱਲਮ 'ਕੱਲਾ ਬਹਿਸ ਕਰਦਾ ਰਹਿਨੈਂ। ਸਰਦਾਰਨੀ ਮੈਥੋਂ ਇਸ ਗੱਲੋਂ ਵੀ ਖ਼ਫਾ ਆ ਕਿ ਮੈਂ ਨਹਾਉਂਦਾ ਨਹੀਂ। ਸਿਰ 'ਤੇ ਪੱਗ ਬੰਨ੍ਹਣੀ ਛੱਡ 'ਤੀ ਆ। ਗੰਦੇ ਕੱਪੜੇ ਪਾ ਕੇ ਰੱਖਦਾ ਆ। ਇਹ ਝੂਠ ਬੋਲਦੀ ਆ। ਇਹ ਐਨੀ ਅੰਨ੍ਹੀ ਆਂ। ਇਹਨੂੰ ਮੇਰੇ ਚਿੱਟੇ ਕੱਪੜੇ ਤੇ ਕਾਲਾ ਕੋਟ ਪਾਇਆ ਨਈਂ ਦਿੱਸਦਾ। ਅਖੇ ਜੀ ਕੇਸ ਫਾਈਲਾਂ

ਲੈ ਕੇ ਬੁੜ੍ਹ-ਬੁੜ੍ਹ ਕਰਦਾ ਰਹਿੰਦੇ। ਦੱਸ ਭਲੀਏ ਮਾਣਸੇ, ਤੂੰ ਕਿਹੜੀ ਮੁਦਈ ਆ। ਜੇ ਮੈਂ ਇਹਤੇ ਹੱਤਕ ਦਾ ਕੇਸ ਠੋਕਾਂ। ਇਹ ਹਾਈਕੋਰਟ ਤੋਂ ਵੀ ਬਰੀ ਨ੍ਹੀਂ ਹੋ ਸਕਦੀ।

ਸਾਈਕੈਟਰਿਸਟ ਮੇਰੇ ਐਕਸ਼ਨ ਨੋਟ ਕਰਦਾ ਰਿਹਾ। ਮੇਰੀਆਂ ਗਾਹਲਾਂ ਸੁਣਨ ਲਈ ਆਪਣੀ ਸਹਾਇਕ ਡਾਕਟਰ ਨੂੰ ਮੇਰੇ 'ਤੇ ਛੱਡੀ ਰੱਖਿਆ। ਮੈਂ ਕਿਸੇ ਤੋਂ ਡਰਦਾਂ ? ਜੱਜ ਤੇ ਕੁਲੀਗ ਵਕੀਲਾਂ ਨੂੰ ਸ਼ਰੇਆਮ ਗਾਹਲਾਂ ਕੱਢਦਾ। ਰੋਜ਼ ਉਨ੍ਹਾਂ ਦੇ ਮਰਨ ਦੀ ਗੁਰੂਆਂ ਦੀਆਂ ਫੋਟੋਆਂ ਅੱਗੇ ਅਰਦਾਸ ਕਰਦਾਂ। ਜੇ ਡਾਕਟਰ ਮੈਨੂੰ ਰੋਗੀ ਸਮਝਦਾ, ਮੇ 'ਨਾ ਗੱਲ ਕਰੇ।...ਮੈਂ ਟੂਣਾ ਟੱਪਿਆ। ਕੁਲੀਗ ਵਕੀਲ ਮੇ 'ਨਾ ਈਰਖਾ ਕਰਦੇ ਸਨ। ਮੇਰੀ ਪ੍ਰੈਕਟਿਸ ਵੇਖ ਕੇ ਘਾਬਰ ਗਏ ਸਨ। ਕੰਮ ਬੰਦ ਕਰਾਉਣ ਲਈ ਟੂਣਾ ਕਰਵਾਇਆ। ਇਹ ਤਾਂ ਉਈਂ ਦੋਸ਼ ਲਾਈ ਜਾਂਦੀ ਆ, ਬਈ ਮੇਰੀ ਪ੍ਰੈਕਟਿਸ ਨਹੀਂ ਚੱਲੀ। ਮੈਂ ਬੜਾ ਸੋਹਣਾ ਕੋਰਟ ਜਾਂਦਾ ਸੀ। ਸਰਦਾਰਨੀ ਆਪ ਤਿਆਰ ਕਰਕੇ ਭੇਜਦੀ। ਵਕੀਲਾਂ ਦਾ ਬੇੜਾ ਬਹਿ ਗਿਆ। ਘਰੋਂ ਨਿਕਲਦਾ, ਚੜੇਲਾਂ ਘੇਰ ਲੈਂਦੀਆਂ। ਖਾਣ ਨੂੰ ਪੈਂਦੀਆਂ।

ਡਾਕਟਰ ਮੇਰੇ ਖਾਣੇ ਦਾ ਵੀ ਨੋਟਿਸ ਲੈਂਦਾ ਰਿਹਾ। ਸਰਦਾਰਨੀ ਤਾਂ ਭੰਡਦੀ ਸੀਗੀ।

"ਇਨ੍ਹਾਂ ਨੂੰ ਖਾਣ ਦਾ ਨ੍ਹੀਂ ਪਤੈ। ਨੌਕਰਾਂ ਨਾਲ ਖੇਹ ਸੁਆਹ ਖਾਂਦਾ ਰਹਿੰਦੈ।"

"ਮੈਂ ਕੋਰਟ ਨ੍ਹੀਂ ਜਾਣਾ। ਇਸ ਘਰ ਬਿਨੀਂ ਰਹਿਣਾ। ਪਿੰਡ ਬਜ਼ੁਰਗਾਂ ਦੇ ਸੰਦ ਪਏ ਆ। ਤਖਾਣਾ ਲੁਹਾਰਾ ਕੰਮ ਕਰ ਲੈਣਾ।"

ਮੈਂ ਡਾਕਟਰ ਨੂੰ ਦੱਸ ਦਿੱਤਾ। ਨਿਕੰਮਾ ਡਾਕਟਰ ਪੱਲੇ ਪੈ ਗਿਆ। ਕੋਈ ਟਰੀਟਮੈਂਟ ਨ੍ਹੀਂ। ਊਲ ਜਲੂਲ ਸਵਾਲ। ਕੋਈ ਟੈਸਟ ਨ੍ਹੀਂ ਛੱਡਿਆ। ਬਿੱਲੀ ਨੇ ਮੇਰੇ ਢਿੱਡ ਦੀ ਜੱਖਣਾ ਪੱਟ 'ਤੀ।

"ਕੁਲੈਣੀ ਨੇ ਮੈਨੂੰ ਖਾ ਜਾਣੈ, ਡਾਕਟਰ ਸਾਬ੍ਹ।" ਮੈਂ ਡਾਕਟਰ ਅੱਗੇ ਹੱਥ ਜੋੜੇ।

"ਐਡਵੋਕੇਟ ਹਿਸਟੈਰੀਕਲ ਡਿਸੋਸੀਏਸ਼ਨ ਦੇ ਸ਼ਿਕਾਰ ਨੇ। ਮਤਲਬ ਕਿ ਰੋਗੀ ਨੂੰ ਪੇਟ ਵਿਚ ਬਿੱਲੀ ਵੜਨ ਦਾ ਵਹਿਮ ਹੋ ਗਿਆ।" ਡਾਕਟਰ ਨੇ ਕੇਸ ਸਟੱਡੀ ਕਰਨ ਤੋਂ ਬਾਅਦ ਭਰਾ ਨਾਲ ਗੱਲ ਸਾਂਝੀ ਕੀਤੀ ਸੀ।

ਭਰਾ ਨੇ ਮੇਰੇ ਕੰਨ ਵਿਚ ਫੂਕ ਮਾਰ ਦਿੱਤੀ। ਇਹ ਸੁਣ ਕੇ ਮੇਰੀ ਹਾਲਤ ਹੋਰ ਵੀ ਵਿਗੜ ਗਈ। ਉਸੇ ਵੇਲੇ ਦੌਰਾ ਪੈ ਗਿਆ। ਡਾਕਟਰਾਂ ਤੋਂ ਦੰਦਲ ਨਾ ਟੁੱਟੇ। ਹੋਸ਼ ਆਈ ਤਾਂ ਦਰਦ ਨੇ ਦੋਹਰਾ ਕਰ'ਤਾ। ਮੈਂ ਰੌਲਾ ਪਾਉਣ ਲੱਗ ਪਿਆ।...ਮੇਰੇ ਕਿਹੜਾ ਵੱਸ ਸੀ। ਫੇਰ ਤਾਂ ਡਾਕਟਰ ਵੀ ਮੰਨ ਗਿਆ।

"ਇਨ੍ਹਾਂ ਦੇ ਸੱਚੀਂ ਬਿੱਲੀ ਵੜੀ ਹੋਈ ਆ।"

ਐਵੇਂ ਝੂਠ ਬੋਲਾਂ। ਫੇਰ ਡਾਕਟਰ ਨੇ ਮੇਰਾ ਸਾਥ ਬਹੁਤ ਦਿੱਤਾ। ਮੈਨੂੰ ਆਰਾਮ ਨਾਲ ਬੈੱਡ 'ਤੇ ਲਿਟਾ ਲਿਆ। ਹਿਪਨੋਟਾਈਜ਼ ਕਰਕੇ ਮੈਸਜ ਦਿੱਤਾ।

"ਬਿੱਲੀ ਪੇਟ 'ਚੋਂ ਬਾਹਰ ਆ ਰਹੀ ਆ। ਬਿੱਲੀ...।"

ਡਾਕਟਰ ਇਹ ਵਾਕ ਰਪੀਟ ਕਰਦਾ ਰਿਹਾ। ਮੈਨੂੰ ਡਾਕਟਰ ਦੀ ਹੀ ਆਵਾਜ਼ ਸੁਣਦੀ ਸੀ–

"ਬਿੱਲੀ ਬਾਹਰ ਨਿਕਲ ਆਈ ਆ।...ਪੇਟ ਖਾਲੀ ਹੋ ਗਿਆ। ਛੁਟਕਾਰਾ ਮਿਲ ਗਿਆ।"

ਡਾਕਟਰ ਨੇ ਮੈਨੂੰ ਪਹਿਲੀ ਸਟੇਜ ਵਿਚ ਲੈ ਆਂਦਾ। ਸਿਸਟਰ ਨੇ ਸਹਾਰਾ ਦੇ ਕੇ ਮੈਨੂੰ ਬਿਠਾਇਆ। ਅਟੈਂਡੈਂਟ ਬਿੱਲੀ ਫੜ੍ਹੀ ਮੇਰੀ ਪੈਂਦੀ ਖੜ੍ਹਾ ਸੀ। ਸਹਾਇਕ ਨੇ ਬਿੱਲੀ ਫੜ ਕੇ ਮੇਰੇ ਅੱਗੇ ਕਰ ਦਿੱਤੀ।

"ਵਕੀਲ ਸਾਹਿਬ, ਇਹ ਬਿੱਲੀ ਤੁਹਾਡੇ ਢਿੱਡ ਵਿਚੋਂ ਨਿਕਲੀ ਆ।"

ਮੈਨੂੰ ਗੜਬੜ ਲੱਗੀ। ਬਿੱਲੀ ਬਾਹਰੋਂ ਫੜ ਕੇ ਲਿਆਂਦੀ ਲੱਗੀ। ਜਿੱਦਾਂ ਸਾਡੀਆਂ ਅਦਾਲਤਾਂ ਵਿਚ ਨਕਲੀ ਗਵਾਹ ਲਿਆ ਕੇ ਭੁਗਤਾਏ ਜਾਂਦੇ ਆ।

"ਇਹ ਚਿੱਟੀ ਬਿੱਲੀ ਆ। ਮੇਰੇ ਢਿੱਡ ਵਿਚ ਤਾਂ ਕਾਲੀ ਬਿੱਲੀ ਵੜੀ ਸੀ, ਡਾਕਟਰ ਸਾਹਿਬ।"

ਡਾਕਟਰ ਪਸੀਨੇ ਨਾਲ ਭਿੱਜ ਗਿਆ। ਉਸਨੂੰ ਸੁੱਝੇ ਕੁਝ ਨਾ। ਰੁਮਾਲ ਨਾਲ ਪਸੀਨਾ ਪੂੰਝਿਆ। ਮੇਰੇ ਢਿੱਡ ਤੇ ਹੱਥ ਫੇਰਿਆ। ਸਹਾਇਕ ਨੂੰ ਆਰਡਰ ਦਿੱਤਾ–

"ਇਨ੍ਹਾਂ ਦੀ ਸਕੈਨ ਕਰੋ।"

ਡਾਕਟਰ ਦੇ ਇਸ਼ਾਰੇ 'ਤੇ ਮੇਰੀ ਅਲਟਰਾ ਸਾਊਂਡ ਮਸ਼ੀਨ ਰਾਹੀਂ ਸਕੈਨ ਕੀਤੀ। ਉਹੀ ਗੱਲ ਹੋਈ। ਡਾਕਟਰ ਨੇ ਰਿਜਲਟ ਦੇ ਦਿੱਤਾ–

"ਦਰਅਸਲ ਤੁਹਾਡੇ ਅੰਦਰ ਕਾਲੀ ਬਿੱਲੀ ਜਾ ਕੇ ਸੂਅ ਪਈ। ਦੋ ਚਿੱਟੇ ਬਲੂੰਗੜੇ ਦਿੱਤੇ। ਇਹ ਵੱਡੇ ਹੋ ਗਏ। ਮੈਂ ਇਕ ਕੱਢ ਦਿੱਤਾ। ਹੁਣ ਤੁਹਾਡੇ ਪੇਟ ਵਿਚ ਇਕ ਬਲੂੰਗੜਾ ਤੇ ਕਾਲੀ ਬਿੱਲੀ ਮੌਜੂਦ ਨੇ।"

ਮੈਂ ਬੈੱਡ 'ਤੇ ਖੜ੍ਹਾ ਹੋ ਕੇ ਹੋ ਹੱਲਾ ਮਚਾਣ ਲੱਗਾ। ਸਟਾਫ ਨੇ ਮਸਾਂ ਕਾਬੂ ਕੀਤਾ ਸੀ। ਮੈਂ ਦਰਦ ਨਾਲ ਤੜਫ ਉਠਿਆ।

"ਐਡਵੋਕੇਟ ਸਾਹਿਬ, ਡੌਂਟ ਵਰੀ। ਮੈਂ ਇਨ੍ਹਾਂ ਬਿੱਲੀਆਂ ਨੂੰ ਲੇਜ਼ਰ ਰੇਅਜ਼ ਨਾਲ ਸਾੜ ਦੇਣਾ ਹੈ।"

ਡਾਕਟਰ ਨੇ ਬਿੱਲੀਆਂ ਸਾੜ ਦਿੱਤੀਆਂ। ਮਸਾਂ ਸੁੱਖ ਦਾ ਸਾਹ ਆਇਆ। ਫੇਰ ਮੇਰੇ ਵਿਚ ਚੂਹੇ ਦੀ ਆਤਮਾ ਆ ਗਈ। ਮੈਂ ਸੁਖਰਾਜ ਦੇ ਮੋਹਰੇ ਮੋਹਰੇ ਭੱਜਣ ਲੱਗਾ। ਮਰਨਾ ਥੋੜ੍ਹਾ ਆ। ਕਿਆ ਪਤਾ ਕਿਹੜੇ ਵੇਲੇ ਝਪਟ ਪਵੇ। ਡਾਕਟਰ ਨੇ ਮੈਨੂੰ ਹਿਪਨੋਟਾਈਜ਼ ਕਰਕੇ ਅਹਿਸਾਸ ਕਰਵਾ ਦਿੱਤਾ–

"ਤੁਸੀਂ ਵਕੀਲ ਹੋ। ਤੁਹਾਡੇ ਮਗਰ ਕੋਈ ਬਿੱਲੀ ਨਹੀਂ ਲੱਗੀ ਹੋਈ।"

ਡਾਕਟਰ ਬੜਾ ਕਾਬਲ ਬੰਦਾ ਨਿਕਲਿਆ। ਕਾਬਲੀਅਤ ਤਾਂ ਮੇਰੇ ਵਿਚ ਵੀ ਬਹੁਤ ਸੀ। ਮੈਂ ਲਾਅ ਕਰਕੇ ਕੋਰਟ ਪ੍ਰੈਕਟਿਸ ਕੀਤੀ। ਕਾਬਲੀਅਤ ਕਰਕੇ ਈ ਹੋਈ। ਚਾਰ ਸਾਲ ਸੀਨੀਅਰ ਵਕੀਲ ਕਾਹਲੋਂ ਨਾਲ ਜੂਨੀਅਰਸ਼ਿਪ ਕੀਤੀ। ਉਹ ਬੜਾ ਸਿਆਣਾ ਵਕੀਲ ਸੀ। ਉਸ ਦੀ ਪਾਰਖੂ ਅੱਖ ਨੇ ਝੱਟ ਤਾੜ ਲਿਆ। ਬਈ ਮੁੰਡਾ

ਬੜਾ ਤਿੱਖਾ ਆ। ਇਸੇ ਕਰਕੇ ਮੈਨੂੰ ਪ੍ਰੈਕਟਿਸ ਕਰਨ ਨੂੰ ਕਹਿ 'ਤਾ। ਨਹੀਂ ਤਾਂ ਕਈ ਸੀਨੀਅਰ ਵਕੀਲ ਚੰਗੇ ਭਲੇ ਬੰਦੇ ਦਾ ਲਹੂ ਪੀ ਜਾਂਦੇ ਆ। ਕੰਮ ਨੀਂ ਸਿਖਾਂਦੇ। ਉਹਨੇ ਮੇਰੀ ਮੱਦਦ ਕੀਤੀ। ਕਹਿਣ ਲੱਗੇ-

"ਮਲਵਿੰਦਰ, ਨਵੇਂ ਬੰਦੇ ਨੂੰ ਸੈੱਟ ਹੋਣ ਲਈ ਸੌ-ਸੌ ਪਾਪੜ ਵੇਲਣੇ ਪੈਂਦੇ ਆ। ਕੰਮ ਦੇ ਲਈ, ਪੈਰ ਲਾਉਣ ਲਈ ਸਾਧਨਾ ਤੇ ਸ਼ਕਤੀ ਦੀ ਲੋੜ ਹੁੰਦੀ ਹੈ।"

ਇਹ ਤਾਂ ਦੁਨੀਆ ਭਰ ਦਾ ਝੂਠ ਆ। ਬਈ ਮੈਂ ਪ੍ਰੈਕਟਿਸ ਨੂੰ ਸਮਾਂ ਨਹੀਂ ਦਿੱਤਾ। ਬਰਖ਼ੁਰਦਾਰ, ਮੈਂ ਸਾਰਾ ਸਮਾਂ ਤੇ ਸ਼ਕਤੀ ਆਪਣੇ ਕਿੱਤੇ ਤੇ ਲਾਏ। ਉਹਦੇ ਘਰਦਿਆਂ ਨੇ ਹੱਸ ਕੇ ਮੇ 'ਨਾ ਵਿਆਹ ਕੀਤਾ। ਹੁਣ ਇਹਦੀ ਆਕੜ ਨਹੀਂ ਝੱਲੀ ਜਾਂਦੀ। ਘਰ ਵਿਚ ਮੇਰੀ ਕੁੱਤੇ ਜਿੰਨੀ ਕਦਰ ਨਹੀਂ। ਮੈਂ ਇਹਨੂੰ ਝੱਲਿਆ। ਇਹ ਤੀਵੀਂ ਮਾਨੀ ਹੋ ਕੇ ਆਕੜਦੀ ਪਈ ਏ।

ਮੈਂ ਲੋਕਾਂ ਦੇ ਬਥੇਰੇ ਕੰਮ ਕੀਤੇ ਹੋਏ ਆ। ਬੜਾ ਸਤਿਕਾਰ ਕਰਦੇ ਆ। ਇਕ ਇਹ ਆ, ਜੁੱਤੀ ਦੇ ਥਾਂ ਨੀ ਜਾਣਦੀ। ਮਸਾਂ ਤਾਂ ਰਾਮਗੜ੍ਹੀਆਂ ਦਾ ਮੁੰਡਾ ਵਕੀਲ ਬਣਿਆ ਸੀ। ਇਹ ਮੇਰੀ ਬਦੌਲਤ ਰਾਮਗੜ੍ਹੀਆ ਪਬਲਿਕ ਸਕੂਲ ਦੀ ਪ੍ਰਿੰਸੀਪਲ ਲੱਗੀ। ਇਹਨੂੰ ਪੁੱਛੋ, ਕਹੇਗੀ-

"ਮੇਰੇ ਪਿਤਾ ਜੀ ਮੈਨੇਜਮੈਂਟ ਕਮੇਟੀ ਵਿਚ ਨੇ। ਉਨ੍ਹਾਂ ਰਖਾਇਆ।"

ਮੇਰੀ ਪ੍ਰੈਕਟਿਸ ਚਲ ਨਹੀਂ ਸਕੀ। ਪਰ ਮੈਂ ਕਿਸੇ ਤੋਂ ਘੱਟ ਨਹੀਂ। ਬੇਸ਼ੱਕ ਡਾਕਟਰ ਬਲਦੇਵ ਸਿੰਘ ਨੂੰ ਪੁੱਛ ਲਿਓ। ਉਹ ਹੁਣੇ ਗੱਲਾਂ ਕਰਦਾ ਗਿਆ-

"ਇਮਾਨਦਾਰੀ ਨਾਲ ਪ੍ਰੈਕਟਿਸ ਕਰਨ ਵਾਲਾ ਬੰਦਾ ਕਿਥੇ ਮਰ ਜਾਏ। ਬੰਦੇ ਦੀ ਕੋਈ ਜ਼ਮੀਰ ਵੀ ਹੁੰਦੀ ਆ।"

ਦੇਸ਼ ਦੀ ਨਿਆਂ ਪਾਲਕਾ ਦਾ ਬੇੜਾ ਬੈਠਿਆ ਹੋਇਆ ਆ। ਵਕੀਲ ਜੱਜਾਂ ਦੀ ਚਮਚੀਂ ਮਾਰਨ। ਆਪਣੇ ਮਤਲਬ ਦਾ ਫ਼ੈਸਲਾ ਕਰਾਉਣ ਲਈ ਸਾਇਲ ਨੂੰ ਲੁੱਟੋ। ਜੱਜ ਦਾ ਹਿੱਸਾ ਉਹਦੇ ਘਰ ਪਹੁੰਚਾਓ। ਨਾਲੇ ਆਪਣਾ ਘਰ ਭਰੋ। ਮੈਂ ਇਹ ਬੇਈਮਾਨੀ ਨਹੀਂ ਕਰ ਸਕਿਆ। ਦੂਜੀ ਸਾਡੇ ਇਲਾਕੇ ਵਿਚ ਰਾਮਗੜ੍ਹੀਏ ਘੱਟ ਨੇ। ਹਰੇਕ ਵਕੀਲ ਨੇ ਆਪਣੀ ਬਰਾਦਰੀ ਸਾਂਭੀ ਹੋਈ ਆ। ਡਾ. ਬਲਦੇਵ ਸਿੰਘ ਕਹਿੰਦਾ ਸੀ-

"ਇਹ ਵੀ ਸਾਡਾ ਦੁਖਾਂਤ ਹੈ। ਜਾਤਾਂ ਤੇ ਧਰਮਾਂ ਨੇ ਹਰੇਕ ਜਗ੍ਹਾ ਵੰਡੀਆਂ ਪਾ ਦਿੱਤੀਆਂ। ਕਿੱਤਿਆਂ ਵਿਚ ਵੀ ਬੰਦੇ ਵੰਡ ਲਏ ਹਨ।"

ਡਾਕਟਰ ਹੋਰ ਵੀ ਬਥੇਰਾ ਕੁਝ ਕਹਿੰਦਾ ਸੀ। ਪਾਗਲ ਇੱਦਾਂ ਦੀਆਂ ਗੱਲਾਂ ਕਰਦੇ ਹੁੰਦੇ ਆ। ਇਹ ਤਾਂ ਬਾਅਦ 'ਚ ਪਤਾ ਲੱਗਾ ਕਿ ਨਾਲ ਦੇ ਵਕੀਲਾਂ ਨੇ ਚੇਲੇ ਕੋਲੋਂ ਮੇਰਾ ਕੰਮ ਬੰਨ੍ਹਾ 'ਤਾ। ਉਪਾਅ ਵੀ ਬਥੇਰੇ ਕੀਤੇ। ਪਰ ਅਗਲਿਆਂ ਨੇ ਟੂਣਾ ਵੀ ਕਰਵਾ ਦਿੱਤਾ ਸੀ। ਜਦੋਂ ਕੋਰਟ ਵੜਦਾ, ਚੀਜ਼ਾਂ ਘੇਰ ਲੈਂਦੀਆਂ। ਹੁਣ ਡਾਕਟਰ ਤੇ ਸਰਦਾਰਨੀ ਦੇ ਪਿੱਛੇ ਲੱਗ ਕੇ ਮਰਨਾ ਥੋੜ੍ਹਾ ਹੋਇਆ।

ਸਰਦਾਰਨੀ ਤਾਂ ਮੈਨੂੰ ਨਿਕੰਮਾ ਸੱਦਦੀ ਆ। ਕਹਿੰਦੀ ਆ-

"ਕੰਮ ਨ੍ਹੀਂ ਕਰਦਾ। ਕੋਰਟ ਕੰਪਲੈਕਸ, ਚੈਂਬਰ ਤੇ ਬਾਰ ਰੂਮ ਘੁੰਮ ਕੇ ਆ ਜਾਨਾਂ। ਖਾਲੀ ਹੱਥ ਮੁੜਦੈਂ। ਕਦੇ ਕੋਈ ਪੈਸਾ ਵੀ ਲਿਆਂਦਾ? ਮੇਰੇ ਪੈਸਿਆਂ ਦੀ ਸ਼ਰਾਬ ਡੱਫ਼ ਲੈਂਦਾ।"

ਇਹ ਸਾਰਾ ਕੁਝ ਤੁਸੀਂ ਵੀ ਕਹਿ ਸਕਦੇ ਹੋ। ਹੁਣ ਮੈਂ ਬੇਵੱਸ ਹਾਂ। ਉਹ ਕਮਾ ਕੇ ਲਿਆਂਦੀ ਆ। ਘਰ ਚਲਾਂਦੀ ਆ। ਚੌਧਰ ਕਰਦੀ ਆ। ਮੈਂ ਵਿਹਲਾ ਰਹਿਣ ਵਾਲਾ ਬੰਦਾ। ਉਦਾਂ ਉਹ ਆਪ ਵੀ ਵਿਹਲਾ ਰਹਿਣਾ ਚਾਹੁੰਦੀ ਆ।

ਦਿੱਲੀ ਦੇ ਸਾਡੇ ਇਕ ਰਿਸ਼ਤੇਦਾਰ ਨੇ ਰੋਬਟ ਸੈਂਟਰ ਖੋਲ੍ਹਿਆ। ਉਨ੍ਹਾਂ ਰੋਬਟ ਮੇਲਾ ਲਾਇਆ। ਅਸੀਂ ਵੀ ਗਏ। ਉਦੋਂ ਵਿਆਹ ਹੋਏ ਨੂੰ ਡੇਢ ਦੋ ਸਾਲ ਹੋਏ ਸਨ। ਕਮਾਲ ਦੇ ਰੋਬਟ ਸਨ। ਰੋਬਟ ਸਾਰੇ ਕੰਮ ਕਰੀ ਜਾਂਦੇ ਸਨ। ਸਰਦਾਰਨੀ ਇਸ ਚਮਤਕਾਰ 'ਤੇ ਬੜੀ ਖ਼ੁਸ਼ ਹੋਈ। ਹੈਰਾਨ ਵੀ। ਧਾਤਾਂ ਦਾ ਬਣਿਆ ਹੋਇਆ ਰੋਬਟ ਬੰਦਿਆਂ ਨਾਲੋਂ ਵੱਧ ਕੰਮ ਕਰੀ ਜਾ ਰਿਹਾ ਸੀ। ਕਹਿਣ ਲੱਗੀ–

"ਵਕੀਲ ਸਾਹਿਬ, ਮੈਨੂੰ ਵੀ ਇਕ ਰੋਬਟ ਲੈ ਦਿਓ।"

ਇਹਦੀ ਟੌਰ ਨ੍ਹੀਂ ਦੇਖੀ ਜਾਂਦੀ। ਵਾਲਾਂ ਦੇ ਸਟਾਈਲ ਦਾ ਨੀਂ ਪਤਾ ਚਲਦੈ। ਜਿਸ ਦਿਨ ਵਾਲਾਂ ਦਾ ਜੂੜਾ ਕਰ ਲੈਂਦੀ ਆ, ਮੈਂ ਚਿੜ ਜਾਨਾਂ। ਤੁਸੀਂ ਕਦੇ ਮੋਟੀਆਂ-ਮੋਟੀਆਂ ਪੂਛਾਂ ਵਾਲੀਆਂ ਕੀੜੀਆਂ ਦੇਖੀਆਂ। ਜਿਨ੍ਹਾਂ ਦਾ ਪਿੱਛਾ ਉੱਤੇ ਨੂੰ ਚੁੱਕਿਆ ਹੁੰਦਾ। ਸਮਝ ਗਏ ਹੋਣੇ ਆ। ਮੇਰੀ ਤਾਂ ਹੁਣ ਵੀ ਨਿਗ੍ਹਾ ਉਨ੍ਹਾਂ 'ਤੇ ਟਿਕੀ ਹੋਈ ਆ।

ਤੁਸੀਂ ਵੀ ਸਵਾਲ ਪੁੱਛੀ ਜਾਂਦੇ ਓ। ਏਹੀ ਹਾਲ ਸੁਖਰਾਜ ਕੌਰ ਦਾ ਆ। ਮੈਂ ਘਰੋਂ ਬਾਹਰ ਆ ਜਾਵਾਂ ਸਹੀ।

–"ਕਿਥੇ ਗਏ ਸੀ?"

–"ਤੁਰਦੇ ਕਿੱਦਾਂ ਓ?"

–"ਬੈਠਣਾ ਬਿਨੀ ਆਉਂਦੈ। ਸਿੱਧੇ ਖੜ੍ਹੇ ਹੋ ਜਾਓ।"

ਸਾਡੇ ਸਕੂਲ ਵਾਲਾ ਹੈਡਮਾਸਟਰ ਡੀ.ਐਸ. ਅਟਵਾਲ ਬੜਾ ਕੱਬਾ ਸੀ। ਮੌਰਨਿੰਗ ਅਸੈਂਬਲੀ ਸਮੇਂ ਪੀ ਟੀ ਸਰ ਨੇ ਮਾਰਚ ਕਰਵਾਉਣਾ। ਕਿਸੇ ਸਟੂਡੈਂਟ ਨੇ ਅੱਖ ਇੱਧਰ ਉਧਰ ਕਰ ਲੈਣੀ। ਹੈਡਮਾਸਟਰ ਸਾਹਿਬ ਨੇ ਕੜਕ ਪੈਣਾ–

"ਰੋਲ ਨੰਬਰ ਪੱਚੀ ਮੁਰਗਾ ਬਣ ਜਾਹ।"

ਮੈਂ ਸੁੱਤ ਉਨ੍ਹੀਂਦਰਾ ਪਿਆ ਹੁੰਦਾ। ਸਕੂਲ ਵਿਚ ਮਾਰਚ ਹੋ ਰਿਹਾ ਹੈ। ਹੈਡਮਾਸਟਰ ਦੇ ਹੱਥ ਵਿਚ ਬੈਂਤ ਹੈ। ਅੱਖ ਖੋਲ੍ਹਦਾ ਹਾਂ। ਕੋਈ ਨਹੀਂ ਹੁੰਦਾ। ਫੇਰ ਮਾਰਚ ਸ਼ੁਰੂ ਹੋ ਜਾਂਦਾ ਹੈ। ਹੈਡਮਾਸਟਰ ਦੀ ਜਗ੍ਹਾ ਸੁਖਰਾਜ...। ਮੈਂ ਲੈਫਟ ਰਾਈਟ ਲੈਫਟ ਰਾਈਟ ਕਰਨ ਲੱਗ ਪੈਨਾ।

ਸੁਖਰਾਜ ਕੌਰ ਫੇਲ੍ਹ ਪ੍ਰਿੰਸੀਪਲ ਆ। ਮੇਰੀ ਬਿਮਾਰੀ ਬਿਨੀ ਸਮਝਦੀ। ਇਹਨੂੰ ਪ੍ਰਿੰਸੀਪਲ ਪਤਾ ਨ੍ਹੀਂ ਕਿਹਨੇ ਬਣਾ 'ਤਾ। ਇਹਦੇ ਨਾਲੋਂ ਤਾਂ ਸਾਡੇ ਹੈਡਮਾਸਟਰ ਨੂੰ ਸੌ ਸਮਝ ਸੀ। ਬਿਮਾਰ ਬੱਚਿਆਂ 'ਤੇ ਤਾਂ ਉਹ ਵੀ ਤਰਸ ਖਾ ਲੈਂਦਾ ਸੀ। ਮੇਰੇ ਵਰਗੀ

ਹਾਲਤ ਮੇਰੀ ਜਮਾਤਣ ਪਰਮਿੰਦਰ ਦੀ ਸੀ। ਅਸੀਂ ਦਸਵੀਂ 'ਚ ਪੜ੍ਹਦੇ ਸੀ। ਸਿਆਲ ਸ਼ੁਰੂ ਹੋਏ ਤਾਂ ਮਾਸਟਰਾਂ ਨੇ ਟੈਸਟ ਲੈਣੇ ਸ਼ੁਰੂ ਕਰ ਦਿੱਤੇ। ਪਰਮਿੰਦਰ ਨੇ ਹਿਸਾਬ ਦੀ ਹਰ ਘੰਟੀ ਖੜ੍ਹੀ ਹੋਣਾ। ਮੈਥ ਵਾਲੇ ਸਰ ਖ਼ੂਬ ਡੰਡਾ ਪਰੇਡ ਕਰਦੇ ਸਨ। ਇਕ ਦਿਨ ਅਜੇ ਟੈਸਟ ਪੁਆਇਆ ਹੀ ਸੀ। ਉਹ ਬੇਹੋਸ਼ ਹੋ ਗਈ। ਹੋਸ਼ ਆਈ ਤਾਂ ਡਰੀ ਜਾਵੇ। ਸਾਰਾ ਸਟਾਫ ਉਹਦੇ ਦੁਆਲੇ ਹੋਇਆ ਰਿਹਾ। ਦੂਏ ਤੀਏ ਦਿਨ ਉਹਨੂੰ ਦੌਰਾ ਪੈ ਜਾਣਾ। ਹੈਡਮਾਸਟਰ ਸਾਹਿਬ ਨੇ ਸਟਾਫ ਨੂੰ ਸਾਫ਼ ਕਹਿ 'ਤਾ–

"ਇਹਨੂੰ ਕੁੱਟਣਾ ਤੇ ਟੈਸਟ ਲੈਣਾ ਛੱਡ ਦਿਓ। ਪਿਆਰ ਨਾਲ ਪੜ੍ਹਾਓ। ਖਰਿਆ ਵਿਚਾਰੀ ਨੂੰ ਓਪਰੀ ਕਸਰ ਆ।"

ਸਟਾਫ ਹਮਦਰਦੀ ਨਾਲ ਪੇਸ਼ ਆਉਂਦਾ। ਉਹ ਠੀਕ ਰਹਿੰਦੀ। ਉਹਤੋਂ ਟੈਸਟ ਲੈਂਦੇ ਤਾਂ ਓਪਰੀ ਕਸਰ ਹੋ ਜਾਂਦੀ। ਬਿਮਾਰ ਜੂ ਸੀ ਵਿਚਾਰੀ। ਸੁਖਰਾਜ ਮੈਨੂੰ ਬਿਮਾਰ ਨ੍ਹੀਂ ਮੰਨਦੀ। ਇਹ ਤਾਂ ਭੂਤਾਂ ਚੁੜੇਲਾਂ ਦੀ ਹੋਂਦ ਤੋਂ ਇਨਕਾਰੀ ਆ। ਡਾਕਟਰ ਬਲਦੇਵ ਸਿੰਘ ਨੇ ਇਹਨੂੰ ਸਮਝਾਇਆ ਸੀ।

"ਮੈਡਮ ਜੀ, ਇਨ੍ਹਾਂ ਨੂੰ ਪੂਰਾ ਮਾਣ ਸਨਮਾਨ ਦਿਓ।" ਭਰਾ ਦੱਸਦਾ ਸੀ।

ਮਾਸਟਰਾਂ ਜਿੰਨੀ ਸਮਝ ਸੁਖਰਾਜ ਨੂੰ ਕਿੱਥੇ ? ਇਹ ਮੈਨੂੰ ਪਾਖੰਡੀ ਸੱਦਦੀ ਆ। ਜਦੋਂ ਮੈਂ ਕੋਰਟ ਜਾਂਦਾ ਹਾਂ। ਮੇਰੀ ਹਾਲਤ ਪਰਮਿੰਦਰ ਵਾਲੀ ਹੋ ਜਾਂਦੀ ਆ। ਬਿਮਾਰ ਹੁੰਦੀ ਤਾਂ ਉਹ ਚੁੱਪ ਹੋ ਜਾਂਦੀ। ਜਾਨਵਰਾਂ ਵਾਲੀਆਂ ਹਰਕਤਾਂ ਕਰਦੀ। ਜਿੱਦਣ ਦਾ ਮੈਂ ਬਿਮਾਰ ਹੋਇਆ, ਉਹ ਵੀ ਦਿਖ ਪੈਂਦੀ ਆ। ਇਹਦੇ ਸਕੂਲ ਦਾ ਸਵੀਪਰ ਪਰਮਜੀਤ ਚੇਲਾ ਲਿਆਇਆ ਸੀ। ਉਹੀ ਦੱਸ ਕੇ ਗਿਆ ਕਿ ਮੈਂ ਟੂਣਾ ਟੱਪਿਆ। ਤਾਹੀਓਂ ਬੁੜ-ਬੁੜ ਕਰਦਾ ਰਹਿੰਨਾਂ। ਨਾਲੇ ਜਿਹੜੀ ਗੱਲ ਵੱਸ ਵਿਚੇ ਹੀ ਨਹੀਂ ਰਹੀ। ਕੀ ਕੀਤਾ ਜਾ ਸਕਦਾ। ਪਰ ਇਹ ਮੈਤੇ ਭੋਰਾ ਤਰਸ ਨ੍ਹੀਂ ਕਰਦੀ।

ਅੱਜ 'ਤੇ ਇਹਨੇ ਮੈਨੂੰ ਸਿੱਧਾ ਕਹਿ 'ਤਾ। ਇੱਦਾਂ ਦੀਆਂ ਗੱਲਾਂ ਸੁਣਨਾ ਮੇਰੀ ਬਰਦਾਸ਼ਤ ਤੋਂ ਬਾਹਰ ਨੇ। ਸਕੂਲ ਤੁਰਨ ਲੱਗੀ। ਸਕੂਟਰ ਵੱਲ ਇਸ਼ਾਰਾ ਕਰ ਦਿੱਤਾ। ਇਹ ਇਹਨੇ ਜਾਣ ਕੇ ਕਿਹਾ। ਤਾਂ ਕਿ ਮੈਂ ਸੜਾਂ ਭੁੱਜਾਂ। ਇਨ੍ਹਾਂ ਨੂੰ ਬਹੁਤਾ ਸਿਰੇ ਬਿਨੀ ਚੜ੍ਹਾਉਣਾ ਚਾਹੀਦਾ। ਤਾਹੀਓਂ ਭੂਏ ਚੜ੍ਹਦੀਆਂ।

ਇਹ ਸਕੂਲ ਦੀ ਪ੍ਰਿੰਸੀਪਲ ਕੀ ਲੱਗੀ। ਆਪਣੇ ਆਪ ਨੂੰ ਪਤਾ ਨ੍ਹੀਂ ਕੀ ਸਮਝਦੀ ਆ। ਇਹਦਾ ਕਮਾਈ ਨੇ ਦਿਮਾਗ਼ ਖ਼ਰਾਬ ਕੀਤਾ ਹੋਇਆ। ਇਕ ਤੇ ਇਹ ਪ੍ਰਾਈਵੇਟ ਸਕੂਲਾਂ ਵਾਲੇ ਲੋਕਾਂ ਦੀ ਬਥੇਰੀ ਛਿੱਲ ਲਾਹੁੰਦੇ ਆ। ਪ੍ਰਿੰਸੀਪਲ ਨੂੰ ਹਿੱਸਾ ਪੱਤੀ ਬਥੇਰਾ ਮਿਲ ਜਾਂਦਾ ਆ। ਜਦੋਂ ਦੇਖੋ-ਸ਼ਹਿਰ ਦੇ ਵਪਾਰੀ, ਠੇਕੇਦਾਰ ਤੇ ਸਟੇਸ਼ਨਰੀ ਵਾਲੇ ਘਰ ਵੜੇ ਰਹਿੰਦੇ ਨੇ। ਉਨ੍ਹਾਂ ਤੋਂ ਇਹਨੇ ਹਿੱਸਾ ਜੂ ਲੈਣਾ ਹੋਇਆ। ਜਦੋਂ ਕੋਈ ਆਊ। ਮੈਨੂੰ ਕੋਲ ਬਿਨੀ ਬੈਠਣ ਦਿੰਦੀ। ਬਾਹਰ ਕੱਢ ਦਿੰਦੀ ਆ। ਪਤਾ ਨ੍ਹੀਂ ਉਨ੍ਹਾਂ ਨਾਲ ਕੀ ਕਰਦੀ ਆ। ਮੇਰੇ ਮਨ ਵਿਚ ਤਰ੍ਹਾਂ-ਤਰ੍ਹਾਂ ਦੇ ਵਿਚਾਰ ਆਉਂਦੇ ਆ। ਫੇਰ ਮੈਂ ਆਪਣੇ ਆਪ ਵਿਚ ਹੀ ਕੁੜ੍ਹਦਾ ਰਹਿੰਦਾ। ਕੰਧਾਂ 'ਤੇ ਮੁੱਕੇ ਮਾਰ-ਮਾਰ ਕੇ ਲਹੂ ਲੁਹਾਣ ਹੋ ਜਾਨਾਂ।

ਅੱਜ ਕੱਲ੍ਹ ਇਥੇ ਸਭ ਕੁਝ ਸਾਡੇ ਘਰ ਦੇ ਦਸਤੂਰ ਦੇ ਉਲਟ ਹੋ ਰਿਹਾ। ਮੇਰੇ ਬਾਪੂ ਦੇ ਹੁਕਮ ਤੋਂ ਬਿਨਾਂ ਘਰ ਵਿਚ ਪੱਤਾ ਨ੍ਹੀਂ ਸੀ ਹਿਲਦਾ। ਜਾਹ ਤਾਂ ਬੇਬੇ ਦੀ ਮਜਾਲ, ਕੂਅ ਵੀ ਜਾਵੇ। ਇਹ ਮੋਹਰੋ ਕਹੇਗੀ।

"ਪੁਰਾਣੇ ਵੇਲੇ ਲੰਘ ਗਏ। ਜਦੋਂ ਔਰਤ ਸਭ ਕੁਝ ਸਹਿਣ ਕਰ ਜਾਂਦੀ ਸੀ। ਹੁਣ ਨ੍ਹੀਂ ਇੱਦਾਂ ਹੋਣੀ। ਆਪਣਾ ਕਮਾਨੇ ਆ। ਆਪਣਾ ਖਾਂਦੇ ਆ। ਮੈਂ ਕਿਸੇ ਦੀ ਗੁਲਾਮ ਥੋੜ੍ਹਾ?"

ਮੈਂ ਤਾਂ ਇਹਦੀਆਂ ਗੱਲਾਂ ਤੋਂ ਹੈਰਾਨ ਆਂ। ਬੇਬੇ ਤਾਂ ਕੀ ਮੇਰੀਆਂ ਭੈਣਾਂ ਭੂਆਂ ਘਰੋਂ ਬਾਹਰ ਨ੍ਹੀਂ ਸੀ ਨਿਕਲੀਆਂ। ਇਹ ਪਤਾ ਨ੍ਹੀਂ ਕਿਹਦੇ-ਕਿਹਦੇ ਨਾਲ ਘਰੋਂ ਬਾਹਰ ਤੁਰੀ ਫਿਰਦੀ ਆ। ਕੋਈ ਆ ਜਾਵੇ। ਝੱਟ ਕਾਰ ਸਟਾਰਟ ਕਰ ਲਊ। ਅਖੇ ਜੀ 'ਹਮ ਤੋਂ ਸਕੂਲ ਕੇ ਕਾਮ ਚਲੇ ਹੈ।' ਜਿਹੜਾ ਦੇਖਦਾ, ਮੂੰਹ ਚੁੱਕ ਕੇ ਘਰ ਆ ਵੜੂ। ਇਹ ਮੂੰਹ ਨਾਲ ਮੂੰਹ ਜੋੜ ਕੇ ਗੱਲਾਂ ਕਰੂ। ਫ਼ੇਰ ਅਗਲੇ ਨਾਲ ਹੱਸਦੀ ਨ੍ਹੀਂ ਹੱਟਦੀ। ਮੇਰੇ ਨਾਲ ਦੋ ਸ਼ਬਦ ਬੋਲਣ ਤੋਂ ਵੀ ਗੁਰੇਜ਼ ਕਰਦੀ ਆ। ਮੈਂ ਕੱਲ੍ਹ ਪੁੱਛ ਬੈਠਾ-

"ਇਹ ਕੌਣ ਆ?" ਓਪਰਾ ਬੰਦਾ ਦੇਖ ਕੇ ਪੁੱਛਿਆ ਸੀ।

"ਤੂੰ ਕੀ ਲੈਣਾ?" ਚਾਰੇ ਖੁਰ ਚੁੱਕ ਕੇ ਪਈ ਸੀ। ਮੇਰੇ ਵੱਲ ਇੱਦਾਂ ਦੇਖਿਆ ਸੀ, ਜਿਵੇਂ ਕੱਚੇ ਨੂੰ ਚੱਬ ਜਾਣਾ ਚਾਹੁੰਦੀ ਹੋਵੇ।

ਮੈਨੂੰ ਬਾਪੂ ਯਾਦ ਆ ਗਿਆ। ਉਹ ਹਮੇਸ਼ਾ ਕਿਹਾ ਕਰਦਾ ਸੀ-

"ਔਰਤ ਘਰ ਰਹਿਣੀ ਚਾਹੀਦੀ ਆ। ਬੰਦੇ ਦੇ ਹੁਕਮ ਵਿਚ ਰਹਿਣੀ ਚਾਹੀਦੀ ਆ।"

ਇਹ ਤਾਂ ਉਹ ਮਾੜਾ ਦਿਨ ਪਤਾ ਨ੍ਹੀਂ ਕਿੱਦਾਂ ਆ ਗਿਆ। ਜਿਸ ਦਿਨ ਇਹਨੂੰ ਸਕੂਲ ਭੇਜਣ ਦਾ ਫ਼ੈਸਲਾ ਕਰ ਲਿਆ। ਜੇ ਮੇਰਾ ਕੰਮ ਚੱਲ ਪੈਂਦਾ। ਮੈਂ ਇਹਨੂੰ ਜਾਣ ਦੇਣਾ ਸੀ ਕਿਤੇ? ਕੰਮ ਚੱਲਿਆ ਨਾ। ਘਰ ਦੀਆਂ ਲੋੜਾਂ ਨੇ ਮੈਤੋਂ ਗੁਸਤਾਖੀ ਕਰਾ ਦਿੱਤੀ। ਇਕ ਇਹਦਾ ਪਿਓ ਜ਼ੋਰ ਪਾਈ ਜਾ ਰਿਹਾ ਸੀ।

"ਕਾਕਾ, ਕੁੜੀ ਨੂੰ ਐਮ.ਏ.ਬੀ. ਐੱਡ. ਘਰ ਬਿਠਾਉਣ ਲਈ ਨ੍ਹੀਂ ਕਰਾਈ।"

ਬਸ ਉਹਦੀ ਚੁੱਕ ਵਿਚ ਆ ਕੇ ਗਲਤ ਫ਼ੈਸਲਾ ਕਰ ਬੈਠਾ। ਹੁਣ ਇਹ ਨੌਕਰੀ ਨ੍ਹੀਂ ਛੱਡਦੀ। ਇਹਨੇ ਨੌਕਰੀ ਮਿਲਦਿਆਂ ਹੁਕਮ ਅਦੂਲੀ ਕਰਨੀ ਸ਼ੁਰੂ ਕਰ ਦਿੱਤੀ ਸੀ।

"ਕੰਮ 'ਤੇ ਜਾਣ ਦੀ ਲੋੜ ਨ੍ਹੀਂ। ਉਥੇ ਕਿਤੇ ਗਾਹਕਾਂ ਦੀਆਂ ਲਾਈਨਾਂ ਨ੍ਹੀਂ ਲੱਗੀਆਂ। ਘਰ ਰਹੋ। ਬੱਚਿਆਂ ਦੀ ਕੇਅਰ ਕਰੋ।" ਮੈਡਮ ਦਾ ਇਹ ਨਵਾਂ ਹੁਕਮ ਸੀ।

ਮੈਨੂੰ ਹੁਕਮਾਂ ਤੋਂ ਬੜੀ ਚਿੜ ਆ ਪਰ ਸਰਦਾਰਨੀ ਤਾਂ ਪ੍ਰਿੰਸੀਪਲ ਬਣ ਗਈ ਸੀ। ਇਹ ਘਰ ਨਹੀਂ ਰਿਹਾ, ਸਗੋਂ ਸਕੂਲ ਬਣ ਗਿਆ ਹੈ। ਸਕੂਲ ਦੇ ਚੌਥਾ ਦਰਜਾ ਮੁਲਾਜ਼ਮ ਸਕੂਲ ਟਾਈਮ ਤੋਂ ਬਾਅਦ ਘਰ ਆ ਜਾਂਦੇ ਆ। ਇਕ ਜਣੀ ਰੋਟੀ ਪਕਾਉਣ ਲੱਗ ਪਊ। ਦੂਜੀ ਕੱਪੜੇ ਧੋਊ। ਪੋਚੇ ਲਾਊ। ਤੀਜਾ ਬਾਜ਼ਾਰ ਤੋਂ ਸਮਾਨ ਲੈਣ ਤੁਰ ਪਊ। ਬੱਚਿਆਂ ਦੀ ਦੇਖ ਭਾਲ ਤੋਂ ਲੈ ਕੇ ਘਰ ਦੇ ਸਾਰੇ ਕੰਮ ਉਹੀ ਕਰਦੇ

ਆ। ਉਨ੍ਹਾਂ ਨੂੰ ਸਿਰਫ਼ ਹੁਕਮ ਮਿਲਣ ਦੀ ਦੇਰ ਆ। ਕਈ ਵਾਰ ਮੈਨੂੰ ਲੱਗਦਾ-ਘਰ ਵਿਚ ਚਾਰ ਨੌਕਰ ਨਹੀਂ, ਸਗੋਂ ਪੰਜਵਾਂ ਮੈਂ ਵੀ ਹਾਂ। ਜੇ ਝੂਠ ਹੈ ਤਾਂ ਸਰਦਾਰਨੀ ਨੂੰ ਪੁੱਛ ਲਓ। ਇਹਨੇ ਹਮੇਸ਼ਾ ਮੇਰੇ ਵਿਰੁੱਧ ਬੋਲਣਾ ਹੁੰਦਾ ਹੈ-

"ਜਦੋਂ ਔਰਤ ਆਜ਼ਾਦੀ ਦੇ ਅਰਥ ਸਮਝ ਜਾਵੇ। ਆਪਣੇ ਪੈਰਾਂ 'ਤੇ ਖੜ੍ਹੀ ਹੋ ਜਾਵੇ। ਮਰਦ ਜਾਤ ਪਾਗਲ ਹੋ ਜਾਂਦੀ ਆ। ਸਾਡਾ ਬੰਦਾ ਵੀ ਇਸੇ ਬਿਮਾਰੀ ਦਾ ਸ਼ਿਕਾਰ ਆ।"

ਪਰਮਜੀਤ ਸਵੀਪਰ ਇਹਦਾ ਖਾਸ ਬੰਦਾ ਹੈ। ਮੇਰੇ ਨਾਲੋਂ ਉਹਦਾ ਕਹਿਣਾ ਜ਼ਿਆਦਾ ਮੰਨਦੀ ਆ। ਜਿੱਦਾਂ ਉਹ ਇਹਦਾ...। ਉਹੀ ਚੇਲਾ ਲਿਆਇਆ ਸੀ। ਚੇਲੇ ਨੇ ਇਹਨੂੰ ਦੱਸਿਆ ਸੀ ਕਿ ਮੈਨੂੰ ਓਪਰੀ ਕਸਰ ਆ। ਵਕੀਲਾਂ ਨੇ ਕੰਮ ਦਾ ਬੰਨ੍ਹਣ ਕਰਵਾਇਆ ਹੋਇਆ। ਪਰ ਇਹ ਮੰਨਦੀ ਨ੍ਹੀਂ। ਮੈਤੇ ਊਂਝਾਂ ਲਾਉਂਦੀ ਆ। ਮੇਰੇ ਖਾਨਦਾਨ ਨੂੰ ਨਿੰਦਦੀ ਆ।

"ਆਪਣੇ ਬਾਪੂ ਵਾਲੀਆਂ ਆਦਤਾਂ।"

ਮੇਰਾ ਬਾਪੂ ਪਾਕਿਸਤਾਨ ਦੇ ਬਾਰ ਇਲਾਕੇ ਤੋਂ ਆਇਆ ਸੀ। ਹੁਣ ਇਸ ਦੁਨੀਆਂ 'ਤੇ ਨਹੀਂ ਰਿਹਾ। ਇਹਨੂੰ ਉਸਦੀ ਕੋਈ ਗੱਲ ਪਸੰਦ ਨ੍ਹੀਂ। ਇਹ ਏਧਰ ਦੇ ਰਹਿਣ ਵਾਲੇ ਹਨ। ਜਦੋਂ ਸਾਡਾ ਵਿਆਹ ਹੋਇਆ। ਉਹਦੇ ਕੋਲ ਇਕ ਪੁਰਾਣਾ ਸਾਈਕਲ ਸੀ। ਇਹਨੇ ਕਹਿਣਾ-

"ਡੈਡੀ ਜੀ, ਆਹ ਬਾਰ ਵੇਲੇ ਦਾ ਸਾਈਕਲ ਕਿਉਂ ਸੀਨੇ ਲਾਈ ਰੱਖਦੇ ਓ।"

ਇਹ ਹਰ ਪੁਰਾਣੀ ਚੀਜ਼ ਨੂੰ ਬਾਰ ਦਾ ਨਾਂ ਦੇ ਦਿੰਦੀ ਹੈ। ਮੇਰੇ ਕੱਪੜਿਆਂ ਵਿਚ ਨੁਕਸ ਕੱਢੀ ਜਾਊ। ਮਾਰ ਕਿਤੇ ਲਿਸ਼ਕ-ਪੁਸ਼ਕ ਕੇ ਸਕੂਲ ਜਾਊ। ਆਦਮ ਬੋ-ਆਦਮ ਬੋ ਕਰਦੀ ਜਾਂਦੀ ਆ ਤੇ ਏਦਾਂ ਈ ਆਊ। ਨਵੀਂ ਕਾਰ ਖਰੀਦੀ ਹੋਈ ਆ। ਧੂੜਾਂ ਪੱਟਦੀ ਜਾਊ। ਮਿੱਟੀ ਘੱਟੇ ਨਾਲ ਲੋਕਾਂ ਦਾ ਮੂੰਹ ਸਿਰ ਇਕ ਹੋ ਜਾਂਦਾ। ਤੇ ਮੇਰੇ ਕੋਲ ਇਕ ਟੁੱਟਿਆ ਜਿਹਾ ਸਕੂਟਰ ਆ। ਤਿੰਨ ਗੇਅਰਾਂ ਵਾਲਾ। ਤੇਲ ਚੋਂਦਾ ਰਹਿੰਦਾ। ਸਟਾਰਟ ਹੋਣ ਵੇਲੇ ਹੱਥ ਮੂੰਹ ਕਾਲੇ ਪੀਲੇ ਕਰ ਦਿੰਦਾ। ਧੱਕਾ ਸਟਾਰਟ ਸਕੂਟਰ। ਹੁਣ ਤਾਂ ਵਿਚਾਰੇ ਨੂੰ ਤੇਲ ਵੀ ਨ੍ਹੀਂ ਜੁੜਦਾ। ਇਹਦੇ ਸ਼ਬਦਾਂ ਵਿਚ-

'ਇਹ ਬਾਰ ਵੇਲੇ ਦਾ ਸਕੂਟਰ ਆ।' ਸਵੇਰੇ ਇਸ ਸਕੂਟਰ ਨੂੰ ਲੈ ਕੇ ਤਕਰਾਰ ਵਧਿਆ।

ਮੇਰੀ ਥਾਂ-ਥਾਂ ਬੇਇੱਜ਼ਤੀ ਕਰਦੀ ਆ। ਪਰਸੋਂ ਜ਼ਬਰਦਸਤੀ ਸਵੀਪਰ ਕੋਲੋਂ ਮੇਰੇ ਕੱਪੜੇ ਲੁਹਾਏ।

"ਪਰਮਜੀਤ, ਪਾਣੀ ਦੀਆਂ ਚਾਰ ਬਾਲਟੀਆਂ ਪਾ ਇਨ੍ਹਾਂ 'ਤੇ। ਇੱਦਾਂ ਨ੍ਹੀਂ ਇਨ੍ਹਾਂ ਨੇ ਨਹਾਉਣਾ।"

ਗਧੀਲੇ ਜਿਹੇ ਨੇ ਠੰਡਾ ਪਾਣੀ ਪਾ ਕੇ ਮੇਰੀਆਂ ਚੀਕਾਂ ਕਢਾਅ ਦਿੱਤੀਆਂ। ਬਰਫ਼ ਵਰਗੇ ਠੰਡੇ ਪਾਣੀ ਨਾਲ ਕਾਂਬਾ ਛਿੜ ਗਿਆ। ਦੋ-ਦੋ ਚੜੇਲਾਂ ਚੂੰਬੜੀਆਂ ਹੋਈਆਂ ਆ। ਤੁਰਨ ਫਿਰਨ 'ਤੇ ਪਾਬੰਦੀ। ਪਹਿਨਣ 'ਤੇ ਪਾਬੰਦੀ। ਖਾਣ-ਪੀਣ 'ਤੇ

ਪਾਬੰਦੀ। ਮੀਟ ਖਾਣ ਨ੍ਹੀਂ ਦਿੰਦੀ। ਅਖੇ ਜੀ ਮੋਟਾਪਾ ਆ ਜਾਂਦਾ। ਆਪਣੇ ਕਾਲੇ ਰੰਗ ਵੱਲ ਨ੍ਹੀਂ ਦੇਖਦੀ। ਕਦੇ ਸ਼ਰਾਬ ਦੀ ਬੋਤਲ ਲੈ ਕੇ ਨ੍ਹੀਂ ਦਿੱਤੀ। ਉਦਾਂ-'ਜੀ ਮੈਂ ਘਰ ਦੀ ਮਾਲਕ ਆ।'

ਬੱਚੇ ਵੀ ਮਾਂ ਦੇ ਨਿਕਲੇ। ਜਪਿੰਦਰ ਸ਼ਰਾਰਤੀ ਬੜਾ। ਉਹਨੇ ਸ਼ਰਾਰਤਾਂ ਮੇ 'ਨਾ ਕਰਨੀਆਂ ਜਾਂ ਕੁੱਤੇ ਨਾਲ। ਬੱਬੂ ਮਾਂ ਵਾਂਗ ਮੱਥਾ ਇਕੱਠਾ ਕਰੀ ਰੱਖਦੀ ਆ। ਉਹਨੂੰ ਵੀ ਮੈਤੋਂ ਮੁਸ਼ਕ ਆਉਂਦੈ। ਨਾਲੇ ਭਾਈ ਬੱਚੇ ਹੁੰਦੇ ਆ ਪੈਸੇ ਦੇ। ਮੈਂ ਉਨ੍ਹਾਂ ਨੂੰ ਖਿਡੌਣੇ ਨਾ ਲਿਆ ਕੇ ਦਿੱਤੇ। ਵਧੀਆ ਵਧੀਆ ਕੱਪੜੇ ਨਾ ਲੈ ਕੇ ਦਿੱਤੇ। ਜੇਬ ਖ਼ਰਚ ਨਾ ਦਿੱਤਾ। ਡਾਕਟਰ ਬਲਦੇਵ ਸਿੰਘ ਨਾਲ ਬੱਚਿਆਂ ਬਾਰੇ ਗੱਲ ਹੋਈ-

"ਜਿੱਥੋਂ ਖਰਚਾ ਮਿਲੂ, ਬੱਚਾ ਲਾਡ ਵੀ ਉਥੇ ਲਡਾਊ। ਤੁਸੀਂ ਆਪਣੇ ਕੰਮ 'ਤੇ ਜਾਓ। ਤੁਹਾਡੀ ਪ੍ਰੈਕਟਿਸ ਬਹੁਤ ਚਲਣੀ ਆ। ਫੇਰ ਦੇਖਿਓ ਪੈਸੇ...ਪੈਸੇ। ਵਕੀਲ ਸਾਹਿਬ, ਪੈਸਾ ਬੰਦੇ ਨੂੰ ਬਲਵਾਨ ਜਾਂ ਦੱਬੂ ਬਣਾਉਂਦਾ।"

ਡਾਕਟਰ ਕਹਿਣਾ ਚਾਹੁੰਦਾ ਸੀ ਕਿ ਮੈਂ ਆਪਣੀ ਪਤਨੀ ਦਾ ਗੁਲਾਮ ਆ। ਮੈਂ ਨ੍ਹੀਂ ਕਿਸੇ ਤੋਂ ਦੱਬਦਾ। ਰਹੀ ਬੱਚਿਆਂ ਦੀ ਗੱਲ। ਜੋ ਮਾਂ ਸਿਖਾਊ, ਬੱਚਾ ਉਹੀ ਕਰੂ। ਬੱਬੂ ਵੱਡੀ ਹੋ ਗਈ ਆ। ਥੋੜ੍ਹਾ-ਥੋੜ੍ਹਾ ਸਮਝਣ ਲੱਗੀ ਆ। ਕਦੇ-ਕਦੇ ਮੇਰੇ ਵੱਲ ਦੇਖ ਕੇ ਰੋ ਪੈਂਦੀ ਆ ਪਰ...।

ਰਾਤ ਕੋਈ ਇਹਦੇ ਕੋਲ ਪਬਲਿਸ਼ਰ ਆਇਆ ਹੋਇਆ ਸੀ। ਉਹ ਰਾਤ ਦੇ ਗਿਆਰ੍ਹਾਂ ਵਜੇ ਤੱਕ ਇਹਦੇ ਕੋਲ ਬੈਠਾ ਰਿਹਾ। ਪਤਾ ਨ੍ਹੀਂ ਕਿਹੜੇ ਕੋਕ ਸ਼ਾਸਤਰ ਦੀਆਂ ਗੱਲਾਂ ਲੈ ਕੇ ਬੈਠੇ ਸੀ। ਕਦੇ ਕਿਸੇ ਲੇਖਕ ਦੀਆਂ ਗੱਲਾਂ ਛੇੜ ਲਿਆ ਕਰਨ। ਕਦੇ ਕਿਸੇ ਕਿਤਾਬ ਦੀਆਂ। ਮੇਰੇ ਇਕ ਚੜ੍ਹੇ। ਇਕ ਉੱਤਰੇ। ਉਹਨੂੰ ਖਾਣਾ ਖੁਆਣ ਲੱਗ ਪਈ। ਉਹ ਜਾਣ ਦਾ ਨਾਂ ਨਾ ਲਵੇ। ਮਸਾਂ ਗਿਆ।

ਮੇਰੇ ਨਾਲੋਂ ਤਾਂ ਕੁੱਤਾ ਚੰਗਾ ਆ। ਰਾਤ ਉਹਦੇ ਨਾਲ ਸੌਂ ਗਈ। ਮੈਂ ਆਪਣੇ ਕਮਰੇ ਵਿਚ ਚਲਾ ਗਿਆ ਸੀ। ਬੈੱਡ 'ਤੇ ਪਿਆ ਰਿਹਾ ਪਰ ਨੀਂਦ ਨਾ ਆਈ। ਪਬਲਿਸ਼ਰ ਦੀਆਂ ਹਰਕਤਾਂ ਮੇਰੀਆਂ ਅੱਖਾਂ ਅੱਗੇ ਆਈ ਜਾਣ। ਉਹਦਾ ਹਾਸਾ...। ਮੇਰਾ ਸਿਰ ਫੱਟਣ ਨੂੰ ਫਿਰੇ। ਪਤਾ ਨ੍ਹੀਂ, ਮੈਂ ਕਿਹੜੇ ਵੇਲੇ ਸੁਖਰਾਜ ਦੇ ਕਮਰੇ ਵਿਚ ਜਾ ਵੜਿਆ। ਕੁੱਤਾ ਚੁੱਕ ਕੇ ਥੱਲੇ ਉਤਾਰਿਆ। ਆਪ ਉਹਦੇ ਨਾਲ ਪੈ ਗਿਆ। ਟੱਚ ਕਰਨ ਲੱਗਾ ਤਾਂ ਉੱਠ ਕੇ ਬਹਿ ਗਈ। ਮੈਨੂੰ ਦੇਖ ਕੇ ਅੱਗ ਬਬੂਲਾ ਹੋ ਗਈ।

"ਏਥੇ ਮੇਰੇ ਬਿਸਤਰੇ 'ਤੇ ਆ ਕੇ ਕਿਉਂ ਸੜਿਆਣ 'ਠਾਲ ਰੱਖੀ ਆ।"

ਮੈਨੂੰ ਧੱਕਾ ਦੇ ਕੇ ਬੈੱਡ ਤੋਂ ਥੱਲੇ ਸੁੱਟ ਦਿੱਤਾ ਸੀ। ਕਮਰੇ 'ਚੋਂ ਬਾਹਰ ਕੱਢ ਕੇ ਅੰਦਰੋਂ ਕੁੰਡੀ ਲਾ ਲਈ ਸੀ।

"ਮੈਂ ਤੇਰਾ ਪਤੀ ਪ੍ਰਮੇਸ਼ਵਰ ਹਾਂ।" ਮੈਂ ਦਰਵਾਜ਼ੇ ਨੂੰ ਧੱਕਾ ਮਾਰਿਆ ਸੀ।

"ਔਰਤ-ਮਰਦ ਇਕ ਦੂਜੇ ਲਈ ਪ੍ਰਮੇਸ਼ਵਰ ਹੀ ਹੁੰਦੇ ਨੇ। ਜੇ ਕੋਈ ਮੰਨਦਾ ਹੋਵੇ। ਔਰਤ ਕਰਕੇ ਹੀ ਮਰਦ ਵੱਡਾ। ਜੇ ਔਰਤ ਵੱਡੀ ਹੋਣ ਲੱਗੀ। ਸਾੜ ਪੈ ਗਿਆ। ਪਰ ਔਰਤ ਕਮੀਨੀ ਨ੍ਹੀਂ। ਉਹ ਮਰਦ ਨੂੰ ਬਣਦਾ ਸਤਿਕਾਰ ਜ਼ਰੂਰ ਦਊ।"

ਮੈਂ ਲੱਤਾਂ ਘੜੀਸਦਾ ਆਪਣੇ ਬੈੱਡ 'ਤੇ ਆਣ ਡਿੱਗਿਆ ਸੀ। ਸਾਰੀ ਰਾਤ ਨੀਂਦ ਨਾ ਆਈ। ਕਮਰੇ ਦੇ ਅੰਦਰ ਘੁੰਮਦਾ ਫ਼ਿਰਦਾ ਰਿਹਾ। ਸਵੇਰਾ ਹੋਇਆ ਤਾਂ ਉਹ ਸਕੂਲ ਜਾਣ ਲਈ ਤਿਆਰ ਹੋ ਰਹੀ ਸੀ। ਉਹ ਬ੍ਰੇਕਫਾਸਟ ਤਿਆਰ ਕਰਨ ਲਈ ਕਿਚਨ ਜਾ ਵੜੀ। ਮੈਂ ਰਾਤ ਵਾਲਾ ਕਿੱਸਾ ਲੈ ਕੇ ਬਹਿ ਗਿਆ।

"ਤੈਨੂੰ ਮੈਤੋਂ ਸੜਿਆਣ ਆਉਂਦੀ ਆ?"

ਉਹਦੇ ਹੱਥ ਵਿਚ ਆਲੂ ਸੀਗੇ। ਟਮਾਟਰ ਵੀ ਸੀਗੇ ਉਹ ਮੇਰੇ ਸਿਰ ਵਿਚ ਵੱਜਣ ਲੱਗ ਪਏ। ਮੈਂ ਬਚਾਅ ਕਿਵੇਂ ਕਰ ਲੈਂਦਾ। ਉਹਦਾ ਗੁੱਸਾ ਸੱਤ ਅਸਮਾਨੀ ਚੜ੍ਹ ਗਿਆ ਸੀ।

"ਤੂੰ ਬਾਰ ਵੇਲੇ ਦਾ ਬੁੱਢੜਾ। ਦਕਿਆਨੂਸੀ ਵਿਚਾਰਾਂ ਵਾਲਾ। ਤੂੰ...।" ਉਹ ਧੂੜ ਉਡਾਉਂਦੀ ਕਾਰ ਭਜਾ ਕੇ ਲੈ ਗਈ। ਮੈਂ ਸਿਰ ਵਿਚ ਉਗਿਓ ਟਮਾਟਰ ਦਿਖਾਉਣ ਲਈ ਬਾਜ਼ਾਰ ਵੱਲ ਨੂੰ ਤੁਰ ਪਿਆ ਸੀ।

(2004)

# ਇਸ ਵਾਰ ਨਹੀਂ...

ਚੰਦ ਨੂੰ ਗ੍ਰਹਿਣ ਲੱਗ ਗਿਆ। ਨ੍ਹੇਰਾ ਖਾਣ ਨੂੰ ਪੈਂਦਾ। ਮੈਂ ਤਾਂ ਡਰਦੀ ਅੰਦਰ ਆ ਵੜੀ ਆਂ। ਹੋਰੇ ਅੰਨ੍ਹੀ ਨਾ ਹੋ ਜਾਮਾਂ। ਉਹਦਾ ਕਿਆ ਪਤਾ। ਆਏ ਕਿ ਨ ਆਏ। ਪਰਸੋਂ ਦਾ ਵ੍ਹੈਦਾ ਕਰਕੇ ਗਿਆ ਹਜਾਂ ਤਕ ਨੀ ਮੁੜਿਆ। ਨਾ ਕੋਈ ਫੜਾ ਫੂਨ ਆਇਆ। ਐਡੀ ਵੱਡੀ ਕੋਠੀ ਖਾਣ ਨੂੰ ਪੈਂਦੀ ਆ। ਬਾਕੀ ਜੀਆ ਜੰਤ ਸੁਖ ਦੀ ਨੀਂਦੇ ਸੁੱਤਾ ਪਿਆ। ਇਨ੍ਹੇ ਮਰ ਜਾਣੀ ਨੇ ਰੋ ਰੋ ਬੁਰਾ ਹਾਲ ਕੀਤਾ ਹੋਇਆ।

"ਵੇਖ ਖਾਂ ਕਿਮੇਂ ਅੱਖਾਂ ਸੁਜਾ ਲਈਆਂ ! ਪੁੱਤ ਰੋ ਨਾ। ਸ਼ੇਰ ਬਣ ਮੇਰੀ ਧੀ।" ਮੈਂ ਰੂਪਾਲੀ ਨੂੰ ਜੱਫੀ 'ਚ ਲੈਂਦਿਆਂ ਹੌਂਸਲਾ ਦਿੱਤਾ ਏ।

ਲੈ ਦੱਸ।...ਇਹ ਤਾਂ ਹੁਬਕੀ ਰੋਣ ਲੱਗ ਪਈ।

"ਹਾਏ ਮਾਂ ਮਰਜੇ।" ਮੱਥਾ ਚੁੰਮ ਕੇ ਧੀ ਨੂੰ ਛਾਤੀ ਨਾਲ ਲਾਇਆ ਏ। ਮੈਂ ਇਦ੍ਹੇ ਨਾਲ ਈ ਪੈ ਗਈ ਆਂ। ਇਸ ਕੁੜੀ ਨੇ ਜਿਸ ਦੀਦਾਰ ਦੀ ਖ਼ਾਤਰ ਹੰਗਾਮਾ ਖੜ੍ਹਾ ਕੀਤਾ, ਉਹਦੇ ਕਿਹੜੇ ਚੱਜ ਆ? ਉਹਨੂੰ ਉਡੀਕਦੀ ਨੇ ਬੁਰਾ ਹਾਲ ਕਰ ਲਿਆ।

"ਬੱਚੂ ਰੂਪਾ! ਸੌਂ ਜਾਹ। ਹੁਣ ਨ੍ਹੀਂ ਉਹਨੇ ਆਉਣਾ। ਉਦਾਂ ਵੀ ਨਾ ਆਏ ਤੇ ਚੰਗਾ ਆ। ਐਮੇਂ ਬਦਸ਼ਗਨੀ...।"

ਇਹ ਬੋਲੀ ਨ੍ਹੀਂ। ਮੈਂ ਜਾਣ ਕੇ ਕਿਹਾ ਆ। ਜੇ ਅੱਗੇ ਕਹਿਣਾ ਤਾਂ ਇਨ੍ਹੇ ਭੜਕ ਪੈਣਾ–

"ਮਾਂ ਜੀ! ਕਾਹਦੀ ਬਦਸ਼ਗਨੀ? ਆਹ ਚੰਦ, ਧਰਤੀ ਤੇ ਸੂਰਜ ਇਕ ਲਾਈਨ 'ਚ ਆ ਗਏ।"

ਇਨ੍ਹੇ ਵੱਡੀ ਪੜ੍ਹਾਕੂ ਨੇ ਕਿਤਾਬ ਚੁੱਕ ਲਿਆਣੀ ਤੇ ਮੈਨੂੰ ਗ੍ਰਹਿਣ ਲੱਗਣ ਦਾ ਪਾਠ ਪੜ੍ਹਾਉਣ ਲੱਗ ਪੈਣਾ।...ਹੁਣ ਨ੍ਹੀਂ ਕੂਈ। ਬਸ ਦੀਦਾਰ ਦੇ ਆਣ ਦੀ ਰੱਟ ਲਗਾਈ ਹੋਈ ਆ। ਇਹ ਕੁੜੀ ਥੋੜ੍ਹੀ ਬਾਜੀ ਆ। ਭੋਰਾ ਗੱਲ ਨੂੰ ਵੀ ਸਮਝਦੀ ਨ੍ਹੀਂ। ਮੇਰੇ ਸਿਰ ਦੀ ਚਿੱਟੀ ਚੁੰਨੀ ਵੇਖ ਲਏ।

"ਰੰਡੇਪਾ ਕੱਟਣਾ ਦੁਨੀਆਂ ਭਰ ਦਾ ਨਰਕ ਭੋਗਣ ਬਰਾਬਰ ਹੈ। ਤੇ ਮੈਂ ਇਹ ਨਰਕ ਨ੍ਹੀਂ ਭੋਗ ਸਕਦੀ।" ਰੂਪਾਲੀ ਇਹ ਗੱਲ ਮੂੰਹ ਅੱਡ ਕੇ ਕਹਿ ਤਾਂ ਦਿੰਦੀ ਆ ਪਰ ਇਹ ਗੱਲ ਇਹਦੇ ਪਿਉ ਨੂੰ ਕੌਣ ਸਮਝਾਵੇ, ਨਾਲੇ ਓਸ ਢਿੱਡਲ ਜਥੇਦਾਰ ਨੂੰ।

"ਕੁੜੀਏ! ਆਪਣੀਆਂ ਰਵੈਤਾਂ ਖਾਤਰ ਤਾਂ ਲੋਕਾਂ ਨੇ ਜਾਨਾਂ ਦੇ 'ਤੀਆਂ।" ਜਥੇਦਾਰ ਸਰੂਪ ਸਿੰਘ ਇਸ ਨੂੰ ਪੈ ਨਿਕਲਿਆ ਸੀ।

ਨਾਲੇ ਇਹਦੇ ਅਰਗੀਆਂ ਨੂੰ ਕੌਣ ਪੁੱਛਦਾ। ਇਹ ਸਾਲ ਪਹਿਲਾਂ ਫ਼ੌਜ ਦੇ ਇਕ

ਕੈਪਟਨ ਨਾਲ ਵਿਆਹੀ ਸੀ। ਵਿਆਹ ਤੋਂ ਮਹੀਨੇ ਬਾਅਦ ਉਹ ਸਰਹੱਦ 'ਤੇ ਮਾਰਿਆ ਗਿਆ। ਦਾਦੇ ਮਗਾਣੀਆਂ ਲੜਾਈਆਂ ਹਾਕਮਾਂ ਦੀਆਂ। ਧੀਆਂ ਸਾਡੀਆਂ ਰੰਡੀਆਂ ਹੋਣ।

"ਮਾਂ ਜੀ! ਹੁਣ ਤੁਸੀਂ ਕਿਉਂ ਰੋ ਪਏ।" ਰੂਪਾਲੀ ਮੇਰੇ ਅੱਥਰੂ ਪੂੰਝਣ ਲੱਗ ਪਈ ਆ।

"ਧੀਏ ! ਤੇਰੀ ਜੁਆਨੀ ਦੇਖ ਕੇ ਲਾਟ ਨਿਕਲਦੀ ਆ। ਕਿੱਦਾਂ ਕੱਟੂ ਜ਼ਿੰਦਗੀ।" ਮੇਰਾ ਸੁਮਕਾ ਵੱਜਿਐ।

"ਦੀਦਾਰ ਨਾਲ।...ਉਹ ਤੂਫ਼ਾਨਾਂ ਨੂੰ ਚੀਰ ਕੇ ਵੀ ਆਏਗਾ!" ਇਹ ਦੀਦਾਰ ਦੀਆਂ ਗੱਲਾਂ ਕਰਦੀ ਕਰਦੀ ਸੌਂ ਗਈ ਆ। ਮੇਰੀਆਂ ਅੱਖਾਂ ਰੜਕੀ ਜਾਂਦੀਆਂ। ਇਹਦੇ ਕੈਪਟਨ ਦਾ ਹਸੂੰ ਹਸੂੰ ਕਰਦਾ ਚਿਹਰਾ ਮੇਰੇ ਸਾਮ੍ਹਣੇ ਆ। ਬਾਰੂਦ ਸਰਹੱਦ 'ਤੇ ਡਿੱਗਿਆ ਸੀ। ਘਰ ਸਾਡਾ ਉਜੜਿਆ ਸੀ। ਕੈਪਟਨ ਵਿਚਾਰਾ ਝੁਲਸ ਗਿਆ। ਇਹਦਾ ਦਾਦਾ ਵੀ। ਦੋਨੋਂ ਮੇਰੇ ਸਾਮ੍ਹਣੇ ਆ। ਮੈਡਲਾਂ ਆਲੀਆਂ ਫੋਟੋਆਂ ਵਿਚ ਵੀ।

ਮੈਂ ਸੋਲ੍ਹਾਂ-ਸਤਾਰ੍ਹਾਂ ਸਾਲ ਦੀ ਉਮਰੇ ਮੁਕਲਾਵੇ ਗਈ ਸਾਂ। ਇ੍ਹਦਾ ਦਾਦਾ ਬਿੱਕਰ ਸੁੰਹ ਕੈਪਟਨ ਨਾਲੋਂ ਵੀ ਸੁਨੱਖਾ, ਉੱਚਾ ਤੇ ਲੰਮਾ ਸੀ। ਦੋ ਮਹੀਨੇ ਮੇਰੇ ਕੋਲ ਰਿਹਾ। ਛੁੱਟੀ ਮੁੱਕੀ ਤਾਂ ਯੂਨਿਟ ਜਾ ਸਲੂਟ ਮਾਰਿਆ। ਵਾਪਸ ਮੁੜਿਆ ਤਾਂ ਇ੍ਹਦਾ ਤਾਇਆ ਬਲਵਿੰਦਰ ਮੇਰੀ ਗੋਦੀ ਸੀ। ਮਹੀਨੇ ਦੀ ਛੁੱਟੀ ਤਾਂ ਅੱਖ ਝਪਕਦਿਆਂ ਮੁੱਕ ਗਈ ਸੀ। ਚੱਪਾ ਕੁ ਭਰ ਨਿਆਣੇ ਨੂੰ ਛੱਡ ਕੇ ਤੁਰਦਾ ਬਣਨ ਲੱਗਾ। ਕਦੇ ਕੁੱਛੜ ਚੁੱਕ ਲਿਆ ਕਰੇ। ਕਦੇ ਹੇਠਾਂ ਲਾਹ ਦਿਆ ਕਰੇ।

"ਤੂੰ ਕੀ ਟਕਰ ਟਕਰ ਝਾਕੀ ਜਾਨੈ। ਗੱਡੀ ਖੁੰਝਾਣੀ ਆ।" ਸਹੁਰੇ ਨੇ ਛੋਟੇ ਨੂੰ ਬੈਗ ਫੜਾਂਦਿਆਂ ਤੁਰਨ ਲਈ ਕਿਹਾ ਸੀ।

ਫੇਰ ਚਿੱਠੀਆਂ ਲਿਖਣ ਲਿਖਾਣ ਲੱਗੇ। ਹਰ ਚਿੱਠੀ ਜਲਦੀ ਆਣ ਦਾ ਵਾ 'ਦਾ ਲੈ ਕੇ ਆਉਂਦੀ ਪਰ...। ਛੇ ਮਹੀਨੇ ਲੰਘ ਗਏ। ਜਦੋਂ ਆਇਆ ਤਾਂ ਮੇਰਾ ਦੂਜਾ ਜਣੇਪਾ ਹੋਣ ਆਲਾ ਸੀ। ਪੰਦਰ੍ਹਾਂ ਦਿਨਾਂ ਦੀ ਛੁੱਟੀ ਮਿਲੀ ਸੀ।

"ਮੈਤੋਂ ਹੋਰ ਦਿਨ ਨ੍ਹੀਂ 'ਕੱਲੀ ਕਾਰੀ ਤੋਂ ਕੱਟੇ ਜਾਂਦੇ।" ਮੈਂ ਉਹਨੂੰ ਛੁੱਟੀ ਮੁੱਕਣ ਤੋਂ ਪਹਿਲਾਂ ਈ ਸਾਫ਼ ਕਹਿ 'ਤਾ ਸੀ।

ਸਹੁਰਾ ਮੇਰਾ ਬੜਾ ਰੰਗੜ ਸੀ। ਚੱਤੇ ਪਹਿਰ ਗਾਲ੍ਹਾਂ ਕੱਢਦਾ ਰਹਿੰਦਾ। ਘਰ ਰਹਿਣਾ ਮੁਸ਼ਕਲ ਹੋ ਗਿਆ ਸੀ। ਮੇਰਾ ਦਿਉਰ ਜਗਤ ਸੁੰਹ ਪਿਓ ਨਾਲੋਂ ਵੀ ਪੰਜ ਰੱਤੀਆਂ ਉੱਤੇ। ਘਰ ਵਿਚ ਕਲੇਸ਼ ਪਾਈ ਰੱਖਦੇ। ਇਕ ਪਾਸੇ ਮੈਂ ਤੇ ਇ੍ਹਦਾ ਦਾਦਾ ਤੇ ਦੂਜੇ ਪਾਸੇ ਫ਼ੌਜੀ ਅਫ਼ਸਰਾਂ ਅਰਗੇ ਘਰ ਆਲੇ।

ਉਹਨੇ ਘਰ ਦਿਆਂ ਦਾ ਹੁਕਮ ਮੰਨ ਲਿਆ ਸੀ। ਸਮਾਨ ਬੰਨ੍ਹ ਕੇ ਤੁਰਨ ਲੱਗਾ ਤਾਂ ਮੈਂ ਅੱਖ ਦੱਬ ਦਿੱਤੀ। ਉਹ ਬਹਿ ਗਿਆ। ਜਦੋਂ ਤੁਰਿਆ ਕਰੇ, ਮੈਂ ਹੱਸ ਕੇ ਅੱਖ ਮਾਰ ਦਿਆ ਕਰਾਂ। ਉਹ ਬਹਿ ਜਾਇਆ ਕਰੇ। ਓਦਣ ਅੱਖ ਮਟੱਕਾ ਈ ਹੁੰਦਾ ਰਿਹਾ। ਦੂਏ ਦਿਨ ਸਹੁਰਾ ਵਾਂਢਿਓਂ ਆ ਗਿਆ। ਫ਼ੌਜੀ ਨੂੰ ਘਰੇ ਵੇਖ ਕੇ ਗਾਲ੍ਹਾਂ ਕੱਢਣ ਲੱਗ

ਪਿਆ।

"ਸਾਲਿਆ ! ਇਹ ਸਰਕਾਰੀ ਨੌਕਰੀ ਆ। ਘਰ ਦੇ ਖੇਤ ਨ੍ਹੀਂ। ਪਈ ਜਦ ਮਰਜ਼ੀ ਵਾਹ ਬੀਜ ਲਈਏ।"

ਉਹਦੀਆਂ ਗਾਲ੍ਹਾਂ ਹੋਰ ਨੰਗੀਆਂ ਹੋਈਆਂ ਤਾਂ ਸੱਸ ਨੇ ਮੌਕਾ ਸੰਭਾਲਿਆ ਸੀ।

"ਪੁੱਤ, ਜਾਹ। ਹੋਰ ਛੁੱਟੀ ਲੈ ਕੇ ਆ ਜੀਂ। ਨਾਲੇ ਨਵੇਂ ਨਿਆਣੇ ਦਾ ਮੂੰਹ ਵੇਖ ਜਾਈਂ।"

ਉਦ੍ਹੇ ਜਾਣ ਮਗਰੋਂ ਮੇਰੇ ਮਨ ਵਿਚ ਇਕ ਚੜ੍ਹੇ ਇਕ ਉੱਤਰੇ। ਆਪਣੇ ਬਾਪ ਨੂੰ ਵੀ ਗਾਲ੍ਹਾਂ ਕੱਢੀਆਂ। ਫ਼ੌਜ ਦਾ ਤੇ ਘਰ ਆਲਿਆਂ ਦਾ ਪਿੱਟ ਸਿਆਪਾ ਕੀਤਾ।

ਫ਼ੌਜੀ ਤੀਏ ਦਿਨ ਬੈਗ ਚੁੱਕੀ ਘਰ ਆ ਵੜਿਆ। ਉਹਨੂੰ ਵੇਖ ਕੇ ਸਭ ਨੂੰ ਸੱਪ ਸੁੰਘ ਗਿਆ।

"ਸਾਡੀ ਯੂਨਿਟ ਸਿਲੀਗੁੜੀ ਤੋਂ ਜੈਪੁਰ ਜਾ ਰਹੀ ਆ। ਪੰਦਰਾਂ ਦਿਨ ਦੀ ਹੋਰ ਛੁੱਟੀ ਮਿਲ ਗਈ।" ਇਹ ਸੁਣ ਕੇ ਘਰ ਦਿਆਂ ਦੇ ਮੱਥਿਆਂ ਤੋਂ ਕੁਝ ਕੁ ਤਿਉੜੀਆਂ ਲੱਥ ਗਈਆਂ ਸਨ।

"ਸਾਲਾ ਜ਼ਨਾਨੀ ਦਾ ਪੱਟਿਆ ਰਿਜ਼ਕ ਨੂੰ ਲੱਤ ਮਾਰਦਾ।" ਸਹੁਰਾ ਬੁੜ ਬੁੜ ਕਰਦਾ ਹਵੇਲੀ ਨੂੰ ਹੋ ਤੁਰਿਆ ਸੀ।

"ਇੱਦਾਂ ਦੀ ਹੂਰ ਪਰੀ ਲੱਭਣੀ ਆ ਕਿਤੋਂ।" ਜਗਤਾ ਵੀ ਚੋਭ ਲਾਣੋਂ ਨਾ ਹਟਿਆ।

ਬਿੱਕਰ ਸੁੰਹ ਰਾਹ ਵਿਚੋਂ ਈ ਮੁੜ ਆਇਆ ਸੀ। ਮੇਰੇ ਨਾਲ ਕੀਤਾ ਵ੍ਹੈਦਾ ਪਗਾ 'ਤਾ ਸੀ ਪਰ ਘਰ ਦੇ ਕਲੇਸ਼ ਨੇ ਸਭ ਖ਼ੁਸ਼ੀਆਂ 'ਤੇ ਪਾਣੀ ਫੇਰ ਦਿੱਤਾ ਸੀ।

"ਬਿੱਕਰ ਸੁੰਹ ਰੰਨ ਦਾ ਮੁਰੀਦ ਹੋ ਗਿਆ।" ਸਹੁਰੇ ਨੇ ਸਾਰੇ ਪਿੰਡ ਵਿਚ ਰੌਲਾ ਪਾ 'ਤਾ ਸੀ। ਜਣਾ ਖਣਾ ਟਿੱਚਰਾਂ ਕਰਨ ਲੱਗਾ ਸੀ।

"ਫ਼ੌਜੀਆਂ ! ਕੀ ਗੱਲ ਆ ਭਾਈ। ਡੀਟੀ 'ਤੇ ਨ੍ਹੀਂ ਜਾਂਦਾ। ਵਹੁਟੀ ਨੇ ਡੱਬੀ 'ਚ ਬੰਦ ਤਾਂ ਨ੍ਹੀਂ ਕਰ ਲਿਆ?"

ਚਿੱਤ ਕਰਦਾ ਟਿੱਚਰਾਂ ਕਰਨ ਵਾਲਿਆਂ ਦਾ ਸਿਰ ਪਾੜ ਦਈਏ ਪਰ ਉਹ ਫ਼ੌਜੀਆਂ ਆਲੇ ਸਟੈਲ ਵਿਚ ਹੱਸ ਕੇ ਗੱਲ ਟਾਲ ਦਿੰਦਾ।

ਫੇਰ ਫ਼ੌਜ ਵਲੋਂ ਡਿਊਟੀ ਹਾਜ਼ਰ ਹੋਣ ਦੀਆਂ ਤਾਰਾਂ ਆਣ ਲੱਗੀਆਂ। ਉਹ ਜਵਾਬ ਨਾ ਦਿੰਦਾ। ਚਿੱਠੀ ਖੋਲ੍ਹਦਿਆਂ ਤ੍ਰਹਿੰਦਾ।

"ਕਰਤਾਰ, ਬੜੇ ਭੈੜੇ ਨੇ ਸਾਡੇ ਅਫ਼ਸਰ। ਬਖਸ਼ਣ ਨ੍ਹੀਂ ਲੱਗੇ।" ਉਹ ਫ਼ੌਜ ਦੇ ਅਨੁਸ਼ਾਸਨ ਨੂੰ ਤੋੜਨ ਦੀਆਂ ਸਜ਼ਾਵਾਂ ਬਾਰੇ ਦੱਸਦਾ।

"ਡਰਪੋਕ, ਗੱਦਾਰ, ਧੋਖੇਬਾਜ਼ ਕਹਿਣਗੇ। ਕੁਆਟਰ ਗਾਰਡ...ਕੋਰਟ ਮਾਰਸ਼ਲ ਜਿਹੀਆਂ ਸਜ਼ਾਵਾਂ ਮਿਲਣੀਆਂ।" ਵੱਖ ਵੱਖ ਫ਼ੌਜੀਆਂ ਨੂੰ ਮਿਲੀਆਂ ਸਜ਼ਾਵਾਂ ਸੁਣਾ ਕੇ ਉਹ ਰੋਣ ਲੱਗ ਪੈਂਦਾ। ਉਦੋਂ ਉਹਦਾ ਚਿਹਰਾ ਪੀਲਾ ਭੂਕ ਹੋਇਆ ਹੁੰਦਾ। ਮੈਂ ਆਪ ਵੀ ਕੰਬ ਜਾਂਦੀ। ਉਸ ਨੂੰ ਹਾਜ਼ਰ ਹੋਣ ਨੂੰ ਕਹਿੰਦੀ। ਉਹ ਤੁਰ ਪੈਂਦਾ, ਫੇਰ ਰੁਕ

ਜਾਂਦਾ। ਪਤਾ ਨੀ ਮੇਰੇ ਹਟਕੋਰੇ ਸੁਣ ਕੇ ਜਾਂ ਫ਼ੌਜ ਦੇ ਤਸ਼ੱਦਦ ਤੋਂ ਡਰ ਕੇ। ਮੈਂ ਨਾਲ ਜਾਣ ਲਈ ਤਿਆਰ ਹੁੰਦੀ ਤਾਂ ਝੱਟ ਸਹੁਰੇ ਦਾ ਬੂਥਾ ਦਿਖ ਪੈਂਦਾ।

"ਕੰਜਰ ਦਿਆ, ਇਹਨੂੰ ਉੱਥੇ ਲਿਜਾ ਕੇ ਵਿਗਾੜੇਂਗਾ।"

ਮੈਂ ਨੌਕਰੀ ਛੱਡਣ ਲਈ ਜ਼ੋਰ ਪਾਂਦੀ। ਫ਼ੌਜੀ ਕਾਨੂੰਨ ਨੂੰ ਇਹ ਵੀ ਮੰਜ਼ੂਰ ਨ੍ਹੀਂ ਸੀ। ਉਸਨੂੰ ਫ਼ੌਜ ਵੱਲੋਂ ਭਗੌੜਾ ਕਰਾਰ ਦੇ 'ਤਾ। ਦੂਜੇ ਪਾਸੇ ਸਹੁਰੇ ਦੇ ਮਿਹਣਿਆਂ ਨੇ ਜੀਣਾ ਹਰਾਮ ਕਰ 'ਤਾ।

"ਕੁੱਤੇ ਨੇ ਪਰਮਾਰਾਂ ਦੇ ਖਾਨਦਾਨ ਨੂੰ ਕਲੰਕ ਲਾ 'ਤਾ। ਸਾਡੇ ਪਿਓ ਦਾਦੇ ਰਾਜਿਆਂ ਮਹਾਰਾਜਿਆਂ ਦੀਆਂ ਫ਼ੌਜਾਂ ਵਿਚ ਅਫ਼ਸਰ ਰਹੇ।" ਉਹ ਗਾਲ੍ਹਾਂ ਕੱਢਦਾ ਕੱਢਦਾ ਮੇਰੇ ਖ਼ਾਨਦਾਨ ਨੂੰ ਵੀ ਭੰਡਣ ਲੱਗ ਪਿਆ।

"ਜੋਧਪੁਰ ਦੇ ਜੱਟ ਦਾ ਨੱਕ ਵੱਢ 'ਤਾ। ਮਾੜੇ ਬੰਦੇ ਮੱਥੇ ਲਗ ਗੇ। ਪਤਾ ਨ੍ਹੀਂ ਕੌਣ ਨੇ। ਉਹ ਛੱਜਲ ਵੱਢੀ ਆਲੇ ਖੱਤਰੀ ਜੱਟ ਕੁੜੀ ਦਿੰਦੇ ਸੀਗੇ। ਇਦ੍ਹੀ ਮਾਂ ਨੇ ਨੱਕ 'ਤੇ ਮੱਖੀ ਨ੍ਹੀਂ ਬੈਠਣ ਦਿੱਤੀ। ਅਖੇ ਜੀ ਕੁੜੀ ਸੁਹਣੀ ਬੜੀ ਆ। ਸਹੁਰੀ ਕੇ ਲਾਗੀਆਂ ਤੱਥੀਆਂ ਤੋਂ ਵੀ ਮਾੜੇ ਆ।"

ਇਕ ਤੜਕੇ ਫ਼ੌਜ ਦੀਆਂ ਗੱਡੀਆਂ ਦੀ ਘੂੰ-ਘੂੰ ਨੇ ਅੱਭੜਵਾਹੇ ਉਠਾ 'ਤੇ। ਉਨੂੰ ਕੁੱਛ ਸੁਝੇ ਨਾ। ਮੈਤੋਂ ਉਦ੍ਹੀ ਹਾਲਤ ਦੇਖੀ ਨਾ ਗਈ।

"ਜਮਦੂਤ ਲੈਣ ਆ ਗੇ।" ਉਹ ਰੋਣਹਾਕਾ ਹੋਇਆ ਬੋਲਿਆ ਸੀ। ਫੇਰ ਪਤਾ ਨ੍ਹੀਂ ਉਦ੍ਹੇ ਮਨ 'ਚ ਕੀ ਆਈ। ਉਹ ਕੋਠੇ 'ਤੇ ਜਾ ਚੜ੍ਹਿਆ। ਮੈਂ ਵੀ ਮਗਰੇ ਜਾ ਚੜ੍ਹੀ। ਉਹ ਨ੍ਹੇਰੇ ਵਿਚ ਰਫੂ ਚੱਕਰ ਹੋ ਗਿਆ। ਮੈਂ ਕੋਠੇ 'ਤੇ ਖੜ੍ਹੀ ਨੇ ਚਾਰੇ ਪਾਸੇ ਨਿਗ੍ਹਾ ਮਾਰੀ। ਮਾਰ ਕਿਤੇ ਫ਼ੌਜੀਆਂ ਤੇ ਪੁਲਸੀਆਂ ਨੇ ਪਿੰਡ ਘੇਰਿਆ ਹੋਇਆ। ਮੈਨੂੰ ਡੋਬੂ ਪੈਣ ਲੱਗੇ। ਮੈਂ ਵਿਹੜੇ ਵਿਚ ਆਈ ਤਾਂ ਪੁਲਸੀਆਂ ਤੇ ਫ਼ੌਜੀਆਂ ਦੀ ਧਾੜ ਦੀ ਧਾੜ ਅੰਦਰ ਆ ਵੜੀ। ਉਨ੍ਹਾਂ ਨੂੰ ਵੇਖ ਕੇ ਮੇਰਾ ਤਾਂ ਸਾਹ ਈ ਸੂਤਿਆ ਗਿਆ। ਮਾਰ ਕਿਤੇ ਮੋਰਚੇ ਮੱਲ ਲਏ। ਘਰ ਦੀ ਤਲਾਸ਼ੀ ਲੈਣ ਲੱਗੇ। ਮੇਰੀਆਂ ਅੱਖਾਂ ਸਾਮ੍ਹਣੇ ਫ਼ੌਜੀਆਂ ਨੂੰ ਮਿਲੀਆਂ ਸਜ਼ਾਵਾਂ ਦੀ ਰੀਲ ਘੁੰਮਣ ਲੱਗੀ। ਜੱਲਾਦ ਮੇਰੇ ਸਾਮ੍ਹਣੇ ਖੜ੍ਹੇ ਸਨ। ਘਰ ਦੇ ਜੱਲਾਦ ਵੀ ਨੱਠੇ ਆਏ। ਫ਼ੌਜ ਦੇ ਆਣ ਦੀ ਗੱਲ ਉਨ੍ਹਾਂ ਦੇ ਖਾਨੇ ਵੜੀ ਤਾਂ ਉਨ੍ਹਾਂ ਮੈਨੂੰ ਧਰ ਲਿਆ।

"ਸਾਨੂੰ ਤਾਂ ਜੀ ਨੇਰ੍ਹੇ 'ਚ ਰੱਖਿਆ। ਕਹਿੰਦਾ ਹੋਰ ਛੁੱਟੀ ਮਿਲ ਗੀ।...ਬੇੜਾ ਬੈਠਾ ਇਸ ਵਹੁਟ ਖਾਨੇ ਦਾ।"

ਅਫ਼ਸਰ ਮੈਤੋਂ ਪੁੱਛ ਗਿੱਛ ਕਰਨ ਲੱਗੇ। ਮੈਂ ਕਿਆ ਕਹਿੰਦੀ। ਸੱਚ ਸੱਚ ਦਸ 'ਤਾ ਸੀ। ਜਦੇ ਅਫ਼ਸਰ ਸਿਪਾਹੀਆਂ ਨੂੰ ਲੈ ਕੇ ਨੱਠ ਪਏ।

ਦੁਪਹਿਰ ਤਕ ਕੋਈ ਨਾ ਮੁੜਿਆ। ਮੇਰੀ ਵੀ ਚਿੰਤਾ ਵੱਧ ਗੀ। ਕਦੇ ਕੋਠੇ ਚੜ੍ਹ ਜਾਂਦੀ, ਕਦੇ ਵਿਹੜੇ 'ਚ ਘੁੰਮਣ ਲੱਗ ਪੈਂਦੀ ਤੇ ਕਦੇ ਅੰਦਰ ਜਾ ਕੇ ਪੈ ਜਾਂਦੀ ਬਲਵਿੰਦਰ ਨੇ ਰੋ-ਰੋ ਕੇ ਬੁਰਾ ਹਾਲ ਕੀਤਾ ਹੋਇਆ ਸੀ। ਕਿੱਥੇ ਚਲਾ ਗਿਆ ਹੋਏਗਾ। ਮੈਂ ਤਾਂ ਸੋਚ ਸੋਚ ਪਰੇਸ਼ਾਨ ਹੋਈ ਪਈ ਸੀ। ਸ਼ਾਮ ਹੋਈ ਤਾਂ ਫ਼ੌਜੀਆਂ ਦੀ ਹਿਲ ਜੁਲ

ਹੋਈ ਸੀ।

"ਖੁਸ਼ ਹੋ ਲੈ ਪਾਪਣੇ। ਮੇਰਾ ਪੁੱਤ ਖੋਹ ਕੇ ਕਿਹੜੇ ਯੁੱਗਾਂ ਦਾ ਵੈਰ ਕਮਾਇਆ।" ਸਹੁਰੇ ਦੀ ਲੇਰ ਨੇ ਮੈਨੂੰ ਬੇਹੋਸ਼ ਕਰ ਦਿੱਤਾ ਸੀ। ਫੇਰ ਕਈ ਦਿਨ ਕੀ ਹੋਇਆ, ਮੈਨੂੰ ਨ੍ਹੀਂ ਪਤਾ। ਮੇਰੀ ਦੁਨੀਆਂ ਲੁੱਟ ਚੁੱਕੀ ਸੀ। ਮੈਂ ਉਜੜ ਗਈ ਸਾਂ। ਫ਼ੌਜੀ ਦੀ ਲਾਸ਼ ਖੂਹ 'ਚੋਂ ਮਿਲੀ ਸੀ। ਜਦੋਂ ਹੋਸ਼ ਆਈ, ਸੱਥਰ ਵਿਛਿਆ ਹੋਇਆ ਸੀ। ਮੈਨੂੰ ਮਕਾਣੀਂ ਆਏ ਮੇਰੇ ਮਾਪਿਆਂ ਨਾਲ ਹੀ ਤੋਰ 'ਤਾ। ਮੇਰਾ ਮਾਸੂਮ ਬੱਚਾ ਘਰੇ ਰੱਖ ਲਿਆ ਸੀ।

ਘਰ ਵਿਚ ਖਲਬਲੀ ਮੱਚ ਗਈ ਸੀ। ਮਾਪੇ ਪਿੰਡੋਂ ਦੋ ਵਾਰ ਅਫ਼ਸੋਸ 'ਤੇ ਵੀ ਆਏ। ਕਿਸੇ ਸਿੱਧੇ ਮੂੰਹ ਗੱਲ ਨਾ ਕੀਤੀ। ਮਾਪੇ ਵਿਚਾਰੇ ਕੀ ਕਰਦੇ। ਚੁੱਪ ਰਹੇ। ਉਹ ਮੇਰੇ ਨਾਲੋਂ ਵੀ ਵੱਧ ਔਖੇ ਸਨ। ਲੋਕ ਮੇਰੇ ਕੋਲ ਅਫ਼ਸੋਸ ਕਰਨ ਆਉਂਦੇ। ਹਮਦਰਦੀ ਦੇ ਪੱਜ ਮੇਰੇ ਜ਼ਖ਼ਮਾਂ 'ਤੇ ਲੂਣ ਛਿੜਕੇ ਜਾਂਦੇ। ਜਿੱਦਾਂ ਬਿੱਕਰ ਨੂੰ ਮੈਂ ਮਾਰਿਆ ਹੋਵੇ। ਮੈਂ ਨਮੋਸ਼ੀ ਦੀ ਮਾਰੀ ਮੰਜੇ 'ਤੇ ਪਈ ਰਹਿੰਦੀ। ਮੈਨੂੰ ਬਲਵਿੰਦਰ ਦਾ ਬੜਾ ਤੇਹ ਸਤਾਂਦਾ। ਬਲੂੰਗੜਾ ਜਿਆ ਮੇਰਾ ਨਿਆਣਾ। ਪਾਪੀਆਂ ਨੇ ਉਹ ਵੀ ਮੈਥੋ ਖੋਹ ਲਿਆ।

ਬਿੱਕਰ ਦੀ ਲਾਸ਼ ਦਾ ਚੇਤਾ ਆਂਦਾ ਤਾਂ ਮੈਂ ਅੰਨ੍ਹੀ ਹੋ ਜਾਂਦੀ। ਉਦ੍ਹੀ ਮੌਤ ਵਾਰੇ ਸੋਚਦੀ। ਉਹ ਤਾਂ ਜ਼ਿੰਦਗੀ ਜਿਊਣੀ ਚਾਹੁੰਦਾ ਸੀ। ਫੇ' ਕਿਮੇਂ ਖੂਹ 'ਚ ਛਾਲ ਮਾਰ 'ਤੀ? ਉਦ੍ਹੀ ਮੌਤ ਹਾਲੇ ਵੀ ਭੇਦ ਬਣੀ ਹੋਈ ਆ। ਹੋ ਸਕਦੈ ਦੌੜਦਾ ਦੌੜਦਾ ਖੂਹ 'ਚ ਡਿੱਗ ਪਿਆ ਹੋਵੇ ਜਾਂ ਦੁਸ਼ਮਣਾਂ ਮਾਰ 'ਤਾ। ਫੇਰ ਉਦ੍ਹੇ ਕਾਤਲ ਕੌਣ ਨੇ? ਮੈਂ ਜਾਂ ਸਹੁਰੇ...ਫੌਜੀ ਅਫ਼ਸਰ ਜਾ ਲੜਾਈਆਂ ਕਰੌਣ ਆਲੇ। ਕਦੇ ਕਦੇ ਮੈਨੂੰ ਆਪਣਾ ਆਪ ਵੀ ਦੋਸ਼ੀ ਲੱਗਦਾ। ਹਾਰ ਕੇ ਸਾਰਾ ਦੋਸ਼ ਉਨ੍ਹਾਂ ਸਿਰ ਮੜ੍ਹ ਦਿੰਦੀ ਆ। ਸੋਚਦੀ ਆ, ਗੋਲੀ ਮਾਰ ਦਿਆ ਉਨ੍ਹਾਂ ਨੂੰ। ਪਰ 'ਕੱਲੀ ਕਾਰੀ ਜ਼ਨਾਨੀ ਕੀਹਦੇ-ਕੀਹਦੇ ਗੋਲੀ ਮਾਰੂ?

ਮੇਰਾ ਦੂਜਾ ਜਣੇਪਾ ਵੀ ਹੋ ਗਿਆ ਸੀ। ਉਦੋਂ ਬਹਾਦਰ ਜੰਮਿਆ ਸੀ। ਇਸ ਰੂਪਾਲੀ ਦਾ ਪਿਓ। ਸਹੁਰਿਆਂ ਵੱਲੋਂ ਕੋਈ ਨਾ ਆਇਆ। ਸਭ ਲੋਕ ਤੋਏ ਤੋਏ ਕਰਨ ਲੱਗੇ। ਜਣੇਪੇ ਤੋਂ ਬਾਅਦ ਲੈ ਕੇ ਜਾਣ ਦੀ ਆਸ ਸੀ, ਉਹ ਵੀ ਮੁਕ ਗਈ। ਮੈਨੂੰ ਬੇਹੋਸ਼ੀ ਦੇ ਦੌਰੇ ਪੈਣ ਲੱਗੇ।

"ਫੋਅਟ, ਏਹੋ ਜਿਹਿਆਂ ਦੇ। ਕੰਜਰ ਦਿਓ, ਤੁਹਾਡਾ ਆਪਣਾ ਖ਼ੂਨ ਆ। ਕੁਸ਼ ਸ਼ਰਮ ਕਰੋ।" ਮੇਰੀ ਮਾਂ ਕਲਪੀ ਸੀ।

ਪਿੰਡੋਂ ਪੰਚੈਤ ਜੋਧਪੁਰ ਗਈ। ਮੈਨੂੰ ਵੀ ਹੋਰ ਜ਼ਨਾਨੀਆਂ ਸਮੇਤ ਲੈ ਗਏ। ਉਨ੍ਹਾਂ ਦੇ ਗੁਰਦੁਆਰੇ 'ਕੱਠ ਹੋਇਆ। ਗੁਰਦੁਆਰੇ ਦਾ ਪ੍ਰਧਾਨ ਜਥੇਦਾਰ ਸਰੂਪ ਸਿੰਘ ਮਾਰ ਕਿਤੇ ਚੌਧਰੀ ਬਣਿਆ ਫਿਰੇ। ਕਲੰਕੀ ਜਿਹੇ ਨੇ ਜ਼ਨਾਨੀਆਂ ਬਾਹਰ ਵਰਾਂਡੇ 'ਚ ਬਿਠਾ 'ਤੀਆਂ। ਦੋਨਾਂ ਧਿਰਾਂ ਵਿਚ ਕਾਫ਼ੀ ਖੱਪ ਪਈ।

"ਦੇਖੋ ਸਰਦਾਰ ਨੱਥਾ ਸਿੰਘ ਜੀ! ਇਹ ਅਣਹੋਣੀ ਹੋਈ ਆ। ਇਨ੍ਹਾਂ ਨਾਲ ਵੀ ਤੇ ਤੁਹਾਡੇ ਨਾਲ ਵੀ। ਵਿਚਾਰੀ ਉੱਨੀ-ਵੀਹ ਸਾਲ ਦੀ ਬੱਚੜੀ ਰੰਡੀ ਹੋ ਗਈ। ਫੁੱਲ ਭਰ ਆਪ ਤੇ ਕੁੱਛੜ ਦੋ ਨਿਆਣੇ। ਇਹ ਤੇ ਵਿਚਾਰੀ ਹੁਣ ਤੁਹਾਡੇ ਰੱਖਣ ਦੀ ਆ।

ਵਿਚਾਰੀ ਨੂੰ ਢੋਈ ਦੇ ਦਿਓ। ਰੱਬ ਐਹੋ ਜੇ ਦਿਨ ਨਾ ਵਿਖਾਲੇ ਕਿਸੇ ਨੂੰ। ਸਭ ਧੀਆਂ ਆਲੇ ਆ। ਬੇਨਤੀ ਆ ਸਰਦਾਰ ਜੀ, ਛੋਟੇ ਜਗਤ ਸੁੰਹ ਦੇ ਬਿਠਾ ਦੋ ਵਿਚਾਰੀ ਨੂੰ।" ਸਾਡੇ ਵੱਲੋਂ ਸਰਪੰਚ ਨੇ ਮੇਰੇ ਸਹੁਰੇ ਅੱਗੇ ਹੱਥ ਜੋੜੇ ਸਨ।

"ਸਰਪੰਚਾ ! ਤੁਹਾਡੀ ਇਸ ਬੱਚੜੀ ਨੇ ਮੇਰਾ ਇਕ ਮੁੰਡਾ ਨਿਗਲ ਲਿਆ, ਦੂਜਾ ਮੈਂ ਹੱਥੋਂ ਨੀ ਗਵਾਣਾ ਚਾਹੁੰਦਾ।" ਕੀੜੇ ਪੈਣਾ ਸਹੁਰਾ ਭੜਕ ਪਿਆ ਸੀ।

"ਸਰਦਾਰਾ ਹੁਣ ਤੇ ਤੇਰੇ...।"

"ਦੂਜੀ ਗੱਲ।" ਸਰਪੰਚ ਨੂੰ ਸਹੁਰੇ ਨੇ ਵਿੱਚੇ ਟੋਕ ਦਿੱਤਾ ਸੀ।

"ਸਾਡੇ ਖਾਨਦਾਨ ਵਿਚ ਕੁੜੀ ਦੂਜੀ ਵਾਰ ਵਿਆਹੀ ਨਈਂ ਜਾਂਦੀ ਅਤੇ ਨਾ ਹੀ ਬਹੂ ਕਿਸੇ ਦੇ ਬਿਠਾਈ ਜਾਂਦੀ ਆ। ਇਹ ਜੋਧਪੁਰ ਦੇ ਪਰਮਾਰਾਂ ਦਾ ਖਾਨਦਾਨ ਏ ਰਾਜਪੂਤ ਕੁਲ ਚੋਂ ਆ।" ਨਖ਼ਸਮਾ ਬੁੜ੍ਹਾ ਖਾਨਦਾਨ ਦੀਆਂ ਜੜ੍ਹਾਂ ਲੈ ਕੇ ਬਹਿ ਗਿਆ ਸੀ। ਜਦਕਿ ਸਾਡੇ ਜੱਟਾਂ ਦੇ ਇਕ ਦਾ ਵਿਆਹ ਹੁੰਦਾ ਸੀ। ਬਾਕੀ ਭਰਾ ਉਹਦੇ ਨਾਲੇ...।

ਜਥੇਦਾਰ ਸਰੂਪ ਸੁੰਹ ਵੀ ਉਦ੍ਹੇ ਆਂਗੇ ਬੋਲੇ। ਬੇੜਾ ਬਹਿ ਜੇ ਐਹੋ ਜਿਹਿਆਂ ਦਾ। ਅਖੇ ਅਸੀਂ ਤਾਂ ਜੀ ਕਰਮ ਧਰਮ ਕਮਾਉਣਾ। ਤੌਲੇ ਜਿੱਡਾ ਸਿਰ ਮਾਰੀ ਜਾਵੇ। ਸਾਫ਼ ਨਾਂਹ ਕਰ 'ਤੀ। ਉਨ੍ਹਾਂ ਦੀ ਨਾਂਹ ਨਾਲ ਰੌਲਾ ਪੈ ਗਿਆ। ਬੁੜ੍ਹੀਆਂ ਦੀ ਘੁਸਰ ਮੁਸਰ ਤਾਨ੍ਹਿਆਂ ਮੇਹ੍ਣਿਆਂ ਵਿਚ ਬਦਲ ਗੀ। ਸਾਡੀਆਂ ਬੁੜ੍ਹੀਆਂ ਨੇ ਸੱਸ ਘੇਰ ਲਈ।

"ਨਾ ਜੇ ਤੇਰੀ ਆਪਣੀ ਧੀ ਹੁੰਦੀ ਤਾਂ...?"

"ਥੁਆਡੇ ਨਾਲੋਂ ਸਾਡਾ ਦੁੱਖ ਵੱਡਾ, ਜਿਨ੍ਹਾਂ ਦਾ ਪੁੱਤ ਮਰਿਐ। ਅਸੀਂ ਇੰਨੇ ਵੀ ਗਏ ਗੁਜ਼ਰੇ ਨਹੀਂ ਕਿ ਬਹੂ ਨੂੰ ਠੋਕਰ ਮਾਰ ਦਈਏ।" ਮੇਰੀ ਸੱਸ ਸੋਚ ਸਮਝ ਕੇ ਬੋਲ ਰਹੀਂ ਸੀ।

"ਬਿੱਕਰ ਦੀ ਮੌਤ ਨਾਲ ਇਦ੍ਹੇ ਤੇ ਸਾਡੇ ਵਿਚਕਾਰ ਇਕ ਖਾਈ ਪੁੱਟੀ ਗਈ ਆ। ਉਹ ਗੱਲ ਤੇ ਬਣਨੀ ਨ੍ਹੀਂ। ਪਸ਼ੂਆਂ ਆਲੀ ਹਵੇਲੀ ਜੁਦੀ ਰਹਿ ਲੇ।" ਉਨ੍ਹੇ ਡਰਦੀ ਨੇ ਇਹ ਚਾਰ ਬੋਲ ਕਹੇ ਸਨ।

ਵਿਚੋਲਣ ਨੇ ਸੱਸ ਦਾ ਇਹ ਫ਼ੈਸਲਾ ਬੰਦਿਆਂ ਨੂੰ ਸੁਣਾ 'ਤਾ ਸੀ। ਭਾਮੇਂ ਮੇਰੇ ਸਹੁਰੇ ਦਾ ਸਿਰ ਨਾਂਹ ਵਿਚ ਹੀ ਹਿੱਲ ਰਿਹਾ ਸੀ ਪਰ ਦੋਨਾਂ ਪਾਸਿਆਂ ਦੀ ਪੰਚੈਤ ਨੇ ਸੱਸ ਦੇ ਬੋਲਾਂ 'ਤੇ ਫੁੱਲ ਚੜ੍ਹਾਏ ਸਨ। ਮੈਂ ਹਵੇਲੀ ਰਹਿਣ ਲੱਗੀ। ਮੈਨੂੰ ਕੋਈ ਬੁਲਾਂਦਾ ਨ੍ਹੀਂ ਸੀ। ਸੱਸ ਵੀ ਚੋਰੀ ਆਂਦੀ ਸੀ। ਸਹੁਰੇ ਤੋਂ ਛੁਪਾ ਕੇ ਸਮਾਨ ਦਿੰਦੀ। ਮੈਂ ਓਸੇ ਸਮਾਨ ਨਾਲ ਗੁਜ਼ਾਰਾ ਕਰਦੀ ਸੀ। ਓਸੇ ਹਵੇਲੀ ਵਿਚ ਪਸ਼ੂ ਸਨ ਤੇ ਉਸੇ ਵਿਚ ਅਸੀਂ ਤਿੰਨੋਂ ਮਾਂ-ਪੁੱਤ। ਸਾਲ ਡੇਢ ਸਾਲ ਤਾਂ ਤੰਗੀ ਤੁਰਸ਼ੀ ਵਿਚ ਈ ਕੱਟ ਲਿਆ। ਪਸ਼ੂਆਂ ਅਰਗੀ ਜ਼ਿੰਦਗੀ ਕੱਟੀ ਨਾ ਜਾਏ। ਨਿਆਣਿਆਂ ਨੂੰ ਮੱਛਰ ਨੇ ਵੱਢ ਵੱਢ ਖਾ ਲੈਣਾ। ਚੱਤੇ ਪਹਿਰ ਰੋਂਦੇ ਕੁਰਲਾਂਦੇ ਰਹਿੰਦੇ। ਨਿਆਣੇ ਬਿਮਾਰ ਰਹਿਣੇ। ਨਾ ਕੋਈ ਦਵਾ ਦਾਰੂ। ਘਰੇ ਓਹੜ ਪੋਹੜ ਕਰਨਾ ਪੈਣਾ। ਤੰਗ ਆਈ ਨੇ ਜ਼ਮੀਨ ਦਾ ਹਿੱਸਾ ਮੰਗ ਲਿਆ।

"ਮੁੜ ਕੇ ਹਿੱਸਾ ਮੰਗਿਆ ਤਾਂ ਜੀਭ ਵੱਢੂ ਦੂੰ। ਐਨਾ ਥੋੜ੍ਹਾ ਤੈਨੂੰ ਇਥੇ ਝੱਲ ਲਿਆ।" ਬੁੜ੍ਹੇ ਦੇ ਬੋਲ ਮੇਰਾ ਸੀਨਾ ਪਾੜ ਗਏ ਸੀ।

ਮੈਂ ਉਸੇ ਵੇਲੇ ਖੂਹ ਵੱਲ ਤੁਰ ਪਈ। ਮੌਣ 'ਤੇ ਪੈਰ ਧਰਿਆ ਤਾਂ ਇਦ੍ਹੇ ਦਾਦੇ ਦੀ ਲਾਸ਼ ਮੇਰੀਆਂ ਅੱਖਾਂ ਸਾਮ੍ਹਣੇ ਆ ਗਈ। ਨਿਆਣੇ ਚੀਕ ਚਿਹਾੜਾ ਪਾਈ ਭੱਜੇ ਆਏ। ਬਲਵਿੰਦਰ ਮੇਰੀਆਂ ਲੱਤਾਂ ਨੂੰ ਚਿੰਬੜ ਗਿਆ। ਛੋਟਾ ਮਿੱਟੀ 'ਤੇ ਡਿੱਗਿਆ ਚੀਕਾਂ ਮਾਰੀ ਜਾਵੇ। ਮੈਤੋਂ ਮਸ਼ੋਰਾਂ ਦੇ ਚਿਹਰੇ ਵੇਖੇ ਨਾ ਗਏ। ਸੱਸ ਬਾਂਹ ਤੋਂ ਫੜ ਕੇ ਘਰ ਲੈ ਗੀ।

ਰੂਪਾਲੀ ਨੇ ਪਾਸਾ ਲਿਆ।

ਆਪਣੇ ਦਾਦੇ ਆਂਗ ਘਰਾੜੇ ਮਾਰਦੀ ਆ। ਕੁੜੀ ਅੱਲ ਦੇਖ ਕੇ ਭੁੱਖ ਲਹਿੰਦੀ ਆ। ਨਾਲੇ ਚੌਵੀ-ਪੱਚੀ ਸਾਲ ਦੀ ਵੀ ਕੋਈ ਉਮਰ ਹੁੰਦੀ ਆ। ਵਿਚਾਰੀ ਨੂੰ ਕਲ੍ਹੈਣਿਆਂ ਨੇ ਰੰਡੀ ਕਰ 'ਤਾ। ਉੱਚੀ ਲੰਮੀ। ਭਰ ਜੁਆਨ। ਕਿੰਨਾ ਰੂਪ ਚੜ੍ਹਿਆ ਮਰ ਜਾਣੀ ਨੂੰ। ਜੇ ਇਦ੍ਹੇ ਮੂੰਹ ਦੀ ਜਗ੍ਹਾ ਮੇਰਾ ਮੂੰਹ ਲੱਗ ਜੇ। ਪੰਜਾਹ ਸਾਲ ਪਹਿਲਾਂ ਵਾਲੀ ਕਰਤਾਰ ਕੌਰ ਬਣ ਜਾਮਾਂ। ਇਨੂੰ ਉਠਾ ਦਿਓ, ਮੈਨੂੰ ਬਿਠਾ ਦਿਓ।

...ਚੰਦਨ ਅਰਗੀ ਦੇਹ ਭੰਗ ਦੇ ਭਾੜੇ ਗੁਆਈ। ਅੱਖਾਂ ਭਰ ਆਈਆਂ। ਚਲੋ ਜਿੱਦਾਂ ਉਨੂੰ...।

ਪਰ ਜੋਧਪੁਰੀਆਂ ਨੂੰ ਤਾਂ ਕੁਝ ਵੀ ਮੰਜ਼ੂਰ ਨ੍ਹੀਂ ਸੀ। ਇਕ ਵਾਰ ਮੇਰਾ ਸਹੁਰਾ ਬੀਹੀ ਵਿਚ ਖੜ੍ਹਾ ਕਿਸੇ ਨਾਲ ਗੱਲਾਂ ਕਰੇ।

"ਪਰਮਾਰ ਤਾਂ ਪੰਜਾਬ ਦੇ ਮਾਲਕ ਨੇ। ਦੇਸ਼ 'ਤੇ ਰਾਜ ਕਰਦੇ ਰਹੇ ਆ। ਆਪਾਂ ਉੱਚ ਕੁਲ ਦੇ ਜੱਟ ਆ। ਬਾਕੀ ਤਾਂ ਐਮੇਂ ਨਾਂ ਦੇ ਜੱਟ ਆ।"

"ਤਾਇਆ, ਉਹ ਕਿੱਦਾਂ?" ਹੁੰਗਾਰਾ ਭਰਨ ਵਾਲਾ ਬੋਲਿਆ ਸੀ।

"ਪੰਜਾਬ ਦੇ ਥੋੜ੍ਹੇ ਜੱਟ ਤਾਂ ਰਾਜਪੂਤਾਂ ਦੀ ਕੁੱਲ 'ਚੋਂ ਆ। ਉਹ ਆਪਾਂ ਆ। ਕੁਸ਼ ਖੱਤਰੀ ਜੱਟ ਵੀ ਹੈਗੇ ਆ। ਬਾਕੀ ਤਾਂ ਨੱਠ ਕੇ ਰਲਿਓ ਆ। ਸ਼ੂਦਰ ਜੱਟ।"

"ਅੱਛਾ ਤਾਇਆ !"

"ਆਪਣੇ ਬਿੱਕਰ ਦੇ ਸਹੁਰੇ ਸ਼ੂਦਰਾਂ 'ਚੋਂ ਆ। ਚੰਦੜ ਗੋਤ ਕਦੇ ਸੁਣਿਆ? ਅਸੀਂ ਤਾਂ ਫਸ ਗੇ। ਪਹਿਲਾਂ ਪਤਾ ਲੱਗ ਜਾਂਦਾ ਤਾਂ ਕਦੇ ਰਿਸ਼ਤਾ ਨਾ ਜੋੜਦਾ।"

"ਸਿੱਧਾ ਕਹਿ ਮੋਰੀ ਦੀ ਇੱਟ ਚੁਬਾਰੇ ਨੂੰ ਲੱਗ ਗੀ।" ਗੱਲਾਂ ਸੁਣਨ ਆਲੇ ਨੇ ਮੈਨੂੰ ਮੋਰੀ ਦੀ ਇੱਟ ਆਖ ਕੇ ਜ਼ਲੀਲ ਕੀਤਾ ਸੀ।

ਮੈਂ ਆਪਣੇ ਬਾਪ ਨਾਲ ਗੱਲ ਕੀਤੀ ਤਾਂ ਉਹ ਗਾਲ੍ਹਾਂ ਕੱਢਣ ਡਹਿ ਪਿਆ।

"ਐਮੇਂ ਵੱਡੇ ਰਾਜਪੂਤ ਜੱਟ ਬਣੀ ਫਿਰਦੇ ਆ। ਜੱਟ ਤਾਂ ਬਸ ਜੱਟ ਹੁੰਦਾ।...ਗੱਲ ਸੁਣ ਕੁੜੀਏ! ਐਮੇਂ ਨਾ ਕੰਜਰਾਂ ਦੀਆਂ ਗੱਲਾਂ ਸੁਣਿਆ ਕਰ। ਹੈਗਾ ਤਾਂ ਮੈਂ ਜੱਟੇ ਆਂ। ਮੈਂ ਉਨ੍ਹਾਂ ਮੁੱਛਲਾਂ ਜੇਹਿਆਂ ਤੋਂ ਨ੍ਹੀਂ ਡਰਦਾ। ਉਨ੍ਹਾਂ ਦੀ ਜ਼ਮੀਨ ਦੀ ਝੇਪ ਮੰਨਦਾ।"

ਸੁਹਰੇ ਦੇ ਬੋਲ ਕੁ ਬੋਲ...ਖਾਨਦਾਨ ਦੇ ਬੰਨ੍ਹਣ ਤੇ ਮੇਰੇ ਅੰਦਰਲੀ ਔਰਤ ਦਾ ਟਾਕਰਾ ਹੋਣ ਲੱਗਾ। ਮੈਨੂੰ ਜੋਧਪੁਰ ਦੇ ਪਰਮਾਰਾਂ ਨਾਲ ਨਫ਼ਰਤ ਹੋ ਗੀ।

ਰਾਤ ਨੂੰ ਸੁਤ ਉਣੀਂਦੀ ਹੁੰਦੀ। ਰੌਸ਼ਨੀ ਜਗਮਗਾਂਦੀ। ਮਰਦਊ ਅੱਖਾਂ ਮੇਰੇ ’ਤੇ ਗੱਡੀਆਂ ਜਾਂਦੀਆਂ। ਮੈਂ ਤੁਰ ਪੈਂਦੀ। ਕਿਸੇ ਦੇ ਨਾਲ ਜਾ ਪੈਂਦੀ। ਇਕ ਰਾਤ ਮੈਂ ਆਪਣੇ ਦਿਉਰ ਨਾਲ ਪੈ ਗੀ। ਜਦੇ ਖੱਪ ਪੈ ਗੀ।

“ਡੈਣ ਨੇ ਇਹ ਵੀ ਮੇਰਾ ਮੁੰਡਾ ਖਾ ਲੈਣਾ।” ਸਹੁਰਾ ਕਈ ਦਿਨ ਲੋਹਾ ਲਾਖਾ ਹੋਇਆ ਫਿਰਦਾ ਰਿਹਾ। ਸੱਸ ਮੈਨੂੰ ਮੰਜੇ ’ਤੇ ਪਾ ਗੀ ਸੀ। ਮੈਨੂੰ ਪਤਾ ਨ੍ਹੀਂ ਸੀ ਲੱਗਾ ਕਿ ਕਿਆ ਹੋਇਐ। ਇਹ ਤਾਂ ਅਗਲੇ ਦਿਨ ਸੱਸ ਦੀਆਂ ਝਿੜਕਾਂ ਤੋਂ ਪਤਾ ਲੱਗਾ।

ਦਿਨਾਂ ਵਿਚੇ ਜਗਤ ਸੁੰਹ ਦਾ ਵਿਆਹ ਹੋ ਗਿਆ। ਮੇਰੇ ਨਾਲ ਲਾਗਣਾਂ ਨਾਲੋਂ ਵੀ ਮਾੜਾ ਵਿਹਾਰ ਹੋਇਆ। ਦਿਉਰ ਨੇ ਸੁਰਮਾ ਪਾਣ ਤੱਕ ਦੇ ਸ਼ਗਨ ਕਿਸੇ ਹੋਰ ਤੋਂ ਕਰਾਏ। ਉਹ ਤੇ ਮੈਂ ਔਖੀ ਸੌਖੀ ਨੇ ਝੱਲ ਲੇ। ਪਰ ਬਾਅਦ ਵਿਚ...।

ਜਗਤ ਸੁੰਹ ਦੇ ਘਰੋਂ ਬੜੀ ਬਣ ਠਣ ਕੇ ਰਹਿੰਦੀ। ਗੂੜ੍ਹੀਆਂ ਨਵੀਆਂ ਪੁਸ਼ਾਕਾਂ ਪਾਉਣੀਆਂ। ਹਵੇਲੀ ਮੱਝਾਂ ਚੋਣ ਆਉਣਾ। ਲਪਟਾਂ ਛੱਡਦੀ ਨੇ ਭੱਜੀ ਫਿਰਨਾ। ਮੇਰਾ ਚਿੱਤ ਕਰਨਾ, ਮੈਂ ਵੀ ਮੇਕਅੱਪ ਕਰਾਂ। ਉਦ੍ਹੇ ਆਂਗ ਬਣਾਂ ਫੱਬਾਂ। ਮੈਤੋਂ ਵੀ ਇਤਰ ਫਲੇਲ ਦੀਆਂ ਮਹਿਕਾਂ ਆਣ। ਲੋਕ ਮੈਨੂੰ ਵੀ ਖੜ੍ਹ ਖੜ੍ਹ ਵੇਖਣ। ਵੇਖਣਗੇ ਕਿਉਂ ਨ੍ਹੀਂ। ਮੈਂ ਉਦ੍ਹੇ ਨਾਲੋਂ ਵੱਧ ਸੋਹਣੀ। ਭਰ ਜੁਆਨ। ਇਸ ਰੂਪਾਲੀ ਦੇ ਚਿਹਰੇ ਆਂਗ ਲਾਲ ਦਗ ਦਗ ਕਰਦਾ ਚਿਹਰਾ।

ਰਾਤ ਪੈਂਦੀ। ਮੇਰੀ ਦਰਾਣੀ ਮੇਰੇ ਸਾਮ੍ਹਣੇ ਹੁੰਦੀ। ਮੈਂ ਤੁਰ ਪੈਂਦੀ ਜਾਂ ਪੇਟੀ ਖੋਲ੍ਹ ਲੈਂਦੀ। ਆਪਣਾ ਮੁਕਲਾਵੇ ਆਲਾ ਸੂਟ ਪਾ ਲੈਣਾ। ਡੋਰੀ ਪਰਾਂਦਾ ਲਾਂਦੀ। ਗੋਟੀ ਆਲੀ ਚੁੰਨੀ ਲੈਂਦੀ। ਸੰਦੂਕ ’ਤੇ ਲੱਗੇ ਸ਼ੀਸ਼ੇ ਮੋਹਰੇ ਖੜ੍ਹ ਜਾਂਦੀ। ਅਧੂਰੀ ਹੁੰਦੀ। ਚੁੰਨੀ ਲਾਹ ਕੇ ਪਾਸੇ ਰੱਖ ਦਿੰਦੀ। ਮੇਕਅੱਪ ਕਰਦੀ। ਝਾਂਜਰਾਂ ਪਾਂਦੀ। ਕੰਨਾਂ ਵਿਚ ਕਾਂਟੇ ਤੇ ਗਲੇ ਦਾ ਹਾਰ ਪਾ ਲੈਂਦੀ। ਵਹੁਟੀ ਬਣ ਗਾਉਣ ਲਗਦੀ। ਸੁੱਤੇ ਪਏ ਬੱਚਿਆਂ ਨਾਲ ਲਿਪਟ ਜਾਂਦੀ। ਉਨ੍ਹਾਂ ਨੂੰ ਚੁੰਮਣਾ ਚੱਟਣਾ। ਸ਼ੀਸ਼ੇ ਵਿਚੋਂ ਬਿੱਕਰ ਸੁੰਹ ਦਾ ਝਉਲਾ ਪੈਣਾ। ਉਨ੍ਹੇ ਮੇਰੇ ਅੱਲ ਤੁਰੇ ਆਣਾ। ਕੋਲ ਆ ਕੇ ਅਲੋਪ ਹੋ ਜਾਣਾ। ਬਿੱਕਰ ਦੀ ਜਗ੍ਹਾ ਪਿੰਡ ਦੇ ਕਈ ਬੰਦਿਆਂ ਨੇ ਲੈ ਲੈਣੀ। ਉਨ੍ਹਾਂ ਮੇਰੇ ਦੁਆਲੇ ਘੇਰਾ ਪਾ ਲੈਣਾ। ਹੱਸਣ ਲੱਗ ਪੈਣਾ। ਮੈਂ ਹੱਸਣ ਲੱਗਣਾ ਤਾਂ ਤਾਕੀ ਕੋਲ ਸਹੁਰਾ ਖੜ੍ਹਾ ਹੋਣਾ। ਮੈਂ ਡਰ ਜਾਣਾ। ਮੂੰਹ ਗੋਡਿਆਂ ਵਿਚ ਦੇ ਲੈਣਾ।...ਮੂੰਹ ਚੁੱਕਣਾ। ਨਾ ਸਹੁਰਾ ਹੋਣਾ ਤੇ ਨਾ ਪਿੰਡ ਦੇ ਮੁੰਡੇ। ਮੈਂ ਉੱਠ ਕੇ ਤਾਕੀ ਬੰਦ ਕਰਨੀ। ਰੋਣ ਲੱਗ ਪੈਣਾ।

ਹਵੇਲੀ ਕੋਲੋਂ ਖੇਤਾਂ ਨੂੰ ਰਾਹ ਜਾਂਦਾ ਸੀ। ਪਿੰਡ ਦੀਆਂ ਕੁੜੀਆਂ ਵਹੁਟੀਆਂ ਨੇ ਉਧਰੋਂ ਅੰਦਰ ਬਾਹਰ ਜਾਣਾ ਹੁੰਦਾ ਸੀ। ਮੈਂ ਉਨ੍ਹਾਂ ਦੇ ਪਾਏ ਲੀੜਿਆਂ ਅੱਲ ਵੇਖਦੀ। ਉਨ੍ਹਾਂ ਦੀਆਂ ਟਿਚਰਾਂ ਹਾਸਿਆਂ ਵਿਚ ਗੁਆਚ ਜਾਂਦੀ। ਰਾਤ ਪੈਂਦੀ। ਪੇਟੀ ਖੁੱਲ੍ਹ ਜਾਂਦੀ।...ਦੰਦਾਂ ਨੂੰ ਦੰਦਾਸਾ ਮਲਣ ਲਗਣਾ ਜਾਂ ਸੁਰਮਾ ਪਾਣ ਲੱਗਣਾ ਤਾਂ ਡਰ ਜਾਣਾ।

ਇਕ ਵਾਰ ਮੈਤੋਂ ਰਿਹਾ ਨਾ ਗਿਆ। ਮੈਂ ਬਣ ਫੱਬ ਕੇ ਬੈਠੀ ਸੀ। ਦੰਦਾਸਾ ਵੀ ਮਲ ਲਿਆ ਸੀ ਤੇ ਅੱਖਾਂ ਵਿਚ ਸੁਰਮਾ ਵੀ ਪਾ ਲਿਆ ਸੀ। ਤੜਕਾ ਹੋਇਆ ਤਾਂ

ਸਹੁਰੇ ਦੀ ਡਾਂਗ ਉਲਰਦੀ ਦਿਖੀ।

"ਹੈਂਅ! ਰੰਡੀ ਹੋ ਕੇ ਸੁਹਾਗਣਾਂ ਆਲੇ ਕਾਰ ਵਿਹਾਰ ਕਰਦੀ ਆ।"

ਪਿੰਡ ਦੇ ਬੁੜ੍ਹੇ ਬੁੜ੍ਹੀਆਂ ਨੇ ਦੰਦਾਂ ਵਿਚ ਉਂਗਲਾਂ ਲੈ ਲਈਆਂ। ਮੈਂ ਕਿੰਨੇ ਸਾਰੇ ਚਿਹਰਿਆਂ ਨੂੰ ਦੇਖ ਕੇ ਘਬਰਾ ਗਈ ਸੀ। ਦਰਵਾਜ਼ਾ ਖੋਲ੍ਹਿਆ ਤਾਂ ਤਾਕੀ ਕੋਲ ਕੋਈ ਨਹੀਂ ਸੀ। ਮੈਂ ਜਲਦੀ ਜਲਦੀ ਕੱਪੜੇ ਤੇ ਗਹਿਣੇ ਲਾਹੇ। ਅੱਖਾਂ 'ਚ ਪਾਣੀ ਦੇ ਛਿੱਟੇ ਮਾਰ ਮਾਰ ਕੇ ਸੁਰਮਾ ਕੱਢਿਆ। ਬੁੱਲ੍ਹਾਂ ਨੂੰ ਧੋਤਾ। ਦੰਦਾਂ ਨੂੰ ਕੋਲੇ ਨਾ' ਕਾਲਾ ਪੀਲਾ ਕੀਤਾ। ਪਹਿਲਾਂ ਤਾਂ ਮੇਰਾ ਚਿੱਤ ਕੀਤਾ, ਰਹਿਣ ਦਿਆਂ। ਆਪਣੀ ਰੀਝ ਪੂਰੀ ਕਰਾਂ। ਮੇਰਾ ਕੋਈ ਮਰਦ ਹੋਵੇ। ਬਗ਼ਾਵਤ ਕਰ ਦੇਮਾਂ। ਤੋੜ ਦੇਮਾਂ ਇਹ ਸਭ ਜੋਧਪੁਰ ਦੇ ਪਰਮਾਰ ਖਾਨਦਾਨ ਦੀਆਂ ਰੀਤਾਂ। ਅਪਣੇ ਮਨ ਭਾਂਦੇ ਕੱਪੜੇ ਪਾਮਾਂ। ਮਨ ਭਾਂਦਾ ਖਾਮਾਂ। ਪਰ ਇਹ ਤਾਂ ਸ਼ੇਖ ਚਿਲੀ ਦੇ ਸੁਪਨੇ ਸਨ।

ਚਾਹੇ ਦਰਾਣੀ ਸੀ ਤੇ ਚਾਹੇ ਫਿਰਨੀ ਵਿਚੋਂ ਲੰਘਣ ਆਲੀਆਂ ਹੋਰ ਔਰਤਾਂ। ਮੈਂ ਉਨ੍ਹਾਂ ਦੇ ਮੱਥੇ ਨਾ ਲੱਗਣ ਦੀ ਕੋਸ਼ਿਸ਼ ਕਰਦੀ। ਉਨ੍ਹਾਂ ਨੂੰ ਵੇਖ ਕੇ ਅੰਦਰ ਲੁਕ ਜਾਂਦੀ। ਕੱਪੜਿਆਂ ਵਿਚ ਮੂੰਹ ਦੇ ਕੇ ਰੋਣ ਲੱਗ ਪੈਂਦੀ। ਮਨ ਉਚਾਟ ਹੋ ਜਾਂਦਾ। ਗਹਿਣੇ ਗੱਟੇ ਤੇ ਕੱਪੜੇ ਪਾਂਦੀ ਰਹਿੰਦੀ ਤੇ ਲਾਂਹਦੀ ਰਹਿੰਦੀ। ਚੁੱਪ ਕਰਦੀ ਤਾਂ ਕਰੀ ਰਹਿੰਦੀ। ਉਦੋਂ ਮੇਰੇ ਕੋਲ ਦੋ ਰਾਹ ਸਨ। ਕਿਸੇ ਨਾਲ ਭੱਜ ਜਾਮਾਂ ਜਾਂ...। ਮੈਂ ਸੱਚਮੁੱਚ ਪਾਗਲ ਹੋ ਗੀ ਸੀ। ਸੁੱਤੀ ਪਈ ਉਠ ਕੇ ਤੁਰ ਪੈਣ ਦੀ ਬਿਮਾਰੀ ਵਧੀ ਤਾਂ ਸੱਸ ਮੇਰੇ ਕੋਲ ਸੌਣ ਲੱਗ ਗੀ ਸੀ। ਉਹ ਮੋੜ ਕੇ ਲੈ ਆਂਦੀ। ਮੇਰੇ ਘਰ ਬਦਰੂਹਾਂ ਦਾ ਵਾਸ ਹੋ ਗਿਆ। ਘਰ ਵਿਚ ਪਏ ਸਮਾਨ ਨੂੰ ਅੱਗ ਲੱਗ ਜਾਣੀ। ਪੇਟੀ ਨੂੰ ਜਿੰਦਾ ਲੱਗਾ ਹੋਣਾ। ਚਾਬੀ ਮੇਰੇ ਬੋਝੇ ਹੋਣੀ। ਪੇਟੀ ਵਿਚਲੇ ਕੱਪੜੇ ਸੜ ਜਾਣੇ ਜਾਂ ਕੱਟੇ ਹੋਏ ਹੋਣੇ।

ਨੱਥਾ ਸੁੰਹ ਪਰਮਾਰ ਦੀ ਨੂੰਹ ਨੂੰ ਓਪਰੀ ਕਸਰ ਹੋਣ ਦਾ ਪਿੰਡ ਵਿਚ ਰੌਲਾ ਪੈ ਗਿਆ। ਲੋਕ ਮੈਤੋਂ ਡਰਨ ਲੱਗੇ।

"ਇਹ ਤਾਂ ਮਨਹੂਸ ਐ, ਡੈਣ ਆ। ਇਦ੍ਹੇ ਮੱਥੇ ਨਾ ਲੱਗਿਓ।" ਮਾਵਾਂ ਬੱਚਿਆਂ ਨੂੰ ਮੈਤੋਂ ਲੁਕਾ ਲੈਂਦੀਆਂ।

ਮੇਰੀ ਦਰਾਣੀ ਦੇ ਕੱਪੜਿਆਂ 'ਤੇ ਵੀ ਕਰੋਪੀ ਪੈ ਗਈ। ਉਨ੍ਹੇ ਕੱਪੜੇ ਧੋ ਕੇ ਤਾਰ 'ਤੇ ਸੁਕਣੇ ਪਾਣੇ, ਗੈਬ ਹੋ ਜਾਣੇ ਤੇ ਕਦੇ ਕੱਟੇ ਜਾਣੇ ਪਰ ਇਲਜ਼ਾਮ ਮੈਨੂੰ ਆਣ ਲੱਗੇ। ਜਿੱਦਾਂ ਮੈਂ ਉਦ੍ਹੇ ਕੱਪੜੇ ਖੇਹ ਖ਼ਰਾਬ ਕਰਦੀ ਹੋਮਾਂ। ਉਨ੍ਹੇ ਹਵੇਲੀ ਆਣਾ ਛੱਡ 'ਤਾ। ਮੈਨੂੰ ਆਪ ਦੇ ਘਰ ਵੜਨ ਨਾ ਦਿੰਦੀ। ਉਨ੍ਹੇ ਦੋ ਨਿਆਣੇ ਜੰਮੇ। ਜੇਠਾ ਜੋਗਿੰਦਰ ਸੀ। ਜੋਗਿੰਦਰ ਤੋਂ ਬਾਅਦ ਬਲਜਿੰਦਰ ਹੋਈ। ਮੈਨੂੰ ਨੇੜੇ ਨ੍ਹੀਂ ਢੁੱਕਣ ਦਿੱਤਾ। ਕਈ ਸਾਲ ਨਿਆਣਿਆਂ ਨੇ ਮੈਨੂੰ ਦੇਖਣ ਸਾਰ ਹੀ ਭੱਜ ਜਾਣਾ। ਮੇਰੇ ਇਕ ਚੜ੍ਹਨੀ ਇਕ ਉਤਰਨੀ। ਮੇਰੇ ਨਿਆਣਿਆਂ ਨੂੰ ਬੁਲਾਣਾ ਨਾ। ਮੈਂ ਹੈਰਾਨ ਸੀ। ਉਹ ਲੋਕ ਮੇਰੇ ਦੁਸ਼ਮਣ ਕਿਉਂ ਬਣ ਬੈਠੇ। ਕੱਪੜਿਆਂ ਦਾ ਤਾਂ ਮੇਰਾ ਵੱਧ ਨੁਕਸਾਨ ਹੋਇਆ। ਮਾਪਿਆਂ ਨੇ ਨਵੇਂ ਨਕੋਰ ਵਧੀਆ ਸੂਟ ਦੇਣੇ। ਉਨ੍ਹਾਂ ਦਾ ਗਾਇਬ ਹੋਣਾ ਜਾਂ ਕੱਟਣ ਬਾਰੇ ਪਤਾ ਨਾ ਲੱਗਣਾ। ਆਹ ਜਿਹੜੀ ਰੂਪਾਲੀ ਪਈ ਆ। ਇਹ ਨ੍ਹੀਂ

ਮੰਨਦੀ ਇਨ੍ਹਾਂ ਗੱਲਾਂ ਨੂੰ। ਕਹੂਗੀ–

"ਮਾਂ ਜੀ! ਕੱਪੜਿਆਂ ਨੂੰ ਕੱਟਦੇ ਵੀ ਤੁਸੀਂ ਸੀ ਤੇ ਅੱਗ ਵੀ ਤੁਸੀਂ ਲਾਂਦੇ ਸੀ। ਰੀਝਾਂ ਜੂ ਦੱਬੀਆਂ ਰੈ ਗੀਆਂ ਸੀ।"

ਮੈਂ ਇਹਦੀ ਵੱਡੀ ਪੜ੍ਹਾਕੂ ਦੀ ਗੱਲ ਸੁਣ ਕੇ ਬੜੀ ਹੈਰਾਨ ਹੋਈ। ਬਈ ਦੱਸ ਮੈਂ ਆਪਣਿਆਂ ਕੱਪੜਿਆਂ ਨੂੰ ਕਾਹਨੂੰ ਅੱਗ ਲਾਣੀ ਆ। ਇਹ ਤੇ ਭਲਾ ਹੋਵੇ ਮੇਰੀ ਸੱਸ ਦਾ। ਵਿਚਾਰੀ ਮੈਨੂੰ ਸੰਤਾਂ ਕੋਲ ਲੈ ਕੇ ਫਿਰਦੀ ਰਹੀ। ਕਿਤਿਓਂ ਆਰਾਮ ਆ ਜਾਣਾ ਕਿਤਿਓਂ ਨਾ ਆਉਣਾ। ਪੰਜੀਂ ਛੇਈਂ ਮਹੀਨੀਂ ਫੇਰ ਦੌਰਾ ਪੈ ਜਾਣਾ। ਮੈਨੂੰ ਖੇਡ ਚੜ੍ਹਦੀ ਹੁੰਦੀ ਸੀ। ਸਾਧਾਂ ਨੇ ਚਿਮਟਿਆਂ ਨਾਲ ਕੁੱਟਣਾ। ਮੈਂ ਪੰਦਰ੍ਹਾਂ ਵੀਹ ਬੰਦਿਆਂ ਕੋਲੋਂ ਛੁਟ ਛੁਟ ਭੱਜਣਾ। ਪਤਾ ਨ੍ਹੀਂ ਮੇਰੇ ਵਿਚ ਐਨਾ ਜ਼ੋਰ ਕਿੱਥੋਂ ਆ ਜਾਣਾ। ਮੇਰੇ ਮਾਪਿਆਂ ਨੇ ਮੇਰਾ ਬਥੇਰਾ ਇਲਾਜ ਕਰਾਇਆ। ਜਦੋਂ ਮੇਰਾ ਬੜਾ ਪੁੱਤ ਬਲਵਿੰਦਰ ਦਸਮੀਂ ਕਰ ਗਿਆ ਤਾਂ ਜਾ ਕੇ ਜਿੰਨ ਜਨੌਰਾਂ ਤੋਂ ਖਲਾਸੀ ਹੋਈ। ਜੇ ਅੱਜ ਉਹ ਜੀਉਂਦਾ ਹੁੰਦਾ, ਇਹਨੂੰ ਦਸਦਾ ਵੱਡੀ ਸੈਂਸਦਾਨ ਨੂੰ। ਇ੍ਹਦੇ ਪਿਓ ਨੂੰ ਪੁੱਛੇ। ਉਹ ਕਹੇਗਾ–

"ਐਮੇਂ ਬੁੜ੍ਹੀ ਪਖੰਡ ਕਰਦੀ ਸੀ।"

ਇਦ੍ਹੇ ਪਿਓ ਨੇ ਤਾਂ ਅੱਤ ਚੁੱਕੀ ਪਈ ਆ। ਜਿੱਦਣ ਦੀ ਰੁਪਾਲੀ ਨੇ ਦੀਦਾਰ ਨਾਲ ਵਿਆਹ ਕਰਾਉਣ ਦੀ ਗੱਲ ਕੀਤੀ ਆ। ਸਾਨੂੰ ਦੋਵਾਂ ਨੂੰ ਵੱਢਣ ਨੂੰ ਫਿਰਦੇ। ਅੱਜ ਕਿਤੇ ਹੁੰਦਾ ਮੇਰਾ ਬਲਵਿੰਦਰ ਪੁੱਤ। ਉਦ੍ਹੇ ਅਰਗੇ ਬੀਬੇ ਮੁੰਡੇ ਕਿਤੇ ਘਰ ਘਰ ਜੰਮਣੇ ਆ? ਉਹ ਪੜ੍ਹਨ ਨੂੰ ਬੜਾ ਹੁਸ਼ਿਆਰ ਸੀ। ਦਸਵੀਂ 'ਚੋਂ ਢੇਰ ਸਾਰੇ ਨੰਬਰ ਲਏ ਸੀ। ਜਦੋਂ ਤਕ ਪੜ੍ਹਿਆ, ਸਰਕਾਰ ਵਜੀਫ਼ਾ ਦਿੰਦੀ ਰਈ। ਸੁਖ ਨਾਲ ਐਸ.ਡੀ.ਓ. ਲੱਗ ਗਿਆ ਸੀ। ਘਰ ਵਿਚ ਲਹਿਰਾਂ ਬਹਿਰਾਂ ਲਿਆਣ ਆਲਾ ਉਹੀ ਆ।

"ਕਰਤਾਰੋ ! ਘਰ ਆ ਜੋ। ਬਲਵਿੰਦਰ ਦੇ ਅਫ਼ਸਰ ਯਾਰ ਆਣਗੇ। ਕੀ ਕਹਿਣਗੇ?" ਸਹੁਰਾ ਮੈਮੋਠਗਣਾ ਬਣ ਕੇ ਬੋਲਿਆ ਸੀ।

ਮੈਂ ਚੁੱਪ ਰਹੀ ਸੀ। ਦੇਰ ਦਰਾਣੀ ਨੇ ਦੂਏ ਤੀਏ ਦਿਨ ਘਰ ਆ ਬ੍ਹੈਣਾ। ਮੁੰਡਿਆਂ ਨੂੰ ਘਰ ਅੱਲ ਖਿੱਚਣਾ। ਹੂੰ ! ਆਪਣਿਆਂ ਦਾ ਹੇਜ ਜਾਗ ਪਿਆ ਸੀ। ਉਨ੍ਹਾਂ ਦੇ ਦੋਨੋਂ ਮੁੰਡਾ ਕੁੜੀ ਕਾਲੇਜ ਪੜ੍ਹਦੇ ਸੀ। ਮੇਰੇ ਪੁੱਤ ਕੋਲ ਪੜ੍ਹਨ ਆ ਜਾਣਾ। ਆਪਣੇ ਬਣ ਬਣ ਦੱਸਣਾ। ਝੂਠੇ ਕਿਤੋਂ ਦੇ।

"ਵੀਰ ਜੀ ! ਘਰ ਚੱਲੋ ! ਮੁਸ਼ਕ ਵਿਚ ਬੈਠੇ ਰਹਿੰਨੇ ਓ।" ਬਲਜਿੰਦਰ ਨਖ਼ਰੋ ਆਪਣੇ ਮਤਲਬ ਲਈ ਮੇਰੇ ਪੁੱਤ ਨੂੰ ਵੀਰ ਜੀ–ਵੀਰ ਜੀ ਕਹਿੰਦੀ ਫਿਰਦੀ।

ਮੈਂ ਤਾਂ ਉਨ੍ਹਾਂ ਤੋਂ ਤੰਗ ਆ ਗੀ ਸੀ। ਹਾਰ ਕੇ ਜੀ ਮੇਰੇ ਪੁੱਤ ਨੇ ਸਰਕਾਰੀ ਕੁਆਟਰ ਲੈ ਲਿਆ। ਨਖ਼ਸਮਿਆਂ ਦਾ ਖੈੜ੍ਹਾ ਛੁੱਟਿਆ ਤਾਂ ਸ਼ੁਕਰ ਕੀਤਾ। ਚਾਰ ਪੰਜ ਸਾਲ ਪੁੱਤ ਨੇ ਬਥੇਰਾ ਪੈਸਾ ਕਮਾਇਆ। ਸਹੁਰੇ ਤੋਂ ਜ਼ਮੀਨ ਦਾ ਹਿੱਸਾ ਲਿਆ। ਪਿੰਡ ਕੋਠੀ ਬਣਵਾਈ। ਕੋਠੀ ਵਿਚ ਜਾ ਕੇ ਬਲਵਿੰਦਰ ਦਾ ਚਰਨਜੀਤ ਕੌਰ ਨਾਲ ਵਿਆਹ ਕੀਤਾ। ਮੈਂ ਉਨ੍ਹਾਂ ਨੂੰ ਵਿਆਹ ਵਿਚ ਸੱਦਣਾ ਨ੍ਹੀਂ ਸੀ ਚਾਹੁੰਦੀ। ਮਜ਼ਬੂਰੀ ਨੂੰ

ਸੱਦਣੇ ਪੈ ਗੇ। ਪਰ ਮੈਂ ਚੌਧਰ ਨ੍ਹੀਂ ਕਰਨ ਦਿੱਤੀ। ਪਿਓ ਦੀ ਮਿਲਣੀ ਬਲਵਿੰਦਰ ਦੇ ਮਾਸੜ ਕੋਲੋਂ ਕਰਾਈ। ਮਾਰ ਕਿਤੇ ਜਗਤੇ ਨੂੰ ਨ੍ਹੇਰਨੀਆਂ ਆਣ।

"ਏਸ ਤੀਮੀਂ ਨੇ ਸਾਨੂੰ ਜੀਂਦੇ ਜੀਅ ਮਾਰ 'ਤਾ ਓਏ।" ਪਿਓ ਪੁੱਤ ਬੜਾ ਤੜਫ਼ੇ। ਬੁੜ੍ਹੇ ਨੇ ਆਪਣੀ ਔਲਾਦ ਦੀਆਂ, ਖਾਨਦਾਨ ਦੀਆਂ ਬੜੀਆਂ ਬੜ੍ਹਕਾਂ ਮਾਰੀਆ। ਪਰ ਮੈਂ ਨ੍ਹੀਂ ਮਾੜਾ ਵੀ ਬਿੱਧਿਆ। ਵਿਆਹ ਤੋਂ ਜਲਦੀ ਬਾਅਦ ਦੋ ਤਿੰਨ ਮਹੀਨੇ ਮਗਰੋਂ ਬੁੜ੍ਹਾ ਬੁੜ੍ਹੀ ਮਰਗੇ। ਪਹਿਲਾਂ ਸੱਸ ਮਰੀ। ਮੈਂ ਬੜਾ ਈ ਰੋਈ ਪਰ ਉਸ ਵੱਡੇ ਪਰਮਾਰ ਦੇ ਮਰਨ 'ਤੇ ਮੇਰੀ ਦੇਹ 'ਤੇ ਕੋਈ ਅਸਰ ਨਾ ਹੋਇਆ।

ਘਰ ਵਿਚ ਚਰਨਜੀਤ ਦੇ ਆਣ ਨਾ' ਰੌਣਕ ਲੱਗ ਗੀ ਸੀ। ਓਦਾਂ ਵੀ ਘਰ 'ਚ ਬਥੇਰੀ ਸੁਰੱਗੀ ਸੀ। ਬਹਾਦਰ ਪੜ੍ਹਨ ਚਲਿਆ ਜਾਂਦਾ। ਬਲਵਿੰਦਰ ਡੀਟੀ 'ਤੇ। ਅਸੀਂ ਨੂੰਹ ਸੱਸ ਘਰੇ ਮੌਜਾਂ ਕਰਦੀਆਂ। ਮਨ ਭਾਂਦਾ ਖਾਂਦੀਆਂ। ਪਹਿਨਣ ਵੇਲੇ ਮੈਂ ਵਿਧਵਾ ਹੋ ਕੇ ਰਹਿ ਜਾਂਦੀ। ਮੈਂ ਫੇਰ ਭਟਕ ਗੀ ਸੀ। ਵਹੁਟੀ ਆਂਗ ਬਣ ਫੱਬ ਕੇ ਰਹਿਣ ਨੂੰ ਚਿੱਤ ਕਰਨ ਲੱਗਾ। ਚਰਨਜੀਤ ਆਲੇ ਹਾਰ ਸ਼ਿੰਗਾਰ ਤੇ ਚੋਲ੍ਹ ਮੋਲ ਕਰਨ ਨੂੰ ਚਿੱਤ ਕਾਲ੍ਹਾ ਪੈ ਜਾਂਦਾ। ਨਾਲੇ ਕਿਹੜਾ ਸਹੁਰਾ ਜੀਂਦਾ ਸੀ। ਮੈਂ ਇਕ ਦੋ ਵਾਰ ਮਨ ਆਈ ਕੀਤੀ ਵੀ ਪਰ ਬਹਾਦਰ ਕੀ ਸਾਰੇ ਔਖੇ ਹੋਈ ਫਿਰਨ। ਜਲਦੀ ਹੀ ਪਤਾ ਲੱਗ ਗਿਆ ਕਿ ਸਾਰਾ ਦੇਸ਼ ਹੀ ਸਹੁਰਿਆਂ ਦਾ ਹੈ। ਇਕ ਨੱਥਾ ਸਿੰਘ ਪਰਮਾਰ ਦੇ ਮਰਨ ਨਾ' ਕੀ ਫ਼ਰਕ ਪੈਂਦਾ। ਬੰਦਾ ਕਿੱਥੇ ਡੁੱਬ ਮਰੇ। ਜ਼ਨਾਨੀ ਆਹ ਨਾ ਕਰੇ। ਉਹ ਨਾ ਕਰੇ। ਇੱਦਾਂ ਨਾ ਚੱਲੇ। ਓਦਾਂ ਨਾ ਦੇਖੇ। ਔਰਤ ਨਾ ਹੋਈ ਮੋਮ ਦਾ ਨੱਕ ਹੋ ਗਿਆ। ਜਿੱਧਰ ਚਾਹਿਆ ਮੋੜ ਲਿਆ। ਮੇਰਾ ਚਿੱਤ ਕਰਦੇ, ਕੋਠੇ ਚੜ੍ਹਕੇ ਰੌਲਾ ਪਾਮਾਂ। ਕਹਾਂ ਲੋਕੋ ਮੈਨੂੰ ਜੀਣ ਦਿਓ। ਮੈਂ ਜੀਣਾ ਚਾਹੁੰਦੀ ਆਂ। ਨਾ ਮੈਂ ਕੁਸ਼ ਕਹਿ ਸਕੀ। ਨਾ ਮੇਰੀ ਰੀਝ ਪੂਰੀ ਹੋਈ।

ਚਰਨਜੀਤ ਦੇ ਸਾਲ ਬਾਅਦ ਕਾਕੇ ਨੇ ਜਨਮ ਲਿਆ। ਮੈਂ ਤਾਂ ਫੁੱਲੀ ਨਾ ਸਮਾਈ। ਸਾਡੇ ਤਾਂ ਵਿਹੜੇ ਨੂੰ ਭਾਗ ਲੱਗ ਗੇ ਸੀ ਪਰ ਇਕ ਨਾਲ ਦੁੱਖ ਵੀ ਹੋਇਆ। ਡਾਕਟਰਾਂ ਨੇ 'ਗਾਂਹ ਨਿਆਣਾ ਨ੍ਹੀਂ ਹੋ ਸਕਦਾ' ਕਹਿ ਕੇ ਸਾਰੇ ਟੱਬਰ ਨੂੰ ਦੁਖੀ ਕੀਤਾ ਸੀ ਪਰ ਕਾਕੇ ਦੀ ਖ਼ੁਸ਼ੀ ਨੇ ਡਾਕਟਰਾਂ ਦੀ ਇਹ ਗੱਲ ਭੁਲਾ 'ਤੀ ਸੀ। ਐਮੇਂ ਕਹਾਂ ਬਲਵਿੰਦਰ ਨੇ ਮੈਨੂੰ ਬਹੁਤੇ ਦੁੱਖ ਭੁਲਾ ਤੇ ਸਨ। ਦੋ ਤਿੰਨ ਸਾਲ ਘਰ ਵਿਚ ਖ਼ੂਬ ਰੌਣਕਾਂ ਰਹੀਆਂ। ਕਾਕਾ ਨੱਠਾ ਭੱਜਾ ਫਿਰਦਾ। ਦਾਦੀ ਪੋਤਾ ਖੇਡਦੇ ਰਹਿੰਦੇ।

ਰੂਪਾਲੀ ਨੇ ਹਉਕਾ ਲਿਆ...ਖਰਿਆ ਮੈਂ।

ਛੁੱਟੀ ਆਲਾ ਦਿਨ ਸੀ। ਠੰਢ ਉੱਠਣ ਦਾ ਨਾਂ ਨ੍ਹੀਂ ਸੀ ਲੈਣ ਦੇ ਰਹੀ। ਮੈਂ ਤਾਂ ਰਜਾਈ ਵਿਚੇ ਬੈਠੀ ਰਹੀ। ਬਹੂ ਤੇ ਮੁੰਡਾ ਉੱਠੇ ਤਾਂ ਨਾਣ੍ਹ ਦੀ ਤਿਆਰੀ ਕਰਨ ਲੱਗੇ। ਬਹੂ ਨੇ ਪਾਣੀ ਗਰਮ ਕਰਨ ਲਈ ਟੱਬ 'ਚ ਰੌਡ ਲਾਤੀ, ਤੇ ਆਪ ਦੋਨੋਂ ਬੁਰਸ਼ ਕਰਨ ਲੱਗ ਪਏ। ਕੋਲ ਕਾਕਾ ਖੇਡਦਾ ਪਿਆ ਸੀ। ਉਹ ਖੇਡਦਾ ਖੇਡਦਾ ਗਰਮ ਪਾਣੀ ਆਲੇ ਟੱਬ 'ਚ ਜਾ ਪਿਆ। ਚੀਕ ਚਿਹਾੜਾ ਪੈ ਗਿਆ ਸੀ। ਕਾਕਾ ਮਿੰਟਾਂ ਵਿਚੇ ਲੂਹਿਆ ਗਿਆ ਸੀ। ਹਸਪਤਾਲ ਆਲਿਆਂ ਦੇ ਤਾਂ ਐਮੇਂ ਪੈਸੇ ਦੇਣੇ ਸੀ। ਸ਼ਾਮ ਨੂੰ

ਡਾਕਟਰਾਂ ਨੇ ਜਵਾਬ ਦੇ ’ਤਾ ਸੀ।

ਬਲਵਿੰਦਰ ਤੋਂ ਕਾਕੇ ਦਾ ਮੁੱਕਣਾ ਸਹਾਰਿਆ ਨਾ ਗਿਆ। ਉਹ ਖ਼ੁਦ ਨੂੰ ਇਸ ਕਹਿਰ ਦਾ ਦੋਸ਼ੀ ਮੰਨਣ ਲੱਗ ਪਿਆ ਸੀ। ਮੈਂ ਬਥੇਰਾ ਸਮਝਾਇਆ ਕਿ ਹੋਣੀ ਨੂੰ ਕੋਈ ਨ੍ਹੀਂ ਟਾਲ ਸਕਦਾ ਪਰ ਉਨ੍ਹੇ ਦਿਲ ’ਤੇ ਲਾ ਲੀ ਸੀ। ਉਨੂੰ ਕਹਿੰਦੇ ਵੀ ਕੀ ? ਅਗਾਂਹ ਬੱਚਾ ਹੋਣ ਦਾ ਹੌਂਸਲਾ ਵੀ ਨਹੀਂ ਦਿੱਤਾ ਜਾ ਸਕਦਾ ਸੀ। ਬਸ ਉਸ ਦਿਨ ਤੋਂ ਬਾਅਦ ਮੇਰਾ ਪੁੱਤ ਟੁੱਟ ਗਿਆ। ਨਾ ਖਾਣ ਪੀਣ ਦੀ ਸੁਧ, ਨਾ ਨੌਕਰੀ ਦਾ ਖ਼ਿਆਲ। ਆਪਣੇ ਆਪ ਵਿਚ ਤੁਰਿਆ ਫਿਰਦਾ। ਸੁਭਾਅ ਚਿੜਚਿੜਾ ਹੋ ਗਿਆ। ਕਿਸੇ ਨੂੰ ਘੱਟ ਈ ਬੁਲ੍ਹਾਂਦਾ। ਚਰਨਜੀਤ ਦਾ ਕੁਸ਼ ਪਤਾ ਹੀ ਨ੍ਹੀਂ ਲੱਗ ਰਿਹਾ ਸੀ। ਉਹ ਵੀ ਪਹਿਲੇ ਆਲੀ ਬਹੂ ਨਾ ਰਹੀ।

ਹੱਸਦਾ ਖੇਡਦਾ ਘਰ ਉੱਜੜ ਗਿਆ ਸੀ।

ਚਰਨਜੀਤ ਨੂੰ ਬੜੇ ਚਾਅ ਲਾਡ ਨਾਲ ਰੱਖਿਆ ਸੀ। ਮੇਰਾ ਕਦੇ ਸੱਸ ਬਣਨ ਨੂੰ ਮਨ ਕਾਲ੍ਹਾ ਪੈਂਦਾ ਤਾਂ ਵੀ ਆਪਣੇ ਅੰਦਰਲੀ ਸੱਸ ਨੂੰ ਦਬਾ ਦਿੰਦੀ ਪਰ ਚਰਨਜੀਤ ਤਾਂ ਨੂੰਹ ਬਣੀ ਬੈਠੀ ਸੀ।

“ਦੇਖ ਮਾਤਾ ! ਬੰਦੇ ਮੇਰੇ ਦੀ ਕਮਾਈ। ਨਾਲੇ ਛੋਟਾ ਪੈਸਿਆਂ ਦਾ ਕੂੰਡਾ ਕਰੀ ਜਾਂਦੈ। ਨਾਲੇ ਲੋਕਾਂ ਦੀਆਂ ਕੁੜੀਆਂ ਤੋਂ ਜੁੱਤੀਆਂ ਖਾ ਕੇ ਖਾਨਦਾਨ ਦਾ ਨਾਂ ਪਲੀਤ ਕਰੀ ਜਾਂਦੈ।”

“ਪੁੱਤ ! ਉਦ੍ਹਾ ਕੌੜ੍ਹਾ ਪਿਓ ਸਿਰ ’ਤੇ ਆ। ਨਾਲੇ ਭਰਾਵਾਂ ਦਾ ਕੁਛ ਵੰਡਿਐ ਹੁੰਦਾ।” ਮੈਂ ਬਹੂ ਨੂੰ ਪਤਿਆਣਾ ਚਾਹਿਆ।

“ਸਾਰੇ ਉਹਨਾਂ ਨੂੰ ਲੁੱਟੀ ਜਾਂਦੇ ਆ।” ਉਹ ਮੇਰੇ ਨਾਲ ਆਹਢਾ ਲਾਉਣ ਨੂੰ ਤਿਆਰ ਸੀ।

ਮੈਨੂੰ ਬੜਾ ਗੁੱਸਾ ਆਇਆ। ਬਈ ਦੱਸ ਤੈਂਅ ਉਨੂੰ ਪੱਟੋਂ ਪਾੜ ਕੇ ਕੱਢਿਆ। ਮਾਂ ਬਾਪ ਪਹਿਲਾਂ ਲਹੂਰਾਂ ਨਾ’ ਬੱਚੇ ਪਾਲਣ। ਫੇਰ ਨੌਕਰੀ ਲੁਆਣ। ਤੇ ਨੂੰਹਾਂ ਆ ਕੇ ਮਾਲਕ ਬਣ ਜਾਂਦੀਆਂ। ਮੈਂ ਪਹਿਲਾਂ ਝਾੜਨ ਲੱਗੀ ਸੀ। ਫੇਰ ਚੁੱਪ ਹੀ ਰਹੀ। ਉਹ ਤੇ ਕਿਸੇ ਦੀ ਚੁੱਕ ਵਿਚ ਸੀ। ਮਾਪੇ ਵੀ ਸਿਖਾਲੀ ਰੱਖਦੇ। ਦੇਰ ਦਰਾਣੀ ਵੀ ਆਰ ਲਾਈ ਰੱਖਦੇ। ਮੈਤੋਂ ਬਗ਼ੈਰ ਮੇਰਾ ਪੁੱਤ ਕਦਮ ਨ੍ਹੀਂ ਸੀ ਪੁੱਟਦਾ। ਨਾ ਉਹ ਮੈਤੋਂ ਬਗ਼ੈਰ ਜੀਅ ਸਕਦਾ ਸੀ ਤੇ ਨਾ ਹੀ ਮੈਂ ਉਸ ਤੋਂ ਵਗੈਰ।

ਆਹ ਕੁੜੀ ਨ੍ਹੀਂ ਮੰਨਦੀ। ਉਸ ਚਰਨਜੀਤ ਨੇ ਮੇਰੇ ਪੁੱਤ ਨੂੰ ਕਿਸੇ ਸੰਤ ਕੋਲੋਂ ਕੁਸ਼ ਕਰਾ ’ਤਾ। ਡੇਰੇ ਤੁਰੀ ਰਹਿੰਦੀ। ਪਤਾ ਨ੍ਹੀਂ ਚੰਦਰੀ ਨੇ ਕਿਆ ਲਿਆ ਕੇ ਖਲਾ ’ਤਾ। ਪੁੱਤ ਅੱਗੇ ਨਾਲੋਂ ਵੀ ਜਾਂਦਾ ਲੱਗਾ। ਸੁਕ ਕੇ ਤੀਲੇ ਅਰਗਾ ਹੋ ਗਿਆ। ਕੜੀ ਅਰਗਾ ਗੱਭਰੂ। ਬੁੜ ਬੁੜ ਕਰੀਂ ਰੱਖਦਾ। ਕੋਈ ਕਹਿੰਦਾ ਦਿਮਾਗ਼ ਖ਼ਰਾਬ ਹੋ ਗਿਆ।

“ਮੁੰਡੇ ਨੂੰ ਕੁਸ਼ ਖਲਾਇਆ ਲੱਗਦਾ।” ਗੁਆਂਢਣ ਪਿਆਰੀ ਨੇ ਦੱਸਿਆ ਸੀ।

ਉਹ ਤਾਂ ਡੀਟੀ ਵੀ ਨਾ ਜਾਂਦਾ। ਉਦ੍ਹੀ ਹਾਲਤ ਮੈਤੋਂ ਵੇਖੀ ਨਾ ਗਈ। ਹਾਰ ਕੇ ਜੁਦੇ ਕਰ ’ਤੇ ਭਾਈ। ਚੌੜੀ ਹੋ ਕੇ ਬਹਿ ਲੇ !...ਜੋ ਸੋਚਿਆ ਉਹ ਵੀ ਨਾ ਹੋਇਆ।

ਮੁੰਡੇ ਦੀ ਹਾਲਤ ਪਹਿਲਾਂ ਨਾਲੋਂ ਵੀ ਵਿਗੜ ਗਈ। ਉਦ੍ਹੇ ਸਿਰ ਨੂੰ ਕੁਸ਼ ਹੋ ਗਿਆ ਸੀ। ਮੈਂ ਰੋ ਪੈਂਦੀ ਸੀ। ਜਿੰਨੇ ਦੁੱਖਾਂ ਦੈਰ੍ਹਮਾਂ ਨਾਲ ਮੈਂ ਉਨੂੰ ਪਾਲਿਆ, ਮੈਂ ਈ ਜਾਣਦੀ ਆ। ਮੈਂ ਤਾਂ ਗੁਰਦੁਆਰੇ ਜਾ ਕੇ ਸੁਖ ਵੀ ਸੁੱਖੀ ਪਰ...।

ਉਦਣ ਚਾਰ ਵਜੇ ਆਲੀ ਗੱਡੀ ਲੰਘੀ ਤਾਂ ਮੈਂ ਜਾਗ ਪਈ। ਨਾਨ੍ਹ ਲੱਗੀ ਤਾਂ ਰੌਲਾ ਪੈ ਗਿਆ ਸੀ। ਚਰਨਜੀਤ ਦੇ ਵਿਰਲਾਪ ਨੇ ਮੈਨੂੰ ਸੁੰਨ ਕਰ 'ਤਾ ਸੀ। ਕੰਧ ਦੇ ਸਹਾਰੇ ਬਹਿ ਗਈ। ਕਿਸੇ ਨੇ ਪੁੱਤ ਦਾ ਵੱਢਿਆ ਸਿਰ ਮੇਰੀ ਝੋਲੀ ਪਾ 'ਤਾ। ਯਕੀਨ ਨਹੀਂ ਆ ਰਿਹਾ ਸੀ ਕਿ ਮੇਰਾ ਪੁੱਤ ਗੱਡੀ ਥੱਲੇ ਵੱਢਿਆ ਗਿਆ? ਮੈਂ ਉਨੂੰ ਖਿਡਾਣ ਲੱਗ ਪਈ ਸੀ। ਕੋਈ ਸੁਰਤ ਨਈਂ ਸੀ। ਮੈਂ ਦੋ ਮਹੀਨੇ ਮੰਜੀ ਤੋਂ ਨਾ ਉੱਠੀ। ਮੇਰਾ ਤਾਂ ਲੱਕ ਟੁੱਟ ਗਿਆ ਸੀ।

ਮੇਰੀਆਂ ਅੱਖਾਂ ਵਿਚੋਂ ਪਾਣੀ ਦੀਆਂ ਤਤੀਰੀਆਂ ਵਹਿ ਤੁਰੀਆਂ ਨੇ।

ਇਕ ਘੰਟਾ ਹੋ ਗਿਆ ਰੋਂਦੀ ਨੂੰ। ਕੋਈ ਚੁੱਪ ਕਰੌਣ ਆਲਾ ਵੀ ਨ੍ਹੀਂ। ਸਾਰੇ ਨੱਥਾ ਸੁੰਹ ਪਰਮਾਰ ਦੀ ਔਲਾਦ ਨੇ। ਆਹ ਪਈ ਨਾ ਰੁਪਾਲੀ। ਈਦ੍ਹੇ ਵਿਚੋਂ ਮੇਰਾ ਪੁੱਤ ਲੱਭਿਆ ਜਾ ਸਕਦੈ।

ਚਰਨਜੀਤ 'ਕੱਲੀ ਰਹਿ ਗੀ ਸੀ। ਮੈਂ ਉਨੂੰ ਘੁੰਮਦੀ ਫਿਰਦੀ ਨੂੰ ਦੇਖਦੀ ਰਹਿੰਦੀ। ਧਾਅ ਨਿਕਲ ਜਾਂਦੀ। ਮੈਂ ਤੀਹ ਸਾਲ ਪਿੱਛੇ ਚਲੀ ਜਾਂਦੀ। ਚਰਨਜੀਤ ਮੇਰੇ ਵਿਚ ਰਲ ਗੱਡ ਹੋ ਜਾਂਦੀ। ਮੈਨੂੰ ਲਗਦੈ, ਉਹ ਰਾਤ ਨੂੰ ਸੁੱਤੀ ਪਈ ਉਠ ਤੁਰੇਗੀ। ਉਦ੍ਹੇ ਕੱਪੜੇ ਕੱਟੇ ਜਾਣਗੇ। ਓਪਰੀ ਕਸਰ ਹੋ ਜੂਗੀ। ਖੇਡ ਚੜ੍ਹੇਗੀ। ਸਾਧ ਸੰਤ ਵਾਲ ਪੁੱਟਣਗੇ। ਚਿਮਟਿਆਂ ਨਾਲ ਕੁੱਟਣਗੇ। ਮੈਂ ਇਸ ਦ੍ਰਿਸ਼ ਤੋਂ ਘਾਬਰ ਜਾਂਦੀ।

"ਚਰਨਜੀਤ ! ਤੂੰ ਆਪਣੇ ਦੇਰ ਦੇ ਬਹਿ ਜਾਹ।" ਮੇਰਾ ਫ਼ੈਸਲਾ ਸੁਣ ਕੇ ਸਭ ਹੱਕੇ ਬੱਕੇ ਰਹਿ ਗੇ।

ਜੋਧਪੁਰ ਦੇ ਪਰਮਾਰ ਖਾਨਦਾਨ ਦਾ 'ਕੱਠ ਹੋਇਆ ਸੀ। ਪ੍ਰਧਾਨ ਸਰੂਪ ਸਿੰਘ ਸਮੇਤ ਸਾਰਾ ਸ਼ਰੀਕਾ ਸੱਜ ਧੱਜ ਕੇ ਬਹਿ ਗਿਆ। ਨੱਥਾ ਸੁੰਹ ਦੀ ਜਗ੍ਹਾ ਜਗਤ ਸੁੰਹ ਨੇ ਲੈ ਲੀ। ਮੈਂ ਇਕ ਗੱਲੋਂ ਹੈਰਾਨ ਆਂ। ਜਦੋਂ ਕਿਸੇ 'ਤੇ ਭਾਰੀ ਪੈਂਦੀ ਆ। ਇਹ ਲੋਕ ਦੁੱਖਾਂ ਵਿਚ ਨ੍ਹੀਂ ਆਣਗੇ ਪਰ ਆਪਣੀਆਂ ਰਵੈਤਾਂ ਦੀ ਰਾਖੀ ਲਈ ਦੁਹਾਈ ਪਾਣਗੇ। ਪੰਚੈਤਾਂ ਜੋੜਨਗੇ। ਉਸ ਦਿਨ ਵੀ ਇੱਦੇਂ ਹੋਇਆ ਸੀ। ਬਿਨ ਬੁਲਾਈ ਪੰਚੈਤ ਆ ਜੁੜੀ ਸੀ।

"ਮੈਂ ਚਰਨਜੀਤ ਨੂੰ ਬਹਾਦਰ ਦੇ ਬਿਠਾਣ ਦਾ ਫ਼ੈਸਲਾ ਕੀਤਾ।" ਮੈਂ ਪਰ੍ਹਿਆਂ ਨੂੰ ਸਾਫ਼ ਸਾਫ਼ ਕਹਿ 'ਤਾ।

"ਦੇਖ, ਸਰਦਾਰਨੀਏ। ਜੋਧ ਪੁਰ ਦੇ ਪਰਮਾਰ ਖਾਨਦਾਨ ਦੀ ਰਵੈਤ ਨੂੰ ਤੋੜ ਨਾ। ਸਾਡੇ ਬਜ਼ੁਰਗਾਂ ਦੀ ਬਣੀ ਬਣਾਈ ਰਹਿਣ ਦੇ। ਮਾਣ ਮਰਿਯਾਦਾ ਨੂੰ ਚੈਲੰਜ ਨਾ ਕਰ।" ਜਗਤ ਸੁੰਹ ਦੇ ਬੋਲਣ ਦੀ ਹੀ ਦੇਰ ਸੀ, ਪਰ੍ਹਿਆ ਮੇਰੇ ਵਿਰੁੱਧ ਹੋ ਗੀ।

"ਮੈਂ ਚਰਨਜੀਤ ਦੀ ਜਵਾਨੀ ਨੂੰ ਸਾੜਨਾ ਨ੍ਹੀਂ ਚਾਹੁੰਦੀ।"

"ਸੁਣ, ਭਾਈ ਕਰਤਾਰ ਕੌਰੇ। ਦਰਅਸਲ ਅਸੀਂ ਰਾਜਪੂਤ ਘਰਾਣੇ ਦੇ ਲੋਕ

ਆਂ। ਸਾਡੇ ਰਿਵਾਜ਼ ਸੀ, ਜਦੋਂ ਬੰਦਾ ਮਰਦਾ ਤਾਂ ਤੀਮੀਂ ਨਾਲ ਈ ਸਤੀ ਹੋ ਜਾਂਦੀ। ਜੇ ਅੜਦੀ ਤਾਂ ਚੁੱਕ ਕੇ ਬਲ਼ਦੇ ਸਿਵੇ 'ਚ ਸੁੱਟ ਦਿੰਦੇ। ਇਥੇ ਤੱਕ ਪਹੁੰਚਦਿਆਂ ਇਹ ਹੋ ਗਿਆ ਕਿ ਔਰਤ ਸਾੜੀ ਨਹੀਂ ਜਾਏਗੀ ਪਰ ਨਾਲ ਹੀ ਹੋਰ ਥਾਂ ਨਾ ਬਿਠਾਣ ਦਾ ਵੀ ਫ਼ੈਸਲਾ ਹੋਇਆ।" ਪ੍ਰਧਾਨ ਸਰੂਪ ਸੁੰਹ ਨੇ ਮੇਰੇ ਅੱਗ ਲਾ 'ਤੀ ਸੀ। ਤੀਹ ਸਾਲ ਪਹਿਲਾਂ ਵੀ ਇਨ੍ਹੇ ਏਹੀ ਕਹਾਣਾ ਪਾਇਆ ਸੀ। ਮੈਂ ਭੜਕ ਜਾਣਾ ਚਾਹੁੰਦੀ ਸਾਂ। ਪਰ ਉਸ ਆਪਣਾ ਭਾਸ਼ਣ ਜਾਰੀ ਰੱਖਿਆ।

"ਇਹ ਤਾਂ ਭਾਈ ਹੁਣ ਜੇ ਤੂੰ ਕਹਿਣਾ ਨ੍ਹੀਂ ਮੰਨਦੀ ਤਾਂ ਸਾਡੇ ਬਜ਼ੁਰਗਾਂ ਦੀ ਹੇਠੀ ਆ। ਵਡਾਰੂਆਂ ਦੀ ਆਤਮਾ ਦੁਖੀ ਹੋਊ। ਉਹ ਨ੍ਹੀਂ ਫੇ' ਤੈਨੂੰ ਮਾਫ਼ ਕਰਦੇ। ਅੱਗੇ ਤੇਰੇ ਤੇ ਉਨ੍ਹਾਂ ਦੀ ਕਰੋਪੀ ਪਈ ਆ।...ਤੇ ਮਜ਼ਬੂਰਨ ਸਾਨੂੰ ਵੀ ਆਪਣੇ ਸ਼ਰੀਕੇ ਵਿਚੋਂ ਤੈਨੂੰ ਛੇਕਣਾ ਪੈਣਾ।"

ਮੈਂ ਕਹਿਣਾ ਚਾਹੁੰਦੀ ਸਾਂ-ਸਾਰੀ ਉਮਰ ਘੁਟ-ਘੁਟ ਕੇ ਅਜਿਹੇ ਜੀਣ ਨਾਲੋਂ ਸਤੀ ਹੋ ਜਾਣਾ ਬੇਹਤਰ ਏ। ਪਰ ਕਾਂਵਾਂ ਦੀ ਪੰਚੈਤ 'ਚ ਚੱਕੀ ਰਾਹੇ ਨੂੰ ਕੌਣ ਪੁੱਛਦੇ। ਉਨ੍ਹਾਂ ਦਾ ਫ਼ੈਸਲਾ ਪੱਕਾ ਸੀ ਕਿ ਚਰਨਜੀਤ ਬਹਾਦਰ ਦੇ ਨ੍ਹੀਂ ਬੈਠੇਗੀ।

ਮੈਂ ਸਭ ਕੁਸ਼ ਤੋੜਨ ਦਾ ਫ਼ੈਸਲਾ ਕਰ ਚੁੱਕੀ ਸਾਂ। ਉਨ੍ਹਾਂ ਦੀ ਇਕ ਨਾ ਸੁਣੀ। ਮੈਂ ਬਹਾਦਰ ਅੱਗੇ ਗਿੜਗਿੜਾਈ।

"ਮਾਂ ! ਤੂੰ ਤੇ ਕਹਿੰਦੀ ਸੈਂ, ਵੱਡੀ ਭਰਜਾਈ ਮਾਂ ਹੁੰਦੀ ਆ। ਫਿਰ ਮਾਂ ਨਾਲ ਵਿਆਹ...। ਨਹੀਂ...ਨਹੀਂ...।" ਬਹਾਦਰ ਦਾ ਜਵਾਬ ਸੁਣ ਕੇ ਮੇਰੇ ਸੱਤੀਂ ਕੱਪੜੀ ਅੱਗ ਲੱਗ ਗਈ ਸੀ।

ਏਸ ਨਲੈਕ ਪੁੱਤ ਨੇ ਮੇਰੀ ਹੇਠੀ ਕਰਾ 'ਤੀ। ਸ਼ਾਇਦ ਮੈਂ ਜ਼ਿੱਦ ਪੁਗਾ ਲੈਂਦੀ, ਜੇ ਚਰਨਜੀਤ ਪੇਕੀਂ ਨਾ ਚਲੇ ਜਾਂਦੀ। ਜਿਦ੍ਹੀ ਖ਼ਾਤਰ ਨੱਥਾ ਸੁੰਹ ਦੇ ਖਾਨਦਾਨ ਦੀਆਂ ਧੱਜੀਆਂ ਉਡਾਣ ਨੂੰ ਫਿਰਦੀ ਸੀ, ਉਹ ਵੀ ਧੋਖਾ ਦੇ ਗੀ। ਬਦਲਾ ਲੈਣ ਦਾ ਮੌਕਾ ਹੱਥੋਂ ਨਿਕਲ ਗਿਆ। ਬਹੂ ਵੀ ਹੱਥੋਂ ਗਈ ਤੇ ਮੇਰਾ ਪੁੱਤ ਵੀ ਵੱਢਿਆ ਗਿਆ। ਉਦ੍ਹਾ ਧੜ ਤੇ ਸਿਰ...।

"ਹਾਏ ! ਓਏ ਮੇਰੇ ਜਿਗਰ ਦੇ ਟੋਟਿਆ...!"

"ਮਾਂ ਜੀ ! ਕੀ ਹੋਇਆ ?" ਰੂਪਾਲੀ ਮੈਨੂੰ ਚਿੰਬੜ ਗਈ ਆ।

"ਤੁਸੀਂ ਕਿਉਂ ਰੋਂਦੇ ਓਂ ?" ਡਰ ਗਈ ਲਗਦੀ ਆ।

ਮੈਂ ਇਨੂੰ ਕੀ ਦੱਸਾਂ ? ਇਹ ਅਜੇ ਵੈਣਾਂ ਦੀ ਭਾਸ਼ਾ ਨ੍ਹੀਂ ਸਮਝਦੀ। ਜੇ ਸਮਝਦੀ ਹੁੰਦੀ ਤਾਂ ਏਨ੍ਹੇ ਪੁੱਛਣਾ ਨ੍ਹੀਂ ਸੀ। ਇਦ੍ਹੇ ਸਵਾਲ ਦਾ ਜਵਾਬ ਸਮਝਿਆ ਜਾ ਸਕਦੈ। ਦੱਸਿਆ ਨ੍ਹੀਂ ਜਾ ਸਕਦਾ।

"ਇਹ ਕੀ ਕੀਰਨੇ ਪਾਏ ਹੋਏ ਆ। ਕੋਈ ਮਰ ਗਿਆ ਕਿਆ ? ਅਜੇ ਮੈਂ ਜੀਂਦਾ ਬੈਠਾਂ।" ਇਦ੍ਹੇ ਪਿਓ ਨੇ ਫੜੱਕ ਦੇਣੀ ਦਰਵਾਜ਼ਾ ਮਾਰਿਆ ਹੈ।

'ਮਰ ਗਿਆ' ਕਿਮੇਂ ਮੂੰਹ ਫਾੜ ਕੇ ਕਹਿ 'ਤਾ, ਟੁੱਟ ਪੈਣੇ ਨੇ। ਜਿਨ੍ਹਾਂ ਦੇ ਮਰ ਜਾਂਦੇ ਨੇ, ਜਿਨ੍ਹਾਂ ਨੂੰ ਭੁਗਤਣੀਆਂ ਪੈਂਦੀਆਂ, ਉਹੀ ਦੱਸ ਸਕਦੇ ਨੇ ਮਰਨਾ ਕੀ

ਹੁੰਦਾ। ਇਦ੍ਹਾ ਕੋਈ ਮਾਰਿਆ ਨ੍ਹੀਂ ਨਾ। ਘਰ ਆਲਾ ਤਾਂ ਮੇਰਾ ਮਰਿਆ। ਪੁੱਤ ਪੋਤਾ ਮੇਰੇ ਮੇਰੇ। ਇਹ ਤਾਂ ਉਦੋਂ ਵੀ ਡੱਫ ਕੇ ਆਂਦਾ ਸੀ। ਹੁਣ ਵੀ ਰੱਜਿਆ ਪਿਐ। ਉਦੋਂ ਵੀ ਮੇ 'ਨਾ ਇੱਟ ਖੜੱਕਾ ਕਰੀ ਰੱਖਦਾ ਸੀ। ਹੁਣ ਵੀ ਸਰਦਲ 'ਤੇ ਖੜ੍ਹਾ ਗਾਲ੍ਹਾਂ ਕੱਢੀ ਜਾ ਰਿਹੈ।

"ਏਸ ਬੁੱਢ ਬਲੇਢ ਨੂੰ ਸ਼ਰਮ ਨ੍ਹੀਂ ਭੋਰਾ। ਦੇਖ ਕਿਮੇਂ ਬ੍ਰੋਕ ਅੱਡਿਆ ਆ।...ਹਾਂ, ਇਹ ਰੂਪਾਲੀ ਦੀ ਬੱਚੀਏ ? ਬੰਦੇ ਦੀ ਧੀ ਬਣ ਜਾਹ। ਉਸ....ਦੀ ਧੌਣ ਤਾਂ ਲਹਿਣੀ ਈ ਲਹਿਣੀ ਆ। ਤੇਰੀ ਵੀ ਲਾਹੁਣੀ ਪਊ। ਜੇ ਮੈਂ ਉਨੂੰ ਮੁੜ ਕੇ ਤੇਰੇ ਨਾਲ ਦੇਖਿਆ ਤਾਂ...।" ਰੂਪਾਲੀ ਤੇ ਦੀਦਾਰ ਨੂੰ ਗਾਲ੍ਹਾਂ ਕੱਢਣ ਲੱਗ ਪਿਆ। ਰੂਪਾਲੀ ਦੀ ਮਾਂ ਇਨੂੰ ਖਿੱਚ ਕੇ ਲੈ ਗਈ ਆ। ਮੈਂ ਨ੍ਹੀਂ ਬੋਲੀ। ਮੈਨੂੰ ਇ੍ਹਦੀ ਕੁੱਟ ਤੋਂ ਬੜਾ ਡਰ ਲਗਦੈ।

ਬਲਵਿੰਦਰ ਤੇ ਪੋਤੇ ਦੀ ਮੌਤ ਤੋਂ ਬਾਅਦ ਮੈਨੂੰ ਨੀਂਦ ਆਣੋ ਹਟ ਗਈ ਸੀ। ਸਾਰੀ ਸਾਰੀ ਰਾਤ ਬੈਠਿਆਂ ਈ ਗੁਜ਼ਰ ਜਾਂਦੀ। ਘੁੰਮਦੀ ਫਿਰਦੀ ਰਹਿੰਦੀ। ਇਕ ਵਾਰ ਇ੍ਹਦੇ ਕਮਰੇ 'ਚ ਵੜ ਗੀ ਸਾਂ। ਓਪਰੀ ਜ਼ਨਾਨੀ ਦੇਖ ਕੇ ਮੈਂ ਦਬਕਾ ਮਾਰਿਆ ਸੀ। ਮੇਰੇ ਥਾਅੜ ਕਰਦਾ ਥੱਪੜ ਪਿਆ ਸੀ। ਘੁਮੇਟਾ ਖਾ ਕੇ ਡਿੱਗ ਪਈ ਸਾਂ। ਇਹ ਉਨੂੰ ਲੈ ਕੇ ਤੁਰਦਾ ਬਣਿਆ ਸੀ।

ਸ਼ਰਾਬ ਪੀ ਕੇ ਘਰੇ ਆਣਾ। ਫੇਰ ਗਾਲ੍ਹਾਂ ਕੱਢਣੀਆਂ। ਇਕ ਗੁਆਂਢਣ ਨੂੰ ਸੱਦ ਲੈਣਾ। ਇਕ ਵਾਰ ਮੈਂ ਦੋਨਾਂ ਨੂੰ ਰੰਗੇ ਹੱਥੀਂ ਫੜ ਲਿਆ। ਚੰਗੀ ਝਾੜ ਪਾਈ। ਮੈਨੂੰ ਓਥੇ ਈ ਢਾਅ ਲਿਆ। ਮੈਨੂੰ ਘੜੀਸ ਘੜੀਸ ਕੇ ਕੁੱਟਿਆ, ਟੁੱਟ ਪੈਣੇ ਨੇ। ਉਹ ਕੁੱਟ ਨ੍ਹੀਂ ਕਦੇ ਭੁੱਲੀ। ਇਨ੍ਹੇ ਮੈਨੂੰ ਕਮਰੇ ਵਿਚ ਹੁਵੜ ਕੇ ਜਿੰਦਾ ਲਾ ਦੇਣਾ ਤੇ ਕੰਧਾਂ ਕੋਠੇ ਟੱਪ ਕੇ ਉਦ੍ਹੇ ਕੋਲ ਚਲੇ ਜਾਣਾ ਜਾਂ ਘਰ ਲੈ ਆਣੀ।

"ਇ੍ਹਦਾ ਮੂੰਹ ਕਾਲਾ ਕਰ ਦੇ।" ਜਗਤ ਸੁੰਹ ਵਿਆਹ ਲਈ ਜ਼ੋਰ ਪਾਣ ਲੱਗਾ। ਉਹਨੇ ਆਪਣੇ ਜੋਗਿੰਦਰ ਦਾ ਵਿਆਹ ਕਰ ਲਿਆ ਸੀ। ਚੱਜ ਤਾਂ ਉਦ੍ਹੇ ਵੀ ਏਹੀ ਸੀਗੇ। ਜਦੋਂ ਉਹ ਚੱਬ ਚੱਬ ਗੱਲਾਂ ਕਰਨ ਲੱਗਾ। ਮੈਂ ਵੀ ਇਨੂੰ ਵਿਆਹ ਲਿਆ। ਵਿਆਹ ਤੋਂ ਬਾਅਦ ਨੌਕਰੀ ਲੱਗਾ। ਕੀ ਕੀ ਏਹਦੀਆਂ ਗੱਲਾਂ ਦੱਸਾਂ ! ਕੁੜੀ ਡੁਸਕੀ ਜਾਂਦੀ ਆ। ਮੈਂ ਰੋਣ ਤੋਂ ਹਟੀ ਆ। ਇਹ ਲੱਗ ਪਈ ਆ।

"ਸੌਂ ਜਾ ਧੀਏ ! ਸਵੇਰ ਹੋਊ, ਵੇਖੀ ਜਾਊ।" ਰੂਪਾਲੀ ਨੂੰ ਪਾ ਕੇ ਥਾਪੜਨ ਲੱਗ ਪਈ ਆਂ। ਕੁੜੀ ਕਿੱਡੇ ਕਿੱਡੇ ਹੂੰਗੇ ਮਾਰਦੀ ਆ। ਕੋਈ ਨ੍ਹੀਂ ਪੁੱਤ, ਤੈਨੂੰ ਨ੍ਹੀਂ ਸੇਕ ਆਣ ਦਿੰਦੀ। ਬਹਾਦਰ ਸੁੰਹ ਹੋਵੇ ਤੇ ਚਾਹੇ ਜਗਤ ਸੁੰਹ। ਮੈਨੂੰ ਇਨ੍ਹਾਂ ਨਾ' ਆਢਾ ਲੈਣਾ ਈ ਪੈਣਾ। ਜਗਤ ਸੁੰਹ ਐਵੇਂ ਖਾਨਦਾਨ ਦਾ ਫੂੰਦਾ ਬੰਨ੍ਹੀ ਫਿਰਦਾ ਏ। ਉਦ੍ਹੀ ਕੁੜੀ ਬਲਜਿੰਦਰ ਨੰਤੇ ਘੁਮਿਆਰ ਦੇ ਮੁੰਡੇ ਜੈਲੇ ਭਲਵਾਨ ਨਾਲ ਹੋਟਲ ਵਿਚ ਫੜ ਲੀ। ਮੈਂ ਤੇ ਪਿਆਰੀ ਪੈਲਸ਼ਨ ਲੈਣ ਗਈਆਂ ਨੇ ਹੋਟਲ 'ਚ ਦੇਖ ਲੇ। ਪਿਆਰੀ ਨੇ ਘਰ ਆ ਕੇ ਗੱਲ ਕਰ 'ਤੀ। ਏਸ ਜਗਤ ਸੁੰਹ ਨੇ ਦਿਨਾਂ 'ਚ ਈ ਵਿਆਹ ਕਰ 'ਤਾ। ਪੰਜੀਂ ਛੇਈਂ ਮਹੀਨੀਂ ਉਦ੍ਹਾ ਪ੍ਰਾਹੁਣਾ ਮਰ ਗਿਆ। ਅਮਲੀ ਸੀ ਸਿਰੇ ਦਾ। ਖ਼ਬਰੇ ਨਸ਼ਿਆਂ ਦੀ ਤੋਟ ਨਾ 'ਈ ਮਰ ਗਿਆ। ਰੱਬ ਜਾਣੇ। ਮਰ ਗਿਆ ਜਾਂ ਬਲਜਿੰਦਰ ਨੇ ਮਾਰ 'ਤਾ।

ਬਾਅਦ ਵਿਚ ਬੜਾ ਫਸਾਦ ਹੋਇਆ। ਕੁੜੀ ਕਹੇ ਮੈਂ ਵਿਆਹ ਕਰੌਣਾ ਤੇ ਕਰੌਣਾ ਵੀ ਨੰਤੇ ਘੁਮਿਆਰ ਦੇ ਮੁੰਡੇ ਨਾਲ। ਜਗਤ ਸੁੰਹ ਫਸ ਗਿਆ ਕਸੂਤਾ। ਜੋਧਪੁਰ ਦੇ ਪਰਮਾਰਾਂ ਦਾ ਮਸਲਾ ਫਿਰ ਉਭਰਿਆ ਸੀ। ਇੱਕ ਵਾਰ ਤਾਂ ਕੁੜੀ ਨੇ ਹੀਲਾਂ ਕਰਾ ਤੀਆਂ। ਇਹ ਵੱਡਾ ਸਰਦਾਰ ਮੰਨਿਆ ਨਾ। ਹੁਣ ਉਹ ਰੋਜ਼ ਜੈਲੇ ਭਲਵਾਨ ਨਾਲ ਮੋਟਰ ਸੈਕਲ 'ਤੇ ਸ਼ੈਹਰ ਜਾਂਦੀ ਆ। ਚੁਬਾਰੇ ਵਿਚ ਪਰਮਾਰਾਂ ਦਾ ਨੱਕ ਵੱਢਦੀ ਆ। ਅਖੇ ਜੀ ਸਾਡੇ ਖਾਨਦਾਨ ਵਿਚ ਕੁੜੀਆਂ ਦਾ ਦੁਬਾਰਾ ਵਿਆਹ ਨ੍ਹੀਂ ਕਰਦੇ।

"ਚੁਬਾਰਿਆਂ 'ਚ ਭੇਜ ਦਿੰਦੇ ਆ?" ਮੈਂ ਇਹ ਗੱਲ ਹੁਣ ਬਹਾਦਰ ਕੋਲੋਂ ਪੁੱਛਣ ਲੱਗੀ ਸੀ। ਡਰਦੀ ਮਾਰੀ ਚੁੱਪ ਰਹੀ।

ਬਲਜਿੰਦਰ ਸਾਰੇ ਪਿੰਡ ਦੀ ਭੂਆ ਬਣ ਗਈ ਆ। ਹੁਣ ਵੀ ਜੈਲੇ ਭਲਵਾਨ ਨਾਲ ਸ਼ੈਹਰ ਜਾਂਦੀ ਆ। ਜਿਹੜਾ ਕੰਮ ਮੈਂ ਨ੍ਹੀਂ ਕਰ ਸਕੀ ਜਾਂ ਰੂਪਾਲੀ ਨ੍ਹੀਂ ਕਰ ਸਕਦੀ। ਪਿੱਛਲੇ ਬਾਈ ਸਾਲਾਂ ਤੋਂ ਉਹ ਕਰ ਰਹੀ ਆ। ਜੋ ਇਨ੍ਹਾਂ ਮੇ 'ਨਾ ਕੀਤੀ ਆ ਮੈਨੂੰ ਲਗਦੈ ਉਹ ਮੇਰਾ ਈ ਬਦਲਾ ਲੈ ਰਹੀ ਹੈ। ਜਿਉਂਦੀ ਰਹਿ ਨੀ ਬਲਜਿੰਦਰ ਕੌਰੇ।

ਆਹ ਜੇੜ੍ਹਾ ਬੜ੍ਹਕਾਂ ਮਾਰਦਾ ਗਿਆ। ਤਿੰਨ ਬੱਚਿਆਂ ਦਾ ਬਾਪ ਆ। ਪਹਿਲਾਂ ਰੂਪਾਲੀ ਹੋਈ। ਫੇਰ ਅਰੂਸ਼ੀ ਤੇ ਹਰਜੀ। ਪਰ ਇਹ ਮੇਰਾ ਪੁੱਤ ਨ੍ਹੀਂ ਬਨਿਆ। ਸਰਦਾਰ ਬਹਾਦਰ ਸਿੰਘ ਪਰਮਾਰ ਜੋਧਪੁਰ ਬਣ ਕੇ ਰਹਿੰਦਾ। ਇਦ੍ਹੀ ਘਰਆਲੀ ਵੀ ਇਦ੍ਹੇ ਅਰਗੀ। ਇਸ ਘਰ ਰਹਿਣ ਨੂੰ ਭੋਰਾ ਚਿੱਤ ਨ੍ਹੀਂ ਕਰਦਾ। ਬਸ ਰੂਪਾਲੀ ਕਰਕੇ ਜੀਂਦੀ ਆਂ।

ਇਨੂੰ ਮੇਰੀਆਂ ਰੀਝਾਂ ਦਾ ਪਤੈ। ਜਿਸ ਦਿਨ ਦੀ ਇਹ ਕੁੜੀ ਜਵਾਨ ਹੋਈ ਆ। ਮੁੜ ਕੇ ਮੈਨੂੰ ਆਪਣੇ ਆਲੀ ਉਮਰ ਵਿਚ ਲੈ ਗਈ ਆ। ਮੈਂ ਇਹਦੇ ਕੋਲ ਆਪਣਾ ਦੁੱਖ ਫਰੋਲਿਆ ਸੀ।–

"ਪੁੱਤ ! ਮੈਂ ਜ਼ਿੰਦਗੀ ਵਿਚ ਕਦੇ ਸੁਖ ਨ੍ਹੀਂ ਵੇਖਿਆ। ਇਕ ਦਿਨ ਵੀ ਰੱਜ ਕੇ ਖੁਸ਼ੀ ਦਾ ਨ੍ਹੀਂ ਮਾਣਿਆ।"

ਇਹ ਉਦੋਂ ਦੀ ਮੇਰਾ ਖ਼ਿਆਲ ਰੱਖਦੀ ਆ। ਮੇਰੀਆਂ ਸਾਰੀਆਂ ਗੱਲਾਂ ਦਾ ਇਨੂੰ ਪਤੈ। ਇਦ੍ਹੀ ਮਾਂ ਨੇ ਮੇਰੇ ਗਹਿਣੇ ਦੱਬੇ ਹੋਏ ਸੀ। ਉਹ ਲੈ ਕੇ ਦਿੱਤੇ। ਹੁਣ ਪਾ ਕੇ ਰੱਖਦੀ ਆਂ। ਇਨ੍ਹੇ ਅਗਲੇ ਪਿਛਲੇ ਮੇਰੇ ਚਾਅ ਪੂਰੇ ਕਰ 'ਤੇ। ਵਹੁਟੀਆਂ ਆਲੇ ਟੱਲੇ ਪੁਆ ਦਊ। ਕਾਲੀ ਪ੍ਰਾਂਦੀ ਗੁੱਤ ਵਿਚ ਗੁੰਦ ਦਊ। ਦੋ ਗੁੱਤਾਂ ਕਰ ਦਊ। ਮੇਕਅੱਪ ਕਰੇਗੀ। ਆਪ ਮੇਕਅੱਪ ਨ੍ਹੀਂ ਕਰਦੀ। ਕਹੂਗੀ–

"ਮਾਂ ਜੀ ! ਗਹਿਣੇ ਗੱਟੇ...ਸੁਰਖੀਆਂ ਬਿੰਦੀਆਂ ਔਰਤ ਨੂੰ ਵਸਤੂ ਬਣਾਂਦੀਆਂ ਹਨ। ਤੇ ਮੈਂ ਵਸਤੂ ਬਣਨਾ ਨ੍ਹੀਂ ਚਾਹੁੰਦੀ।" ਬਸ ਇਹ ਤਾਂ ਇੱਦਾਂ ਦੀਆਂ ਈ ਟਪਲੀਆਂ ਮਾਰਦੀ ਰਹਿੰਦੀ ਆ। ਮੈਨੂੰ ਏਹਦੀਆਂ ਇੱਦਾਂ ਦੀਆਂ ਗੱਲਾਂ ਦੀ ਭੋਰਾ ਸਮਝ ਨ੍ਹੀਂ ਪੈਂਦੀ।

ਇਹ ਆਪਣੇ ਪਿਉ ਨੂੰ ਤੇ ਬਹੁਤੀਆਂ ਗੱਲਾਂ ਨੂੰ ਟਿੱਚ ਸਮਝਦੀ ਆ। ਇਕ

ਦਿਨ ਜਿੱਦ ਕਰਕੇ ਮੇਰੇ ਜੀਨ ਦੀ ਪੈਂਟ ਪੁਆ 'ਤੀ। ਫੇਰ ਮਰ ਜਾਣੀ ਘੰਟਾ ਭਰ ਹੱਸਦੀ ਰਹੀ। ਮੈਂ ਛੋਟੀ ਹੁੰਦੀ ਅੰਬੀਆਂ ਬਹੁਤ ਖਾਂਦੀ ਸੀ। ਸੱਸ ਖੱਟੀਆਂ ਚੀਜ਼ਾਂ ਖਾਣ ਨੂੰ ਨ੍ਹੀਂ ਸੀ ਦਿੰਦੀ। ਇਹ ਮੈਨੂੰ ਸ਼ੈਹਰ ਲੈ ਜਾਊਗੀ। ਗੋਲ ਗੱਪੇ ਖੁਆਊਗੀ। ਆਪਣੇ ਹੱਥੀਂ ਸੁਰਮਾ ਪਾਊ। ਦੰਦਾਸਾ ਮਲਣ ਨੂੰ ਦਊ। ਮੇਰੇ ਦੰਦ ਟੁੱਟੇ ਤਾਂ ਇਨ੍ਹੇ ਲੁਆਏ। ਮੂੰਗਫਲੀ ਨੂੰ ਗੁੜ ਵਿਚ ਕੁੱਟ ਕੇ ਖੁਆਊ। ਇਹ ਛੋਟੀ ਜਿਹੀ ਸੀ, ਉਦੋਂ। ਮੈਂ ਖਾਣ ਲੱਗੀ ਤਾਂ ਇ੍ਹਦੀ ਮਾਂ ਨੇ ਹੱਥੋਂ ਕੌਲੀ ਖੋਹ ਲਈ ਸੀ। ਇਹ ਤਾਂ ਮੈਨੂੰ ਬਲਵਿੰਦਰ ਪੁੱਤ ਮਿਲ ਗਿਆ।

ਜਦੋਂ ਇਹ ਕੈਪਟਨ ਨਾਲ ਵਿਆਹੀ ਗਈ। ਮੈਂ ਦੁਬਾਰਾ ਨਿਪੁੱਤੀ ਹੋ ਗਈ ਸੀ। ਵਿਚਾਰੀ ਜਲਦੀ ਰੰਡੀ ਹੋ ਗਈ। ਮੈਤੋਂ ਇਦ੍ਹੀ ਜਵਾਨੀ ਦੇਖੀ ਨ੍ਹੀਂ ਜਾਂਦੀ। ਕੈਪਟਨ ਮੁੱਕੇ ਨੂੰ ਡੂਢ ਸਾਲ ਹੋ ਗਿਆ। ਮੈਂ ਇਨੂੰ ਤੜਫ਼ਣ ਨ੍ਹੀਂ ਦਿੱਤਾ।

ਇਹ ਦੀਦਾਰ ਨੂੰ ਮਿਲਣ ਲੱਗੀ। ਮੈਂ ਇਨ੍ਹਾਂ ਦੀ ਪਿੱਠ ਥਾਪੜੀ। ਅਸੀਂ ਦਾਦੀ ਪੋਤੀ ਪਾਰਕ ਚਲੇ ਜਾਂਦੀਆਂ। ਆਹ ਨਾਲ ਤਾਂ ਸ਼ੈਹਰ ਆ। ਉਹ ਮਿਲ ਪੈਂਦਾ ਆ। ਕਿਤੇ ਘਰ ਵੀ ਆ ਜਾਂਦਾ।

ਦੀਦਾਰ ਮੇਨਾ ਬਹੁਤ ਗੱਲਾਂ ਕਰਦਾ। ਜਦੋਂ ਇਹ ਬੈਠੇ ਹੁੰਦੇ ਆ। ਦੀਦਾਰ ਮੈਨੂੰ ਬਿੱਕਰ ਸੁੰਹ ਲੱਗਣ ਲੱਗ ਪੈਂਦਾ ਤੇ ਰੂਪਾਲੀ ਦੀ ਥਾਂਹੇਂ ਮੈਂ ਆਪਣੇ ਆਪ ਨੂੰ ਰੱਖ ਲੈਂਦੀ ਆ।

"ਡੈਡੀ ਮੈਂ ਦੀਦਾਰ ਨਾਲ ਵਿਆਹ ਕਰੌਣਾ।" ਪਿਛਲੇ ਹਫ਼ਤੇ ਇਨ੍ਹੇ ਆਪਣੇ ਪਿਓ ਨੂੰ ਦੋ ਟੁਕ ਫ਼ੈਸਲਾ ਸੁਣਾ 'ਤਾ ਸੀ। ਇੰਨੇ ਨਾਲ ਘਰ 'ਚ ਭੂਚਾਲ ਆ ਗਿਆ ਸੀ। ਉਸ ਦਿਨ ਦੀਆਂ ਜੋਧਪੁਰ ਦੇ ਪਰਮਾਰਾਂ ਦੇ ਖਾਨਦਾਨ ਦੀਆਂ ਕੰਧਾਂ ਹਿੱਲੀਆਂ ਪਈਆਂ। ਸਿਰ ਨਾਂਹ ਵਿਚ ਵੱਜੇ ਹੋਏ ਆ। ਇਦ੍ਹਾ ਪਿਓ ਕਹਿਣ ਲੱਗਾ–

"ਜੋ ਖਾਨਦਾਨ ਦੀ ਰੀਤ ਚਲੀ ਆਉਂਦੀ ਆ, ਉਹੀ ਰਹੇਗੀ।"

ਦੀਦਾਰ ਪਰਸੋਂ ਆਣ ਦਾ ਵ੍ਹੈਦਾ ਕਰਕੇ ਗਿਆ ਸੀ। ਉਨ੍ਹੇ ਵਿਆਹ ਲਈ ਕਚ੍ਹੈਰੀ ਤੋਂ ਕਾਗਜ਼ ਤਿਆਰ ਕਰਾ ਕੇ ਲਿਆਉਣੇ ਸਨ, ਅਜੇ ਤੱਕ ਨ੍ਹੀਂ ਆਇਆ। ਕੁੜੀ ਪਰਸੋਂ ਉਡੀਕਦੀ ਰਹੀ। ਕੱਲ੍ਹ ਆਣ ਦੀ ਆਸ ਸੀ। ਕੱਲ੍ਹ ਨਾ ਆਇਆ। ਅੱਜ ਤਾਂ ਰੋ ਰੋ ਅੱਖਾਂ ਲਾਲ ਕੀਤੀਆਂ ਪਈਆਂ। ਹੁਣ ਤਾਂ ਨਿਢਾਲ ਜਹੀ ਹੋਈ ਪਈ ਆ। ਰਾਤ ਦਾ ਆਖ਼ਰੀ ਪਹਿਰ ਚੱਲਦਾ ਪਿਆ। ਹੁਣ ਨ੍ਹੀਂ ਲੱਗਦਾ ਕਿ ਆਊ।

ਮੈਂ ਕਮਰੇ 'ਚੋਂ ਬਾਹਰ ਆ ਗੀ ਆਂ। ਬਾਹਰ ਘੁਪ ਨ੍ਹੇਰਾ ਆ। ਐਮੀਂ ਦੀਦਾਰ ਨੂੰ ਨਿੰਦੀ ਜਾ ਰਹ੍ਹੀ ਆ। ਏਦਾਂ ਦੇ ਨ੍ਹੇਰੇ 'ਚ ਕਿਮੇਂ ਆ ਜੂ। ਇਹ ਕਹੂਗੀ–ਨ੍ਹੇਰਿਆਂ ਨੂੰ ਚੀਰੇ ਬਿਨਾਂ ਖਲਾਸੀ ਵੀ ਤਾਂ ਨਈਂ ਨਾ ਹੋਣੀ।

ਮੈਂ ਅੰਦਰ ਆਈ ਹਾਂ। ਰੂਪਾਲੀ ਜਾਗੀ ਬੈਠੀ ਆ। ਮੇਰੇ ਅੱਲ ਸਵਾਲੀਆ ਨਜ਼ਰਾਂ ਨਾਲ ਦੇਖਿਆ ਐ।

"ਮਾਂ ਜੀ। ਇਹ ਚੰਦਰਮਾ ਨੂੰ ਗ੍ਰਹਿਣ ਕਿਉਂ ਲੱਗਦਾ ?" ਰੂਪਾਲੀ ਨੇ ਉਬਾਸੀ ਲਈ ਐ।

"ਮੇਰੀ ਅੰਮਾ ਦੱਸਦੀ ਹੁੰਦੀ ਸੀ। ਚੰਦ ਨੇ ਗ੍ਰਹਿਆਂ ਦਾ ਕਰਜ਼ਾ ਦੇਣਾ ਹੁੰਦੈ। ਸੋ

ਉਹ ਇਸ ਵਿਚਾਰੇ ਦੇਵਤੇ ਨੂੰ ਘੇਰ ਲੈਂਦੇ ਨੇ। ਰਾਹੂ ਕੇਤੂ ਗ੍ਰਸ ਲੈਂਦੇ ਨੇ।"

ਮੇਰਾ ਜਵਾਬ ਸੁਣ ਕੇ ਹੱਸ ਪਈ ਆ।

"ਮਾਂ ਜੀ ! ਔਰਤ ਨੇ ਕੀਹਦਾ ਕਰਜ਼ਾ ਦੇਣਾ। ਇਥੇ ਤਾਂ ਜਣਾ ਖਣਾ ਰਾਹੂ ਕੇਤੂ ਬਣ ਫਿਰਦਾ।" ਰੂਪਾਲੀ ਗੰਭੀਰ ਹੋ ਕੇ ਬੋਲੀ ਆ।

ਮੈਂ ਜੁਆਬ ਦੇਣ ਵਿਚ ਉਲਝ ਗਈ ਆਂ। ਇਸ ਉਲਝਣ ਨਾਲੋਂ ਮੇਰੀ ਵੱਡੀ ਉਲਝਣ ਇ੍ਹਦੀ ਤੇ ਦੀਦਾਰ ਬਾਰੇ ਐ। ਉਹ ਇਨੂੰ ਲੈ ਜਾਊਗਾ। ਜੋਧਪੁਰ ਦਾ ਪਰਮਾਰ ਖ਼ਾਨਦਾਨ ਮੈਨੂੰ ਬਖ਼ਸ਼ ਦਊਗਾ ? ਕੱਲ੍ਹ ਸਾਰੀ ਰਾਤ ਮੈਂ ਇਨ੍ਹਾਂ ਹੜਬੋਚਾਂ ਵਿਚ ਘਿਰੀ ਰਹੀ। ਕਿਸੇ ਦੇ ਹੱਥ ਵਿਚ ਤਲਵਾਰ ਸੀ, ਕਿਸੇ ਹੱਥ ਗੰਡਾਸੀ ਤੇ ਕਿਸੇ ਕੋਲ ਰਫ਼ਲ। ਮੈਨੂੰ ਕੁੱਟ ਕੁੱਟ ਕੇ ਅੱਧ ਮੋਈ ਕਰ 'ਤਾ ਸੀ।

"ਬਹਾਦਰ ਸਿਆਂ ! ਏਸ ਬੁੱਢੜੀ ਨੂੰ ਤੇ ਆਸ਼ਕ ਜੋੜੀ ਨੂੰ ਗੋਲੀ ਮਾਰ ਦੇ। ਖਾਨਦਾਨ ਬਚਾਅ ਲੈ। ਕਿਤੇ ਨ੍ਹੀਂ ਤੈਨੂੰ ਫ਼ਾਂਸੀ ਲੱਗਣ ਲੱਗੀ। ਦੋ ਕਿੱਲੇ ਫੂਕ ਦਿਆਂਗੇ।" ਜਗਤ ਸੁੰਹ ਦਾ ਜੋਗਿੰਦਰ ਬੋਲਿਆ ਸੀ।

ਇਨ੍ਹਾਂ ਦੋਨਾਂ ਅੱਲ ਨੂੰ ਰਫ਼ਲ ਸੇਧ ਲਈ ਸੀ। ਮੈਂ ਭੱਜ ਕੇ ਰੂਪਾਲੀ ਤੇ ਦੀਦਾਰ ਅੱਗੇ ਹੋ ਗਈ ਸੀ। ਗੋਲੀ ਦੀ ਟੀਂਅ ਨੇ ਮੇਰੀ ਚੀਕ ਕਢਾਅ ਦਿੱਤੀ ਸੀ। ਰੂਪਾਲੀ ਨੇ ਮੈਨੂੰ ਸੁਪਨੇ 'ਚੋਂ ਕੱਢ ਕੇ ਦਿਲਾਸਾ ਦਿੱਤਾ ਸੀ। ਹੁਣ ਇਹ ਪੁੱਛਦੀ ਆ। ਔਰਤ ਨੇ ਕੀਹਦਾ ਕਰਜ਼ਾ ਦੇਣਾ। ਮੈਨੂੰ ਕਿਉਂ ਪੁੱਛਦੀ ਐ। ਆਪਣੇ ਖਾਨਦਾਨ ਦੇ ਲੋਕਾਂ ਤੋਂ ਪੁੱਛੇ।

"ਠੱਕ...।" ਆਵਾਜ਼ ਨੇ ਮੇਰੀ ਸੁਰਤੀ ਤੋੜੀ ਆ। ਦੀਦਾਰ ਨੂੰ ਦੇਖਣ ਰੂਪਾਲੀ ਭੱਜ ਕੇ ਬਾਹਰ ਗਈ ਆ। ਮੈਂ ਵੀ ਦਰਵਾਜ਼ੇ ਕੋਲ ਖੜ੍ਹ ਗਈ ਆਂ।

"ਮਾਂ ਜੀ ! ਗ੍ਰਹਿਣ ਲੱਥ ਗਿਆ।" ਰੂਪਾਲੀ ਛਾਲਾਂ ਮਾਰਦੀ ਮੈਨੂੰ ਆਣ ਚਿੰਬੜੀ ਹੈ। ਇਹ ਖੁਸ਼ੀ ਵਿਚ ਬਾਵਰੀ ਹੋਈ ਮੈਨੂੰ ਚੁੰਮਣ ਚੱਟਣ ਲੱਗ ਪਈ ਐ।

ਅਸੀਂ ਬਾਹਰ ਆਈਆਂ ਹਾਂ। ਸਾਰੇ ਪਾਸੇ ਚਾਨਣ ਹੋਇਆ ਪਿਆ।

(2001)

# ਦਿੱਲੀ ਦੇ ਕਿੰਗਰੇ

## ਆਰ.ਐਨ.ਏ. ਯੁੱਗ

(28 ਸਤੰਬਰ, 1970) ਦਿੱਲੀ।

ਬ੍ਰੀਗੇਡੀਅਰ ਸਾਹਿਬ ਦੀ ਗੱਲ ਸੁਣ ਕੇ ਇਨ੍ਹਾਂ ਦੇ ਮੂੰਹ ਪਤਾ ਨ੍ਹੀਂ ਕਿਉਂ ਅੱਡੇ ਗਏ ਆ? ਜਦਕਿ ਅਸੀਂ ਆਪਣੇ ਮਿਸ਼ਨ ਅਤੇ ਖ਼ੋਜ ਬਾਰੇ ਭਾਰਤ ਸਰਕਾਰ ਨੂੰ ਐਡਵਾਂਸ ਵਿਚ ਹੀ ਸੂਚਨਾ ਦੇ ਦਿੱਤੀ ਸੀ। ਇਨ੍ਹਾਂ ਨੂੰ 'ਨਾਸਾ' 'ਤੇ ਭਰੋਸਾ ਨ੍ਹੀਂ। ਮੈਂ ਇਸ ਅਮਰੀਕੀ ਵਿਗਿਆਨ ਸੰਸਥਾ ਦਾ ਵਿਗਿਆਨੀ ਜੂਲੀਅਨ ਜਾਰਜ ਹਾਂ। ਮੇਰੇ ਨਾਲ ਬ੍ਰੀਗੇਡੀਅਰ ਸਾਹਿਬ ਸਰ ਮਾਈਕਲ ਮਾਰਕੋਨੀ ਨੇ। ਮੇਰੇ ਵਿੰਗ ਦੀ ਪੂਰੀ ਟੀਮ ਭਾਰਤ ਆਈ ਆ। ਅਸੀਂ ਭਾਰਤੀ ਅਧਿਕਾਰੀਆਂ ਨੂੰ ਮਰੇ ਬੰਦੇ ਕੋਲੋਂ ਵੀ ਭੇਤ ਲੈ ਲੈਣ ਦਾ ਭਰੋਸਾ ਦਿੱਤਾ ਹੈ। ਫੇਰ ਵੀ ਇਹ ਸਾਡੇ ਮੂੰਹਾਂ ਵੱਲ ਹੈਰਾਨੀ ਨਾਲ ਤੱਕ ਰਹੇ ਆ। ਲਗਦੈ ਗੱਲ ਇਨ੍ਹਾਂ ਦੇ ਪਚੀ ਨ੍ਹੀਂ।

ਹੋਇਆ ਇਉਂ– ਅਮਰੀਕੀ ਸੂਹੀਆ ਯੂਨਿਟ ਦਾ ਇਕ ਜੁਆਨ ਵੀਅਤਨਾਮੀ ਜੰਗਜੂਆਂ ਦੇ ਢਹੇ ਚੜ੍ਹ ਗਿਆ ਸੀ। ਉਨ੍ਹਾਂ ਮਾਰ ਕੇ ਸੁੱਟ ਦਿੱਤਾ। ਉਹ ਦੇ ਕੋਲ ਦੁਸ਼ਮਣ ਦਾ ਭੇਤ ਸੀ। ਉਨ੍ਹਾਂ ਦੇ ਛਾਪਾਮਾਰ ਯੁੱਧ ਦੀਆਂ ਖੁਫੀਆ ਯੋਜਨਾਵਾਂ ਲਿਆਉਣ ਲਈ ਯੂਨਿਟ ਨੇ ਫ਼ੌਜੀ ਜਵਾਨ ਨੂੰ ਭੇਜਿਆ ਸੀ। ਉਹਦੇ ਦਿਮਾਗ਼ ਵਿਚ ਸਾਰੀ ਜਾਣਕਾਰੀ ਸਾਂਭੀ ਪਈ ਸੀ। ਜਦੋਂ ਉਹਨੂੰ ਅਮਰੀਕੀ ਫੌਜ ਨੇ ਚੁੱਕਿਆ। ਉਹ ਬੇਹਰਕਤ ਸੀ ਪਰ ਉਹਦਾ ਦਿਲ ਧੜਕ ਰਿਹਾ ਸੀ। ਫੌਜ ਕਿਸੇ ਨਾ ਕਿਸੇ ਤਰ੍ਹਾਂ ਉਹਦੇ ਕੋਲੋਂ ਜੰਗਜੂਆਂ (ਦੁਸ਼ਮਣ) ਦਾ ਭੇਤ ਲੈਣਾ ਚਾਹੁੰਦੀ ਸੀ। ਬ੍ਰੀਗੇਡੀਅਰ ਸਾਹਿਬ ਦੀ ਸਪੈਸ਼ਲ ਡਿਊਟੀ ਆਰਮੀ ਖੁਫ਼ੀਆ ਹੈਡਕੁਆਟਰ ਸੀ। ਇਨ੍ਹਾਂ ਦੀ ਕਾਲ 'ਤੇ ਮੈਂ ਹਾਜ਼ਰ ਹੋਇਆ ਸੀ।

"ਡਾਕਟਰ ਜੂਲੀਅਨ ਜਾਰਜ, ਇਸ ਫ਼ੌਜੀ ਜੁਆਨ ਦੇ ਕੋਲੋਂ ਇਨਫਰਮੇਸ਼ਨ ਚਾਹੀਦੀ ਆ।"

ਬ੍ਰੀਗੇਡੀਅਰ ਸਾਹਿਬ ਦਾ ਹੁਕਮ ਸਿਰ ਮੱਥੇ। ਮੈਂ ਜੁਆਨ ਦਾ ਦਿਲ ਬਦਲਣ ਦੀ ਸੋਚੀ। ਕਾਫ਼ੀ ਸੋਚ-ਵਿਚਾਰ ਮਗਰੋਂ ਮੈਨੂੰ ਲੱਗਿਆ-ਸਫ਼ਲਤਾ ਨ੍ਹੀਂ ਮਿਲੇਗੀ। ਮੈਂ ਕਈ ਕੁਝ ਸੋਚਿਆ। ਅੰਤ ਮੈਂ ਹੋਰ ਰਾਹ ਲੱਭਿਆ। ਜੁਆਨ ਦੇ ਦਿਮਾਗ ਦੇ ਚੇਤਾ ਸਾਂਭਣ ਵਾਲੇ ਹਿੱਸੇ ਵਿਚੋਂ ਆਰ.ਐਨ.ਏ. ਕੱਢ ਲਿਆ। ਟੀਕੇ ਰਾਹੀਂ ਕਿਸੇ ਹੋਰ ਵੰਲਟੀਅਰ ਦੇ ਦਿਮਾਗ ਵਿਚ ਪਾ ਦਿੱਤਾ। ਕੁਝ ਘੰਟਿਆ ਵਿਚ ਹੀ ਰਸਾਇਣੀ

ਭਾਸ਼ਾ ਦਾ ਅਨੁਵਾਦ ਹੋ ਗਿਆ।

ਏਹੀ ਗੱਲ ਹੁਣ ਬ੍ਰੀਗੇਡੀਆਰ ਸਾਹਿਬ ਇਨ੍ਹਾਂ ਨੂੰ ਸਮਝਾ ਕੇ ਹਟੇ ਆ।

"ਸਮਝੇ ਨ੍ਹੀਂ ਸਰ।" ਗ੍ਰਹਿ ਸਕੱਤਰ ਨੇ ਸਪਸ਼ਟੀਕਰਨ ਮੰਗਿਆ ਹੈ।

"ਟੇਪ ਰਿਕਾਰਡ ਵਾਂਗ ਜਿਵੇਂ ਕੋਈ ਗੀਤ ਇਕ ਟੇਪ ਤੋਂ ਦੂਜੀ ਟੇਪ 'ਚ ਭਰ ਲਈਦੈ।"

ਇਹ ਸਾਡੀ ਗੱਲ ਘੱਟ ਸਮਝਦੇ ਨੇ। ਇਹ ਵਿਗਿਆਨੀ ਨ੍ਹੀਂ ਨਾ। ਤੇ ਨਾ ਹੀ ਬ੍ਰੀਗੇਡੀਅਰ ਵਾਂਗ ਜੰਗ ਦੇ ਮੈਦਾਨ ਵਿਚ ਡਟੇ ਹੋਏ ਨੇ। ਉਸ ਦਿਨ ਦੁਨੀਆਂ ਦਾ ਕੋਈ ਵੀ ਬੰਦਾ ਸਾਡੇ ਤੋਂ ਵੱਧ ਖੁਸ਼ ਨਹੀਂ ਸੀ। ਵਲੰਟੀਅਰ ਰਾਹੀਂ ਦੁਸ਼ਮਣ ਦੀ ਸਾਰੀ ਜਾਣਕਾਰੀ ਸੂਹੀਆ ਯੂਨਿਟ ਨੂੰ ਮਿਲ ਗਈ ਸੀ। ਉਸੇ ਜਾਣਕਾਰੀ ਦੇ ਆਧਾਰ 'ਤੇ ਫ਼ੌਜ ਨੇ ਦੁਸ਼ਮਣ ਰੋਲ 'ਤਾ ਸੀ।

ਉਦੋਂ ਦੇ ਅਸੀਂ ਤਜਰਬੇ ਕਰਦੇ ਪਏ ਆਂ। ਸਾਡੀ ਮਨੌਤ ਆ ਕਿ ਲੰਮੇ ਸਮੇਂ ਦੀ ਯਾਦ ਦਿਮਾਗ ਦੇ ਇਕ ਹਿੱਸੇ ਵਿਚ ਟਿਕੀ ਰਹਿੰਦੀ ਆ। ਕਿਸੇ ਦਾ ਆਰ.ਐਨ.ਏ. ਚੇਂਜ ਕਰਕੇ ਜਾਣਕਾਰੀ ਲਈ ਜਾ ਸਕਦੀ ਆ।

## ਬਸੰਤ ਦੀ ਗਰਜ

(12-20 ਸਤੰਬਰ, 1970) ਤਸੀਹਾ ਕੇਂਦਰ, ਬੰਗਾ।

ਮੈਂ ਫਿਲੌਰ ਤੋਂ ਫੜਿਆ ਗਿਆ ਸੀ। ਪੁਲਿਸ ਪਾਰਟੀ ਨੇ ਜੀਪ ਵਿਚ ਸੁੱਟ ਲਿਆ। ਹੱਥ ਕੜੀਆਂ 'ਚ ਨੂੜਿਆ, ਮੈਂ ਇਨ੍ਹਾਂ ਦੀਆ ਹਰਕਤਾਂ ਨੋਟ ਕਰ ਰਿਹਾ ਸੀ। ਐਸ.ਪੀ. ਤੇ ਥਾਣੇਦਾਰ ਦੀ ਖੁਸ਼ੀ ਦੀ ਕੋਈ ਹੱਦ ਨ੍ਹੀਂ ਸੀ। ਐਸ.ਪੀ. ਗੁਰਬਚਨ ਸਿੰਘ ਕਦੇ ਮੇਰੇ ਵੱਲ ਵੇਖ ਲੈਂਦਾ ਤੇ ਕਦੇ ਮੋਢੇ 'ਤੇ ਸਟਾਰ ਲੱਗਣ ਵਾਲੀ ਜਗ੍ਹਾ ਵੱਲ। ਥਾਣੇਦਾਰ ਕਰਨੈਲ ਸਿੰਘ ਭੁੱਲਰ ਇਨਾਮ ਲੈਣ ਦੀ ਗੱਲ ਵਾਰ ਵਾਰ ਛੇੜਦਾ ਰਿਹਾ। ਜਿਵੇਂ ਆਪਣੇ ਇਨਾਮ ਬਾਰੇ ਐਸ.ਪੀ. ਨੂੰ ਜਚਾਉਂਦਾ ਹੋਵੇ।

ਉਹ ਰਾਤ ਇਨ੍ਹਾਂ ਦੇ ਜਸ਼ਨਾਂ ਦੀ ਰਾਤ ਸੀ। ਮੈਨੂੰ ਯਕੀਨ ਆ, ਇਨ੍ਹਾਂ ਨੂੰ ਪੈੱਗਾਂ ਵਿਚੋਂ ਸਟਾਰ ਜਾਂ ਮੇਰੇ ਸਿਰ ਦਾ ਇਨਾਮ ਹੀ ਦਿਸਦਾ ਹੋਣਾਂ।

ਅਗਲੇ ਦਿਨ ਆਈ.ਜੀ. ਹੇਮ ਰਾਜ ਸ਼ਰਮਾ ਨੇ ਤਸੀਹਾ ਕੇਂਦਰ ਦਾ ਦੌਰਾ ਕਰ ਲਿਆ। ਉਹ ਉਚੇਚਾ ਮੈਨੂੰ ਮਿਲਣ ਆਇਆ। ਉਹਦੇ ਆਉਣ ਦੀ ਖ਼ਬਰ ਸੁਣ ਕੇ ਮੁਲਾਜ਼ਮਾਂ ਤੇ ਅਫ਼ਸਰਾਂ ਵਿਚ ਭਗਦੜ ਮੱਚ ਗਈ ਸੀ। ਸੈਲੂਟ ਮਾਰਨ ਲਈ ਉਨ੍ਹਾਂ ਦੇ ਹੱਥ ਝੱਟ ਉੱਤੇ ਚਲੇ ਗਏ ਸਨ।

"ਸਰ, ਯੋਧਾ ਆਰਮੀ ਚੀਫ਼ ਆ। ਇਹਦੇ ਸਿਰ ਢਾਈ ਦਰਜਨ ਕਤਲ ਕੇਸ ਨੇ॥" ਥਾਣੇਦਾਰ ਨੇ ਮੇਰੀ ਪੁਲਿਸ ਫਾਈਲ ਆਈ.ਜੀ. ਅੱਗੇ ਰੱਖੀ ਸੀ।

"ਸਾਹਿਬ ਬਹਾਦਰ, ਇਹਦੇ ਸਿਰ ਕਤਲਾਂ ਤੋਂ ਇਲਾਵਾ ਸੂਬੇ ਵਿਚ ਗੜਬੜੀ ਫੈਲਾਉਣ, ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਭੰਗ ਕਰਨ, ਗੁਆਂਢੀ ਦੇਸ਼ ਚੀਨ

ਦੀ ਮੱਦਦ ਨਾਲ ਦਹਿਸ਼ਤ ਫੈਲਾਉਣ ਅਤੇ ਪੈਰਾਲਲ ਸਰਕਾਰ ਚਲਾਉਣ ਦੇ ਵੀ ਦੋਸ਼ ਨੇ।" ਐਸ.ਪੀ. ਦਾ ਵੱਸ ਚੱਲਦਾ ਮੇਰੇ ਸਿਰ ਹੋਰ ਪਤਾ ਨ੍ਹੀਂ ਕਿੰਨੇ ਕੇਸ ਪਾ ਦਿੰਦਾ।

"ਕਾਮਰੇਡ ਯੋਧਾ, ਕਿਹਦੇ ਖ਼ਿਲਾਫ਼ ਯੁੱਧ ਲੜਦੇ ਪਏ ਓ?" ਆਈ.ਜੀ. ਨੇ ਮੈਨੂੰ ਮਖੌਲ ਕੀਤਾ ਸੀ।

"ਜੋਤੇਦਾਰਾਂ ਦੀ ਲੁੱਟ ਵਿਰੁੱਧ ਯੁੱਧ। ਬੇ-ਜ਼ਮੀਨਿਆਂ ਦਾ ਧਰਤੀ ਲਈ ਯੁੱਧ। ਰਾਜ ਸੱਤਾ ਲਈ ਸੰਘਰਸ਼।...ਲੋਕਾਂ ਨੇ ਇਨਕਲਾਬ ਲਿਆਉਣ ਖ਼ਾਤਰ ਆਪਣੇ ਦੁਸ਼ਮਣਾਂ ਖ਼ਿਲਾਫ਼ ਯੁੱਧ ਛੇੜਿਆ ਹੋਇਆ।" ਮੇਰੇ ਜੁਆਬ ਨੇ ਉਹਦਾ ਸੀਨਾ ਚੀਰ 'ਤਾ ਸੀ। ਉਹਨੇ ਬੁਖਲਾਹਟ ਵਿਚ ਆ ਕੇ ਮੈਨੂੰ ਧੱਕਾ ਦੇ ਦਿੱਤਾ।

"ਓਏ ਇਸ ਦੇਸ਼ ਵਿਚ ਇਨਕਲਾਬ ਨੀ ਆ ਸਕਦਾ।"

"ਇਹ ਤਾਂ ਅਟੱਲ ਵਾਪਰੇਗਾ। ਇਨਕਲਾਬ ਹੀ ਸਮਾਜ ਦੇ ਗੰਦ ਨੂੰ ਹੂੰਝੂ।" ਮੈਂ ਹਿੱਕ ਥਾਪੜੀ।

ਆਈ.ਜੀ. ਬੜਾ ਤੇਜ਼ ਤਰਾਰ ਅਫ਼ਸਰ ਆ। ਉਹਨੂੰ ਗੱਲ ਵਿਗੜਦੀ ਲੱਗੀ। ਮੇਨਾ ਲੋਲੋ ਪੋਪੋ ਕਰਨ ਲੱਗਾ। ਪਹਿਲਾਂ ਧੱਕੇ ਮਾਰਦਾ ਸੀ। ਫੇ ਝੱਟ ਛੋਟਾ ਭਰਾ ਬਣਾ ਲਿਆ। ਐਸ.ਪੀ. ਤੋਂ ਭੇਤੀ ਸੂਚੀ ਫੜ ਕੇ ਮੇਰੇ ਹੱਥਾਂ ਵਿਚ ਫੜਾ ਦਿੱਤੀ। ਪੰਜ ਸੱਤ ਮਿੰਟ ਚੁੱਪ ਛਾਈ ਰਹੀ।

"...ਪੜ੍ਹ ਲਈ। ਜੇ ਦੱਸ ਦਵੇਂ। ਛੋਟੇ ਭਰਾ ਦੇ ਮਾਣ ਵਿਚ ਥਾਣੇਦਾਰੀ ਪੱਕੀ।"

ਆਈ.ਜੀ.ਦੀ ਕਮੀਨਗੀ 'ਤੇ ਮੈਂ ਭੜਕ ਪਿਆ ਸੀ। ਕਾਗਜ਼ ਜਿਹਾ ਚੁੱਕ ਕੇ ਪਰ੍ਹਾਂ ਮਾਰਿਆ। ਉਹ ਮੁਸਕਰਾਉਂਦਾ ਤਸੀਹਾ ਕੇਂਦਰ ਤੋਂ ਬਾਹਰ ਹੋ ਗਿਆ ਸੀ।

ਆਪਣੇ ਬੌਸ ਨੂੰ ਸੀ ਆਫ ਕਰਕੇ ਪੁਲਿਸ ਅਧਿਕਾਰੀ ਮੇਰੇ ਦੁਆਲੇ ਹੋ ਗਏ। ਐਸ.ਪੀ. ਗੁਰਬਚਨ ਸਿੰਘ ਆਈ.ਜੀ. ਸ਼ਰਮਾ ਵਾਲੀ ਪੋਸਟ 'ਤੇ ਜਾਣ ਲਈ ਕਾਹਲਾ ਦਿਸ ਰਿਹਾ ਸੀ। ਉਹ ਮੈਨੂੰ ਪੱਠੇ ਪਾਉਣ ਲੱਗਾ ਪਰ ਮੈਂ ਆਪਣੀ ਗੱਲ 'ਤੇ ਬਜ਼ਿੱਦ ਸੀ।

"ਇਨਕਲਾਬੀ ਸੀਸ ਕਟਾ ਲੈਂਦੇ ਨੇ। ਪਰ ਵਿਕਦੇ ਨ੍ਹੀਂ।"

ਐਸ.ਪੀ. ਜਾਂਦਾ ਹੋਇਆ ਭੇਤੀ ਸੂਚੀ ਥਾਣੇਦਾਰ ਨੂੰ ਫੜਾ ਗਿਆ। ਥਾਣੇਦਾਰ ਕਰਨੈਲ ਸਿੰਘ ਭੁੱਲਰ ਕੋਲ ਇਕੋ ਫਾਰਮੂਲਾ ਸੀ। ਉਹਨੇ ਉਸੇ ਤਹਿਤ ਕਾਰਵਾਈ ਸ਼ੁਰੂ ਕਰ ਦਿੱਤੀ। ਸਿਪਾਹੀ ਇੱਲਾਂ ਦੀ ਤਰ੍ਹਾਂ ਮੇਰੇ 'ਤੇ ਝਪਟ ਪਏ। ਛੱਲੀਆਂ ਕੁੱਟਣ ਵਾਂਗ ਮੇਰੇ ਡਾਂਗਾਂ ਵਰ੍ਹਨ ਲੱਗੀਆਂ। ਡਾਂਗਾਂ ਦਾ ਸੇਕ ਚਮੜੀ ਲੂੰਹਦਾ ਪਿਆ ਸੀ। ਥਾਣੇਦਾਰ ਚੀਕ ਚਿਹਾੜਾ ਦੇਖ ਕੇ ਹੋਰ ਚਾਂਭਲ ਗਿਆ ਸੀ। ਉਹਨੇ ਪਟਾ ਪਰੇਡ ਦਾ ਹੁਕਮ ਚਾੜ੍ਹ ਦਿੱਤਾ।

ਸਿਪਾਹੀਆਂ ਨੇ ਮੈਨੂੰ ਅਲਫ਼ ਨੰਗਾ ਕਰ ਲਿਆ। ਪਟੇ ਵਰ੍ਹਨ ਲੱਗੇ। ਮੈਂ ਧਰਤੀ ਤੋਂ ਗਿੱਠ-ਗਿੱਠ ਉਲਰਨ ਲੱਗਾ।....ਜੱਲਾਦਾਂ ਨੇ ਪਿੱਠ ਦੀ ਚਮੜੀ ਲਾਹ ਤੀ। ਮੈਤੋਂ

ਕੁੱਟ ਖਾਧੀ ਨਾ ਜਾਵੇ। ਇਕ ਮਨ ਆਵੇ ਪਾਰਟੀ ਦਾ ਭੇਤ ਦੇ ਦੇਵਾਂ। ਬਕਣ ਲੱਗਾ ਤਾਂ ਬਾਬਾ ਬੂਝਾ ਸਿੰਘ ਦੇ ਬੋਲ ਮੇਰੇ ਕੰਨੀਂ ਪਏ।

"ਦਰਸ਼ਨਾਂ, ਇਨਕਲਾਬ ਦੀ ਪ੍ਰਾਪਤੀ ਲਈ ਦੁਨੀਆਂ ਭਰ ਦੇ ਤਸੀਹਿਆਂ ਵਿਚੋਂ ਲੰਘਣਾ ਇਨਕਲਾਬੀਆਂ ਦੀ ਹੋਣੀ ਐ।"

ਉਹ ਮੇਰੇ ਆਹੂ ਲਾਹੁੰਦੇ ਰਹੇ। ਪਰ ਮੈਂ ਡੋਲਿਆ ਨਾ। ਮੈਂ ਸੋਚ ਲਿਆ ਸੀ–ਤਸ਼ੱਦਦ ਸਹੇ ਬਿਨਾਂ, ਕੁਰਬਾਨੀ ਦਿੱਤੇ ਬਿਨਾਂ ਇਨਕਲਾਬ ਦੀ ਮੰਜ਼ਲ 'ਤੇ ਪੁੱਜ ਨਹੀਂ ਹੋਣਾ। ਫੇ' ਮੈਂ ਭਗਤ ਸਰਾਭਿਆਂ ਤੇ ਗਦਰੀ ਬਾਬਿਆਂ ਨੂੰ ਯਾਦ ਕਰਦਾ ਪਟੇ ਖਾਂਦਾ ਰਿਹਾ। ਅੰਤ ਬੇਹੋਸ਼ ਹੋ ਗਿਆ ਸੀ।

ਤੜਕੇ ਦੀ ਅੱਖ ਖੁਲ੍ਹੀ ਹੋਈ ਆ। ਸੱਟਾਂ ਦਾ ਭੰਨਿਆ ਤੇ ਆਕੜਿਆ ਸਰੀਰ ਤੜਫ਼ਦਾ ਪਿਆ। ਐਸ.ਪੀ. ਦੇ ਦੌਰੇ ਦਾ ਹੋਕਾ ਵੱਜਿਆ ਹੈ। ਸਭਨਾਂ ਨੇ ਆਪੋ ਆਪਣੀਆਂ ਪੁਜ਼ੀਸ਼ਨਾਂ ਲੈ ਲਈਆਂ ਹਨ। ਐਸ.ਪੀ. ਖੁਸ਼ਖ਼ਬਰੀ ਸੁਣਨ ਦੇ ਮੂਡ ਵਿਚ ਪੁੱਜਾ ਹੈ। ਸਲੂਟ ਮਾਰਨ ਵੇਲੇ ਥਾਣੇਦਾਰ ਦੇ ਹੱਥਾਂ ਵਿਚ ਜਾਨ ਨ੍ਹੀਂ ਰਹੀ ਲੱਗਦੀ।

"ਸਰਦਾਰ ਸਾਬ੍ਹ...।"

"ਮੈਂ ਬਕ-ਬਕ ਨਹੀਂ ਸੁਣਨੀ।"

ਐਸ.ਪੀ. ਦੇ ਇਸ਼ਾਰੇ 'ਤੇ ਸਿਪਾਹੀਆਂ ਨੇ ਮੈਨੂੰ ਘਸੀਟ ਲਿਆ ਹੈ।

"ਦਰਸ਼ਨਾਂ, ਸਾਨੂੰ ਕਸਾਈ ਨਾ ਬਣਾ।" ਐਸ.ਪੀ. ਦੇ ਮੂੰਹੋਂ ਮੈਂ ਆਪਣਾ ਅਸਲੀ ਨਾਂ ਸੁਣਕੇ ਤ੍ਰਭਕਿਆ ਹਾਂ।

"ਓਏ ਮੁੰਡਿਓਂ, ਇਹਨੂੰ ਸਮੁੰਦਰ ਬਣਾਓ। ਇਹਦੇ ਅੰਦਰੋਂ ਮੱਛੀਆਂ ਕੱਢੀਏ।" ਐਸ.ਪੀ. ਖਿੜਖਿੜਾ ਕੇ ਹੱਸਿਆ ਹੈ।

ਮੈਂ ਇਨ੍ਹਾਂ ਦੇ ਹਾਸਿਆਂ ਅਤੇ ਚਟਖਾਰਿਆਂ ਨੂੰ ਸਮਝਦਾਂ। ਮੇਰਾ ਅਸਲ ਨਾਂ ਦਰਸ਼ਨ ਦੁਸਾਂਝ ਆ। ਸ਼ਾਇਦ ਮੇਰੇ ਬਾਪ ਨੇ ਕਲਕੱਤੇ ਦੇ ਮੁਸਲਮਾਨ ਮਛੇਰਿਆਂ ਤੋਂ ਲੈ ਕੇ ਮੈਨੂੰ ਗੋਦ ਲਿਆ ਸੀ।

"ਸਾਲਿਆ, ਸਾਨੂੰ ਤੇਰੀ ਔਕਾਤ ਦਾ...।"

"ਜੇ ਸਾਰਾ ਕੁਸ਼ ਪਤੈ। ਜੁਆਈ ਨੂੰ ਕੁੱਟਦੇ ਕਿਉਂ ਆ?" ਮੇਰੇ ਬੋਲ ਇਨ੍ਹਾਂ ਨੂੰ ਚੁਭੇ ਹਨ।

"ਨਾ ਭੈਣ ਦੇਣਿਆ, ਅਮਰੀਕਾ ਵੀਅਤਨਾਮ ਨੂੰ ਕੁੱਟਣ ਵੇਲੇ ਦੱਸਦਾ ਆ?" ਐਸ.ਪੀ. ਦੇ ਮਖੌਲ ਨਾਲ ਸਾਰੇ ਸਿਪਾਹੀ ਹੱਸ ਪਏ ਹਨ।

ਸਿਪਾਹੀਆਂ ਨੇ ਮੇਰੀਆਂ ਲੱਤਾਂ, ਬਾਂਹਾਂ ਅਤੇ ਲੱਕ ਨੂੰ ਪਾਏ ਰੱਸੇ ਖਿੱਚ ਲਏ ਹਨ। ਲੱਤਾਂ ਵਿਚਾਲੇ ਲੱਕੜ ਦਾ ਗੁੱਲਾ ਦੇ ਦਿੱਤਾ ਆ। ਮੈਂ ਤਕਲੀਫ਼ ਵਿਚ ਤੜਫਣ ਲੱਗਾ ਹਾਂ। ਸੱਤ ਜੁਆਨ ਰੱਸਿਆਂ ਨੂੰ ਆਪਣੇ-ਆਪਣੇ ਵੱਲ ਖਿੱਚਣ ਲੱਗੇ ਹੋਏ ਹਨ। ਮੈਨੂੰ ਲੱਗਦਾ ਮੇਰੇ ਸਰੀਰ ਦਾ ਅੰਗ ਅੰਗ ਬਿਖ਼ਰ ਜਾਏਗਾ। ਮੈਂ ਸਿਪਾਹੀਆਂ ਨੂੰ ਰੋਕਣ ਲਈ ਕਿਹਾ ਹੈ। ਐਸ.ਪੀ. ਖੁਸ਼ ਹੋ ਗਿਆ ਹੈ। ਮੈਂ ਕੁਝ ਕਤਲਾਂ ਵਿਚ ਸ਼ਮੂਲੀਅਤ ਕਬੂਲ ਕਰ ਲਈ ਹੈ। ਨਾਲ ਦੇ ਸਾਥੀਆ ਦੇ ਨਾਂ ਵੀ ਲੈ ਦਿੱਤੇ ਨੇ।

ਸਿਰਫ਼ ਉਨ੍ਹਾਂ ਦੇ ਨਾਂ ਲਏ ਹਨ ਜਿਹੜੇ ਸਾਥੀ ਸ਼ਹੀਦ ਹੋ ਚੁੱਕੇ ਹਨ। ਐਸ.ਪੀ. ਦੇ ਹੁਕਮ 'ਤੇ ਸਿਪਾਹੀਆਂ ਨੇ ਮੁੜ ਰੱਸੇ ਖਿੱਚ ਲਏ ਹਨ। ਜਿਉਂ ਜਿਉਂ ਹੱਥਾਂ ਦੀ ਪਕੜ ਮਜ਼ਬੂਤ ਹੁੰਦੀ ਜਾ ਰਹੀ ਆ। ਮੇਰਾ...। ਮੇਰੀਆਂ ਅੱਖਾਂ ਅੱਗੇ ਭੰਬੂ ਤਾਰੇ ਨੱਚਣ ਲੱਗ ਪਏ ਹਨ। ਕੁਛ ਨ੍ਹੀਂ ਦਿਸਦਾ। ਨਾ ਕੁਝ ਪਤਾ ਲਗਦੈ।

## ਦਿੱਲੀ ਦਰਬਾਰ

(29, ਸਤੰਬਰ, 1970) ਗ੍ਰਹਿ ਮੰਤਰਾਲਾ, ਦਿੱਲੀ।

ਇਹ ਨਕਸਲੀ ਲੋਕ ਮੈਨੂੰ ਜਾਣਦੇ ਨ੍ਹੀਂ। ਮੇਰਾ ਨਾਂ ਗੁਰਬਚਨ ਸਿੰਘ ਤੋਂ ਵਟਾ ਕੇ ਹੋਰ ਰੱਖ ਦੇਣ, ਜੇ ਮੈਂ ਇਹਦੇ ਹੱਡਾਂ 'ਚੋਂ ਜਾਣਕਾਰੀ ਨਾ ਕੱਢ ਸਕਿਆ। ਕਿੰਨਾ ਕੁਝ ਤਾਂ ਇਹ ਦੱਸ ਹੀ ਗਿਆ ਹੈ। ਮੇਨ ਇਨਫਰਮੇਸ਼ਨ ਰਹਿ ਗਈ। ਇਹਦੇ ਨਾਲ ਦਾ ਫੜਿਆ ਸੀ। ਉਹ ਸਾਰਾ ਕੁਝ ਦਸ ਗਿਆ ਐ। ਇਹ ਐਵੇਂ ਲੋਹੇ ਦਾ ਥਣ ਬਣੀ ਫਿਰਦਾ। ਮੈਂ ਪਤਾ ਨ੍ਹੀਂ ਇੱਦਾਂ ਦੇ ਕਿੰਨੇ ਕੁ ਦੇਖੇ ਆ। ਮੈਂ ਇਹਦੇ ਇਲਾਕੇ 'ਚ ਡੀ.ਐਸ.ਪੀ. ਵਜੋਂ ਸਪੈਸ਼ਲ ਐਂਟੀ ਨੈਕਸਲਾਈਟ ਸੈੱਲ ਦਾ ਇੰਚਾਰਜ ਬਣ ਕੇ ਆਇਆ ਸੀ ਤੇ ਸੈਂਟਰ ਦਾ ਸਪੈਸ਼ਲ ਸਿਖਲਾਈ ਪ੍ਰਾਪਤ ਅਧਿਕਾਰੀ ਆਂ। ਇਹ ਲੋਕ ਤੁਰ ਪਏ ਆ ਪਿਸਤੌਲਾਂ ਨਾਲ ਹਿੰਦੁਸਤਾਨ ਸਰਕਾਰ ਦਾ ਤਖ਼ਤਾ ਪਲਟਾਉਣ। ਮੇਰੀ ਸਰਕਾਰ ਇਨ੍ਹਾਂ ਨਾਲ ਨਜਿੱਠ ਲਵੇਗੀ। ਨਾਲੇ ਸਾਡੀ ਪੁਲਿਸ ਵਾਲਿਆਂ ਦੀ ਡਿਊਟੀ ਲੋਕਾਂ ਦੀ ਜਾਨ ਮਾਲ ਦੀ ਰਾਖੀ ਕਰਨ ਦੀ ਹੁੰਦੀ ਆ। ਦਹਿਸ਼ਤਗਰਦਾਂ ਦੇ ਕਹਿਰ ਤੋਂ ਲੋਕਾਂ ਨੂੰ ਬਚਾਉਣਾ ਪੁਲਿਸ ਦਾ ਧਰਮ ਹੁੰਦਾ।

ਡੇਢ ਮਹੀਨਾ ਪਹਿਲਾ ਇਨ੍ਹਾਂ ਦਾ ਬਾਪ ਬੂਝਾ ਸੁੰਹ ਸਾਡੇ ਨਾਲ ਮੁਕਾਬਲੇ 'ਚ ਮਾਰਿਆ ਗਿਆ। ਉਨੂੰ ਕੀ ਮਿਲਿਆ?...ਮੌਤ। ਤੇ ਮੈਨੂੰ ਰਾਸ਼ਟਰਪਤੀ ਐਵਾਰਡ। ਪੰਜਾਬ ਸਰਕਾਰ ਨੇ ਐਸ.ਪੀਜ਼ ਦੀ ਲਿਸਟ ਵਿਚ ਨਾਂ ਪਾ 'ਤਾ। ਕਿਤੇ ਇਹ ਯੋਧਾ ਥੋੜ੍ਹਾ ਹੋਰ ਬਕ ਪਏ ਤਾਂ ਸ਼ਰਮੇ ਵਾਲੀ ਪੋਸਟ ਤਾਂ ਕਿਤੇ ਗਈ ਈ ਨ੍ਹੀਂ। ਉਹ ਵੀ ਸਾਡੇ ਸਹਾਰੇ ਤਰ ਜੂ। ਐਡੀ ਵੱਡੀ ਇਨਫਰਮੇਸ਼ਨ ਬਦਲੇ ਤਰੱਕੀ ਵੱਟ 'ਤੇ ਪਈ ਆ। ਸ਼ਿਕਾਰ ਅਸੀਂ ਮਾਰੀਏ ਤੇ...।

ਹੁਣ ਵਲੰਟੀਅਰ ਦੀ ਗੱਲ ਲੈ ਲਓ। ਸ਼ਰਮਾ ਸੈਂਟਰ ਦਾ ਵੱਡਾ ਭਗਤ ਬਣਿਆ ਫਿਰਦਾ। ਅਸੀਂ ਭਗਤ ਨਹੀਂ ਬਣ ਸਕਦੇ? ਇਕ ਵਲੰਟੀਅਰ ਨੀ ਦੇ ਸਕਿਆ। ਮੈਂ ਨਿਰਮਲ ਨਿੰਮੇ ਨੂੰ ਤਿਆਰ ਕੀਤਾ। ਸਾਡੀ ਪੁਲਿਸ ਦਾ ਵਫ਼ਾਦਾਰ ਸੂਹੀਆ ਆ। ਗ੍ਰਹਿ ਮੰਤਰਾਲੇ ਵਾਲਿਆਂ ਸਾਨੂੰ 'ਨਾਸਾ' ਦੀ ਟੀਮ ਬਾਰੇ ਸੂਚਿਤ ਕੀਤਾ। ਗ੍ਰਹਿ ਸਕੱਤਰ ਦੀ ਗੱਲ ਸੁਣ ਕੇ ਸਾਡੀਆਂ ਤਾਂ ਪੌਂ ਬਾਰਾਂ ਹੋ ਗਈਆਂ। ਬੱਸ ਦਿੱਲੀ ਪੁੱਜਣ ਵਾਲੇ ਆਂ। ਅਮਰੀਕੀ ਵਿਗਿਆਨੀਆਂ ਨੇ ਯੋਧੇ ਅਤੇ ਨਿੰਮੇ ਦਾ ਆਰ.ਐਨ.ਏ. ਬਦਲ ਦੇਣਾ। ਜਿਸ ਤਰ੍ਹਾਂ ਵੀਅਤਨਾਮ ਗਏ ਸੂਹੀਏ ਦਾ ਬਦਲਿਆ ਸੀ। ਫੇ' ਸਾਰਾ ਭੇਤ ਮਹਿਕਮੇ ਕੋਲ। ਰਾਤੋ ਰਾਤ ਨਕਸਲੀਆਂ ਦੀ ਤਾਂ ਘੜੈਂਅ ਕਰਾ ਦਿਆਂਗੇ।

ਆਈ.ਜੀ. ਵੀ ਮੰਨਜੂ ਸਾਡੀ ਸਕੀਮ ਨੂੰ। ਸੋਚ ਲੈਣ ਦਿੰਨਾਂ। ਪਤਾ ਨ੍ਹੀਂ ਕੀ ਸੋਚੀ ਜਾਂਦੇ ਆ। ਇਹ ਵੀ ਏਹੀ ਸੋਚਦੈ ਹੋਣੈ। ਆਈ.ਜੀ.ਸਾਬ੍ਹ ਨੂੰ ਪਲੈਨਿੰਗ ਤਾਂ ਹੁਣੇ ਦੱਸ ਦਿੰਨੈ ਪਰ...।

## ਹਰ ਮਿੱਟੀ ਦੀ ਆਪਣੀ ਖਸਲਤ

(21–27 ਸਤੰਬਰ, 1970) ਤਸੀਹਾ ਕੇਂਦਰ ਅੰਮ੍ਰਿਤਸਰ+ਬੰਗਾ।

ਮੈਨੂੰ ਵੱਡੇ ਘਰ ਲੈ ਆਏ ਆ। ਆਉਂਦਿਆਂ ਜਾਗੇ ਦੀ ਸਜ਼ਾ ਲੱਗੀ ਆ। ਅੱਜ ਪੰਜ ਦਿਨ ਹੋ ਗਏ ਆ ਸੌਣ ਨ੍ਹੀਂ ਦਿੱਤਾ। ਹਰ ਵਕਤ ਸਿਪਾਹੀ ਸਿਰ 'ਤੇ ਰਹਿੰਦਾ। ਜਦੋਂ ਅੱਖ ਲਗਦੀ ਆ, ਡੰਡਾ ਸਿਰ ਵਿੱਚ ਵੱਜਦੈ। ਲੱਤਾਂ ਵਿਚ ਲਹੂ ਉਤਰ ਆਇਆ ਹੈ। ਦਿਨ ਵੇਲੇ ਸਿਗਰਟਾਂ ਜਾਂ ਮੋਮਬੱਤੀਆਂ ਨਾਲ ਚਮੜੀ ਜਾਲਦੇ ਆ। ਪਹਿਲੇ ਜ਼ਖ਼ਮ ਭਰੇ ਨੀ। ਤੇ ਹੋਰ...। ਤਕਲੀਫ਼ ਮੰਨਦਾ ਹਾਂ ਤਾਂ ਭੇਤੀ ਸੂਚੀ ਅੱਗੇ ਕਰ ਦਿੰਦੇ ਹਨ। ਬਿਜਲੀ ਦੇ ਝਟਕਿਆਂ ਨੇ ਪਾਗਲ ਕਰ 'ਤਾ।

ਝਟਕਿਆਂ ਨਾਲ ਤਾਂ ਬੇਹੋਸ਼ ਹੋ ਜਾਨਾਂ। ਛੱਤ ਨਾਲ ਲਟਕਦੀ ਪੁਲੀ ਨਾਲ ਹਵਾ ਵਿਚ ਲਟਕਾਉਂਦੇ ਆ ਤਾਂ ਅੰਦਰ ਖਿੱਚਿਆ ਜਾਂਦਾ। ਦਰਦਾਂ ਦੀ ਤਾਬ ਨ੍ਹੀਂ ਝੱਲੀ ਜਾਂਦੀ। ਮੈਂ ਆਪਣੇ ਸ਼ਹੀਦਾਂ ਨਾਲ ਲਿਵ ਲਾ ਕੇ ਦਰਦ ਸਹਾਰਦਾਂ। ਮੇਰੇ ਸੰਗ ਬਾਬਾ ਜੀ ਹੁੰਦੇ ਆ। ਮੈਂ ਯੋਧਾ ਉਨ੍ਹਾਂ ਦਾ ਲਾਡਲਾ ਪੁੱਤਰ ਜੂ ਸਾਂ। ਉਨ੍ਹਾਂ ਨੇ ਈ ਤਾਂ ਮੇਰਾ ਇਹ ਨਾਂ ਰੱਖਿਆ ਸੀ।

ਵੱਡੇ ਘਰ ਵਾਲਿਆਂ ਵਾਪਸ ਬੰਗਾ ਭੇਜ ਦਿੱਤਾ ਹੈ। ਭੁੱਲਰ ਤੇ ਗੁਰਬਚਨ ਸੁੰਹ ਤਪੇ ਬੈਠੇ ਹਨ।

"ਦਰਸ਼ਨਾਂ, ਬੰਦੇ ਦਾ ਪੁੱਤ ਬਣ ਕੇ ਦੱਸਦੇ। ਨ੍ਹੀਂ ਤਾਂ...।"

"ਐਸ.ਪੀ. ਸਿਆਂ, ਨ੍ਹੀਂ ਤਾਂ ਕੀ?" ਮੈਂ ਐਸ.ਪੀ. ਦੇ ਮੂਹਰੇ ਹੋਇਆ ਸੀ।

"ਤੁਹਾਡਾ ਜਿਹੜਾ ਗ਼ਦਰੀ ਬਾਬਾ ਬੂਝਾ ਸੁੰਹ ਸੀ। ਉਹਦੇ ਕੋਲ ਭੇਜ ਦਿਆਂਗਾ। ਕਿੱਥੇ ਗਿਆ ਬੁੱਢਾ? ਜਿਹੜਾ ਤੈਨੂੰ ਕਹਿੰਦਾ ਹੁੰਦਾ ਸੀ–ਦਰਸ਼ਨਾਂ ਮਰਜੀਵੜੇ ਲਿਆ। ਮੈਂ ਉਨ੍ਹਾਂ ਨੂੰ ਇਨਕਲਾਬ ਲਈ ਮਰ ਮਿਟਣ ਵਾਲੇ ਯੋਧੇ ਬਣਾ ਦਿਨਾਂ। ਤੂੰ ਉਨ੍ਹਾਂ ਨੂੰ ਟ੍ਰੇਨਿੰਗ ਦੇ। ਫੇ' ਬਣੂ ਲਾਲ ਫ਼ੌਜ।...ਬਣ ਗਈ ਤੁਹਾਡੀ ਲਾਲ ਫ਼ੌਜ। ਹਰਾਮਜਾਦਿਓ, ਕੁੱਤੇ ਦੀ ਮੌਤੇ ਮਰਦੇ ਆਂ। ਧੋਬੀ ਪਟਕਾ ਮਾਰਿਆ। ਉਹ ਗਿਆ ਫੁੜਕ ਕੇ ਬੁੱਢਾ।" ਐਸ.ਪੀ. ਨੇ ਮੇਰੀ ਧੌਣ ਮਰੋੜਦਿਆਂ ਝਟਕਾ ਦਿੱਤਾ ਆ।

ਮੇਰਾ ਸਰੀਰ ਗੁੱਸੇ 'ਚ ਕੰਬਣ ਲੱਗ ਪਿਆ ਆ। ਬਾਬਾ ਜੀ ਦੀ ਲਾਸ਼ ਮੇਰੀਆਂ ਅੱਖਾਂ ਅੱਗੇ ਲਟਕ ਗਈ ਆ। ਮੇਰੀਆਂ ਅੱਖਾਂ ਵਿਚ ਲਹੂ ਉੱਤਰ ਆਇਆ।...ਮੈਂ ਐਸ.ਪੀ. ਦੇ ਮੂੰਹ 'ਤੇ ਥੁੱਕ ਦਿੱਤਾ ਆ। ਉਹ ਗੁੱਸੇ ਵਿਚ ਲਾਲ ਪੀਲਾ ਹੋ ਗਿਆ। ਧਰਤੀ 'ਤੇ ਜ਼ੋਰ ਨਾਲ ਪੈਰ ਮਾਰਿਆ ਹੈ।

ਐਸ.ਪੀ. ਨੂੰ ਸ਼ਾਂਤ ਕਰਨ ਲਈ ਥਾਣੇਦਾਰ ਨੇ ਮੇਰਾ ਕੱਛਾ ਲੁਹਾ ਦਿੱਤਾ

ਆ।...ਤੇ ਲਾਲ ਮਿਰਚਾਂ ਵਾਲਾ ਡੰਡਾ ਮੇਰੀ ਗੁਦਾ ਵਿਚ...। ਚੀਕ ਚਿਹਾੜਾ...। ਜਿਵੇਂ ਅਸਮਾਨ ਫਟ ਗਿਆ ਹੋਵੇ। ਚਿੱਤੜਾਂ 'ਤੇ ਹੱਥ ਰੱਖੀ ਗੋਡੇ ਢਿੱਡ ਵਿਚ ਦੇਈ ਅੜਾਟ ਪਾ ਰਿਹਾਂ। ਮੈਤੋਂ ਦਰਦ ਝੱਲਿਆ ਨ੍ਹੀਂ ਜਾ ਰਿਹਾ।

"ਕੋਈ ਬਹੁੜਿਓ ਓਏ।" ਮੈਂ ਉੱਚੀ ਉੱਚੀ ਰੋਣ ਲੱਗ ਪਿਆ ਹਾਂ। ਰੋਣ ਦਾ ਕੀ ਫ਼ਾਇਦਾ। ਕਿਹੜਾ ਕੋਈ ਸੁਣਦਾ। ਲੋਕ ਤਾਂ ਸੁੱਤੇ ਪਏ ਨੇ।

"ਸਾਬ੍ਹ ਜੀ, ਤੁਸੀਂ ਫ਼ਿਕਰ ਨਾ ਕਰੋ। ਇਸ ਸੂਰ ਦੇ ਪੁੱਤ ਨੂੰ ਬੰਦਾ ਬਣਾ ਕੇ ਛੱਡੂ।" ਥਾਣੇਦਾਰ ਐਸ. ਪੀ. ਨੂੰ ਬਾਹਰ ਲੈ ਤੁਰਿਆ ਹੈ।

ਥਾਣਦਾਰ ਦੇ ਇਸ਼ਾਰੇ 'ਤੇ ਬੋਤਲਾਂ ਦੇ ਡੱਟ ਖੁੱਲ੍ਹ ਗਏ ਹਨ। ਮੈਂ ਖੁਦ ਨੂੰ ਕੁਰਬਾਨੀ ਲਈ ਤਿਆਰ ਕਰਨ ਲੱਗਾ ਹਾਂ। ਮੈਂ ਦਰਦ ਨਾਲ ਕਰਾਹ ਰਿਹਾ ਹਾਂ। ਇਹ ਸ਼ਰਾਬ ਨਾਲ ਟੁਨ ਹੋਈ ਜਾ ਰਹੇ ਹਨ।

ਹੌਲਦਾਰ ਮੈਨੂੰ ਘਸੀਟ ਕੇ ਥੜ੍ਹੇ ਤੇ ਲੈ ਆਇਆ ਹੈ। ਥਾਣੇਦਾਰ ਨੇ ਸ਼ਰਾਬ ਦਾ ਪੈੱਗ ਮੇਰੀਆਂ ਅੱਖਾਂ 'ਤੇ ਮਾਰਿਐ। ਭੇਤੀ ਸੂਚੀ ਮੇਰੇ ਮੂਹਰੇ ਕਰ ਦਿੱਤੀ ਆ। ਮੈਤੋਂ ਬੋਲਿਆ ਨ੍ਹੀਂ ਜਾ ਰਿਹਾ। ਮੈਂ ਕਹਿਣਾ ਚਾਹੁੰਨਾਂ-ਨਕਸਲਬਾੜੀ ਜ਼ਿੰਦਾਬਾਦ।...ਹਾਂ ਇਸ ਨਾਅਰੇ ਦਾ ਸਿੰਬਲ ਹੈ ਤਣਿਆ ਹੋਇਆ ਮੁੱਕਾ। ਮੈਂ ਹਵਾ ਵਿਚ ਤਣਿਆ ਹੋਇਆ ਮੁੱਕਾ ਲਹਿਰਾਉਂਦਾ ਹਾਂ।

ਥਾਣੇਦਾਰ ਨੇ ਬੋਤਲ ਵਗਾਹ ਮਾਰੀ ਹੈ। ਸਿਰ ਝਟਕਿਆ ਹੈ। ਭੇਤੀ ਸੂਚੀ ਮੇਰੇ ਮੂੰਹ ਵਿਚ ਤੁੰਨ ਦਿੱਤੀ ਆ। ਹੌਲਦਾਰ ਉਹਦੇ ਇਸ਼ਾਰੇ 'ਤੇ ਨਲਕੇ ਦਾ ਹੈਂਡਲ ਖੋਲ੍ਹ ਲਿਆਇਆ ਹੈ। ਥਾਣੇਦਾਰ ਮੇਰੀਆਂ ਲੱਤਾਂ ਅਤੇ ਬਾਂਹਾਂ 'ਤੇ ਵਾਰ ਕਰਨ ਲੱਗ ਪਿਆ ਹੈ। ਲੱਤਾਂ ਦਾ ਤਾਂ ਕਚਰਾ ਈ ਬਣਾ 'ਤਾ। ਜਿਵੇਂ ਮੇਰੀਆਂ ਲੱਤਾਂ ਸਰੀਰ ਨਾਲ ਰਹੀਆਂ ਹੀ ਨਾ ਹੋਣ। ਹੇਠਲਾਂ ਹਿੱਸਾ ਸੁੰਨ ਹੋ ਗਿਆ। ਮੈਂ ਬੋਲੀ ਜਾ ਰਿਹਾ। ਪਤਾ ਨ੍ਹੀਂ ਕੀ ਬੋਲ ਹੋ ਗਿਆ। ਮੈਂ ਘਾਬਰ ਗਿਆ ਹਾਂ। ਕਿਤੇ ਮੈਤੋਂ ਭੇਤੀ ਸੂਚੀ...। ਥਾਣੇਦਾਰ ਦੇ ਵਾਰ ਹੋਰ ਤੇਜ਼ ਹੋ ਗਏ ਹਨ। ਮੈਂ...। ਸਰੀਰ ਮਿੱਟੀ ਹੁੰਦਾ ਜਾ ਰਿਹਾ।

## ਆਰ.ਐਨ.ਏ. ਯੁੱਗ ਵਿਚ ਪ੍ਰਵੇਸ਼

(30 ਸਤੰਬਰ, 1970) ਵਿਗਿਆਨਕ ਕੇਂਦਰ, ਦਿੱਲੀ।

ਪੰਜਾਬ ਦੇ ਪੁਲਿਸ ਅਧਿਕਾਰੀ ਮਿਸਟਰ ਯੋਧਾ ਨਾਂ ਦਾ ਅੱਤਵਾਦੀ ਲੈ ਕੇ ਆਏ ਹਨ। ਅਪ੍ਰੇਸ਼ਨ ਰੂਮ ਪੁੱਜਦਿਆਂ ਹੀ ਅਟੈਂਡੈਂਟ ਨੇ ਇਹਨੂੰ ਬੈੱਡ 'ਤੇ ਲਿਟਾ ਲਿਆ ਹੈ। ਇਹਦਾ ਲਹੂ ਕੁਝ ਜ਼ਿਆਦਾ ਈ ਵਹਿ ਚੁੱਕੈ। ਮੈਂ ਸਟੈਥੋਸਕੋਪ ਨਾਲ ਸਰੀਰ ਦੀ ਜਾਂਚ ਕੀਤੀ ਹੈ। ਬੈਟਰੀ ਨਾਲ ਅੱਖਾਂ ਵਿਚ ਚਾਨਣ ਮਾਰਿਆ ਐ। ਯੋਧੇ ਦਾ ਸਾਹ ਚੱਲ ਰਿਹੈ। ਬੇਹੋਸ਼ੀ ਵਿਚ ਐ। ਲੱਤਾਂ ਤੇ ਬਾਹਾਂ ਤਾਂ ਬਿਲਕੁਲ ਈ ਕੰਡਮ ਹੋਈਆਂ ਪਈਆਂ। ਹੱਡੀਆਂ ਟੁੱਟਣ ਕਰਕੇ ਲੱਤਾਂ ਤੇ ਬਾਂਹਾਂ ਹਰਕਤ ਕਰਨੋਂ ਹਟੀਆਂ ਹੋਈਆਂ।...ਐਨਾ ਜਬਰ। ਧੰਨ ਦਾ ਬੰਦਾ। ਕੀ ਲੋੜ ਪਈ ਸੀ ਇਹਨੂੰ ਕੁੱਟਣ ਦੀ।

ਸਾਡੇ ਵਾਲੀ ਤਕਨੀਕ ਵਰਤ ਲੈਂਦੇ।

ਦੂਜੇ ਬੈੱਡ 'ਤੇ ਵਲੰਟੀਅਰ ਨੂੰ ਪਾ ਲਿਆ ਹੈ। ਮੈਂ ਪੁਲਿਸ ਅਫ਼ਸਰ ਤੋਂ ਮਿਸਟਰ ਯੋਧਾ ਦਾ ਬਾਇਓਡਾਟਾ ਅਤੇ ਭੇਤੀ ਸੂਚੀ ਲਈ ਹੈ। ਬ੍ਰੀਗੇਡੀਅਰ ਸਾਹਿਬ ਅਤੇ ਆਪਣੀ ਸਹਾਇਕ ਦੀ ਮੱਦਦ ਨਾਲ ਬਾਇਓਡਾਟਾ ਅਤੇ ਭੇਤੀ ਸੂਚੀ 'ਤੇ ਕੰਮ ਕਰਨ ਲੱਗਾ ਹਾਂ। ਅਸੀਂ ਇਕ ਖਾਕਾ ਤਿਆਰ ਕਰ ਲਿਆ ਹੈ। ਮੇਰੀ ਸਹਾਇਕ ਆਪਣੀ ਡਾਇਰੀ 'ਤੇ ਨਾਲੋਂ ਨਾਲ ਪੁਆਇੰਟ ਨੋਟ ਕਰੀ ਜਾ ਰਹੀ ਹੈ।

ਉਧਰ ਟੀਮ ਅਪ੍ਰੇਸ਼ਨ ਦੀ ਤਿਆਰੀ ਵਿਚ ਲੱਗੀ ਹੋਈ ਹੈ। ਮੈਂ ਤਿਆਰੀ ਬਾਰੇ ਪੁੱਛਿਆ ਹੈ। ਯੈੱਸ ਹੋਣ 'ਤੇ ਦਿਲ ਦੀ ਧੜਕਣ ਜਾਨਣ ਵਾਲੀ ਮਸ਼ੀਨ ਕਾਰਡਿਕ ਮੋਨੀਟਰ ਮਿਸਟਰ ਯੋਧੇ ਦੇ ਫਿੱਟ ਕਰ ਦਿੱਤੀ ਹੈ। ਸਕਰੀਨ 'ਤੇ ਰੋਸ਼ਨੀ ਵਾਲੀਆਂ ਬਿੰਦੀਆਂ ਸਿੱਧੀ ਰੇਖਾ ਵਿਚ ਚੱਲਣ ਲੱਗ ਪਈਆਂ ਹਨ। ਟੀਮ ਦੇ ਮੈਂਬਰਾਂ ਦੀ ਨਿਗ੍ਹਾ ਈ.ਈ.ਜੀ. ਦੇ ਸੰਕੇਤ ਵੱਲ ਆ।

ਮੈਂ ਤੇ ਮੇਰੀ ਸਹਾਇਕ ਮਿਸਟਰ ਯੋਧੇ ਦਾ ਜੀਨ ਜਾਨਣ ਲਈ ਜੁਟ ਗਏ ਆਂ। ਮੈਂ ਜੀਨੋਮ ਦੀ ਗੂੜ੍ਹ ਲਿੱਪੀ ਨੂੰ ਸਟੱਡੀ ਕਰ ਰਿਹਾਂ। ਅਸੀਂ ਜੀਨੋਮ ਵਿਗਿਆਨ ਰਾਹੀਂ ਪਤਾ ਕਰਨ ਦੀ ਕੋਸ਼ਿਸ਼ ਵਿਚ ਆਂ–ਕਿਹੜਾ ਜੀਨ, ਕਿਹਦੇ ਲਈ, ਕਦੋਂ, ਕਿੰਨਾ ਅਤੇ ਕਿੱਥੇ ਕੋਡਡ ਹੁੰਦਾ ਹੈ।...ਮੈਨੂੰ ਸਫ਼ਲਤਾ ਮਿਲ ਗਈ ਹੈ। ਮੇਰੀ ਸਹਾਇਕ ਵੀ ਖਿੜ ਗਈ ਹੈ–

"ਜੂਲੀਅਨ ਸਰ, ਸੈੱਲ ਦੇ ਕਈ ਜੀਨ ਰੂਪਾਂਤਰਤ ਹੋ ਰਹੇ ਨੇ। ਪ੍ਰੋਟੀਨ ਬਣਾਉਣ ਲਈ ਮੈਸੇਂਜਰ ਆਰ.ਐਨ.ਏ. ਦਾ ਨਿਰਮਾਣ ਵੀ ਕਰ ਰਹੇ ਨੇ।"

ਮੈਂ ਜਾਣ ਬੁੱਝ ਕੇ ਜੀਨ ਦੀ ਵੰਡ ਕਰ ਦਿੱਤੀ ਆ। ਵੱਖਰੇ ਵੱਖਰੇ ਟੁਕੜਿਆਂ ਨੂੰ ਪੜ੍ਹ ਰਿਹਾਂ।

ਮੈਂ ਜੀਨ ਚਿੱਪ ਦੀ ਵਰਤੋਂ ਕਰਨ ਬਾਬਤ ਸੋਚਦਾਂ। ਸਹਾਇਕ ਦੀ ਸਲਾਹ ਮੰਗੀ ਆ। ਇਨ੍ਹਾਂ ਵੱਲੋਂ ਰਿਸਪੌਂਸ ਮਿਲ ਗਿਆ।

"ਥੈਂਕ ਯੂ।" ਮੈਂ ਵਿਗਿਆਨੀ ਜੂਲੀਅਨ ਜਾਰਜ ਦੀ ਹੈਸੀਅਤ ਵਿਚ ਬੋਲਿਆ ਹਾਂ।

ਮੇਰੇ ਇਸ਼ਾਰੇ 'ਤੇ ਸਹਾਇਕ ਨੇ ਅੰਗੂਠੇ ਦੇ ਨੌਂਹ ਦੇ ਆਕਾਰ ਦੀ ਸ਼ੀਸ਼ੇ ਦੀ ਚਿਪ ਲਈ ਆ। ਉਹਦੇ ਉੱਤੇ ਕਾਮਿਲਮੈਂਟਰੀ ਡੀ.ਐਨ.ਏ. ਦੀ ਪਤਲੀ ਪਰਤ ਚਾੜ੍ਹ ਦਿੱਤੀ ਆ। ਇਹਦਾ ਮਹੱਤਵ ਇਹ ਆ–ਡੀ.ਐਨ.ਏ. ਰਾਹੀਂ ਮੈਸੇਂਜਰ ਆਰ. ਐਨ. ਏ. ਦਿਖਣ ਲੱਗ ਪਏ ਹਨ।

ਹੈਂਅ। ਇਹ ਕੀ ? ਇਹਦੇ ਜੀਨਜ਼ ਵਿਚ ਵੀ ਬਗ਼ਾਵਤ ਪਈ ਆ। ਮੈਂ ਜੀਨਜ਼ ਦੀ ਰਿਪੋਰਟ ਬ੍ਰੀਗੇਡੀਅਰ ਸਾਹਿਬ ਅੱਗੇ ਰੱਖੀ ਆ।

"ਡਾਕਟਰ ਸਾਹਿਬ, ਮੈਂ ਇੰਡੀਅਨ ਹਿਸਟਰੀ ਦਾ ਸਟੂਡੈਂਟ ਰਿਹਾਂ। ਬੰਗਾਲ ਦੇ ਮਛੇਰੇ ਵੀ ਬੰਦਰਗਾਹਾਂ 'ਤੇ ਬਗ਼ਾਵਤਾਂ ਕਰਦੇ ਰਹੇ ਆ। ਉਨ੍ਹਾਂ ਬ੍ਰਿਟਿਸ਼ ਹਕੂਮਤ ਨੂੰ ਵਖਤ ਪਾਈ ਰੱਖਿਆ। ਇਸ ਕਾਮਰੇਡ ਦੇ ਜੀਨਜ਼ ਵਿਚ ਵੀ ਜ਼ਰੂਰ ਬਗ਼ਾਵਤ

ਹੋਊ।” ਬ੍ਰੀਗੇਡੀਅਰ ਸਾਹਿਬ ਹਿਸਟਰੀ ਦੇ ਪੰਨੇ ਫਰੋਲਣ ਲੱਗ ਪਏ ਹਨ।

“ਸਰ, ਇਹ ਬਗ਼ਾਵਤ...।” ਪੁਲਿਸ ਅਫ਼ਸਰ ਘਬਰਾ ਗਿਆ ਹੈ।

“ਆਫੀਸਰ, ਲੀਵ ਇਟ। ਜੋ ਮੈਂ ਚਾਹਾਂਗਾ, ਉਹੀ ਹੋਏਗਾ । ਅਸੀਂ ਸਾਰਾ ਭੇਤ ਲੈ ਲਵਾਂਗੇ। ਇਹ ਕਿਹੜਾ ਪਹਿਲਾ ਕੇਸ ਆ ? ਇਹ ਮੂੰਹ ਚੜ੍ਹ ਕੇ ਬੋਲੂ।” ਮੈਂ ਆਪਣੀ ਖ਼ੋਜ ਦੇ ਮਾਣ ਵਿਚ ਕਿਹਾ ਹੈ।

ਈ.ਈ.ਜੀ. ਨੇ ਸੰਕੇਤ ਦੇ ਦਿੱਤਾ ਹੈ। ਸੰਕੇਤ ਮਿਲਦਿਆਂ ਹੀ ਮੇਰੀ ਟੀਮ ਮਿਸਟਰ ਯੋਧਾ ਅਤੇ ਵਲੰਟੀਅਰ ਦੇ ਅਪ੍ਰੇਸ਼ਨ ਵਿਚ ਜੁੱਟ ਗਈ ਹੈ।

ਪੌਣੇ ਦੋ ਘੰਟੇ ਦੀ ਜੱਦੋ ਜਹਿਦ ਪਿੱਛੋਂ ਅਸੀਂ ਸਫ਼ਲ ਹੋਏ ਹਾਂ। ਅਪ੍ਰੇਸ਼ਨ ਦੇ ਸਫ਼ਲ ਹੋਣ ਉਪਰੰਤ ਮੈਂ ਅਫ਼ਸਰਾਂ ਵੱਲ ਵੇਖ ਕੇ ਮੁਸਕਰਾਇਆ ਹਾਂ। ਸਹਾਇਕ ਨੇ ਸਰਿੰਜ ਮੇਰੇ ਹੱਥ ਫੜਾਈ ਐ। ਮਿਸਟਰ ਯੋਧੇ ਦੇ ਦਿਮਾਗ ਵਿਚੋਂ ਆਰ.ਐਨ.ਏ. ਦਾ ਕੱਢਿਆ ਟੀਕਾ ਵਲੰਟੀਅਰ ਦੇ ਅੰਦਰ ਕਰ ਦਿੱਤਾ ਐ।

ਇਨ੍ਹਾਂ ਨੂੰ ਬੇਹੋਸ਼ ਛੱਡ ਕੇ ਸਾਰੇ ਜਣੇ ਆਪੋ ਆਪਣੇ ਰੂਮ ਵੱਲ ਚੱਲ ਪਏ ਹਨ।

...ਅਗਲੇ ਦਿਨ ਮੁੜ ਅਪ੍ਰੇਸ਼ਨ ਰੂਮ ਪੁੱਜੇ ਹਾਂ। ਮੈਂ ਟੇਪ ਰਿਕਾਰਡਰ ਲੈ ਕੇ ਵਲੰਟੀਅਰ ਦੁਆਲੇ ਹੋ ਗਿਆ ਹਾਂ। ਸਰੀਰ ਵਿਗਿਆਨਕ ਕਿਰਿਆ ਦੀ ਪਰਖ ਕੀਤੀ ਐ। ਕੁਝ ਪੱਲੇ ਨ੍ਹੀਂ ਪਿਆ। ਸ਼ਾਇਦ ਕੱਲ੍ਹ ਸਫ਼ਲਤਾ ਮਿਲ ਜਾਏ। ਵਲੰਟੀਅਰ ਹੋਸ਼ ਵਿਚ ਤਾਂ ਆਵੇ।

## ਜਿਉਂਦਾ ਦਿਲ

(2 ਅਕਤੂਬਰ, 1970) ਵਿਗਿਆਨ ਕੇਂਦਰ ਦਿੱਲੀ।

ਮੈਨੂੰ ਹੋਸ਼ ਆ ਗਈ ਆ। ਡਾਕਟਰ ਜੂਲੀਅਨ ਜਾਰਜ ਨੇ ਅੰਦਰ ਵੜਦਿਆਂ ਈ ਪਰਖ ਕੀਤੀ ਐ। ਉਹ ਖੁਸ਼ੀ ਵਿਚ ਝੂਮ ਉਠਿਆ ਐ। ਸਾਰਿਆਂ ਨੇ ਆਪਣਾ ਧਿਆਨ ਡਾਕਟਰ ’ਤੇ ਕੇਂਦਰ ਕਰ ਲਿਆ ਐ। ਉਸ ਨੇ ਗ੍ਰਹਿ ਮੰਤਰਾਲੇ ਦੇ ਅਧਿਕਾਰੀ ਨੂੰ ਗੁੱਡ ਨਿਊਜ਼ ਦਾ ਸਿਗਨਲ ਦਿੱਤਾ ਹੈ। ਮੇਰੇ ਵੱਲ ਵੇਖ ਕੇ ਮੁਸਕਰਾਇਆ ਹੈ।–

“ਹੈਲੋ, ਮਿਸਟਰ ਨਿਰਮਲ ਸਿੰਘ ਨਿੰਮਾ...।”

ਮੈਂ ਇਹਦਾ ਜਵਾਬ ਨ੍ਹੀਂ ਦਿੱਤਾ। ਮੈਨੂੰ ਕੁਸ਼ ਸਮਝ ਨ੍ਹੀਂ ਲੱਗ ਰਿਹੈ। ਉੱਦਾਂ ਮੈਨੂੰ ਥੋੜ੍ਹਾ ਥੋੜ੍ਹਾ ਯਾਦ ਆ। ਮੈਂ ਲੈਂਡਮਾਰਗੇਜ ਬੈਂਕ ਦੀ ਨੌਕਰੀ ਕਰਦਾ ਆਂ। ਨਕਸਲੀਆਂ ਨੂੰ ਫੜਾਉਣਾ ਵੀ ਖ਼ੁਦ ਦੀ ਡਿਊਟੀ ਸਮਝਦੈਂ। ਮੈਂ ਆਪਣੇ ਦੇਸ਼ ਦਾ, ਆਪਣੀ ਸਰਕਾਰ ਦਾ ਵਫ਼ਾਦਾਰ ਸਿਪਾਹੀ ਆਂ। ਮੇਰੇ ਆਲੇ-ਦੁਆਲੇ ਆਹ ਲੋਕ ਕੌਣ ਹਨ ? ਮੈਂ ਐਸ.ਪੀ. ਸਾਹਿਬ ਤੇ ਆਈ.ਜੀ. ਸਾਹਿਬ ਨੂੰ ਜਾਣਦਾਂ। ਜਾਂ ਇਸ ਡਾਕਟਰ ਵਿਗਿਆਨੀ ਨੂੰ। ਐਸ.ਪੀ. ਸਾਹਿਬ ਤੇ ਆਈ.ਜੀ. ਸਾਹਿਬ ਤਾਂ ਮੇਰੇ ਆਪਣੇ ਬੰਦੇ ਹਨ। ਇਨ੍ਹੀਂ ਈ ਤਾਂ ਸਰਕਾਰ ਕੋਲੋਂ ਮੈਨੂੰ ਇਨਾਮ ਲੈ ਕੇ ਦਿੱਤੇ ਆ ਪਰ ਇਹ ਬਾਪੂ ਗਾਂਧੀ ਦੀ ਫੋਟੋ ਅੱਗੇ ਹੱਥ ਜੋੜੀ ਖੜ੍ਹੇ ਨੇ।

ਆਹ ਕੀ? ਬਾਬਾ ਬੂਝਾ ਸਿੰਘ ਦੀ ਲਾਸ਼ ਨਾਈ ਮਜਾਰਾ–ਸਨਾਵਾ ਵਾਲੀ ਨਹਿਰ ਦੀ ਪਟੜੀ ’ਤੇ ਰੁਲ ਰਹੀ ਆ। ਲਾਸ਼ ਕੋਲ ਖੜ੍ਹੇ ਲੋਕਾਂ ਨੇ ਮੇਰੇ ਵੱਲ ਉਂਗਲਾਂ ਕਰ ਲਈਆਂ ਹਨ। ਮੈਂ ਨਿਰਮਲ ਨਿੰਮਾ ਨਹੀਂ ਹਾਂ। ਮੈਂ ਤੇ ਬਾਬੇ ਨੂੰ ਫੜਾਇਆ ਨ੍ਹੀਂ ਸੀ। ਜਿਹਨੇ ਬਾਬੇ ਨੂੰ ਫੜਾਇਆ। ਉਹਦਾ ਸੋਧਾ ਲਾਓ।...ਮੇਰਾ ਚਿੱਤ ਕਰਦੈ ਮੈਂ ਬਾਬੇ ਨੂੰ ਫੜਾਉਣ ਵਾਲੇ ਨੂੰ ਸੋਧ ਦਿਆਂ। ਨਾਲੇ ਇਨ੍ਹਾਂ ਪੁਲਸੀਆਂ ਨੂੰ ਦੱਸ ਦਿਆਂ, ਮੇਰੇ ਵਰਗਿਆਂ ’ਤੇ ਜਬਰ ਕਿੱਦਾਂ ਢਾਈਦਾ।

ਵਿਗਿਆਨੀ ਡਾ. ਜੂਲੀਅਨ ਜਾਰਜ ਦਾ ਇਸ਼ਾਰਾ ਮਿਲਦਿਆਂ ਹੀ ਆਈ.ਜੀ. ਸਾਹਿਬ ਤੇ ਐਸ.ਪੀ. ਸਾਹਿਬ ਮੇਰੇ ਬੈੱਡ ਲਾਗੇ ਪਈਆਂ ਖਾਲੀ ਕੁਰਸੀਆਂ ’ਤੇ ਬਹਿ ਗਏ ਹਨ। ਟੇਪ ਰਿਕਾਰਡਰ ਮੇਰੇ ਮੂੰਹ ਅੱਗੇ ਕਰ ਦਿੱਤਾ ਹੈ।

“ਹਾਂ ਜੀ। ਸਰਦਾਰ ਨਿਰਮਲ ਸਿੰਘ ਜੀ, ਤੰਦਰੁਸਤ ਓ।”

ਐਸ.ਪੀ. ਨੂੰ ਕੀ ਦੌਰਾ ਪੈ ਗਿਆ। ਨਿੰਮੇ ਟਾਊਟ ਦਾ ਨਾਂ ਲੈਣ ਲੱਗ ਪਿਆ।...ਹਾਂ, ਮੈਨੂੰ ਚੇਤਾ ਆ ਗਿਆ। ਮੈਂ ਤਾਂ ਐਵੇਂ ਅੱਖਾਂ ਲਾਲ ਕਰੀ ਫਿਰਦਾਂ। ਮੈਂ ਨਿਰਮਲ ਸਿੰਘ ਇਨ੍ਹਾਂ ਦਾ ਸੂਹੀਆ ਹਾਂ। ਇਹ ਤੇ ਮੇਰੇ ਆਪਣੇ ਆ। ਤਾਂਹੀਓਂ ਐਸ.ਪੀ. ਸਾਹਿਬ ਮੇਰੇ ਵੱਲ ਅਪਣੱਤ ਨਾਲ ਵੇਖਦੇ ਪਏ ਹਨ।...ਮੇ ‘ਨਾ ਹੱਥ ਮਿਲਾਇਆ ਆ। ਆਈ.ਜੀ. ਨੇ ਭੇਤੀ ਸੂਚੀ ਵੱਲ ਇਸ਼ਾਰਾ ਕੀਤਾ ਆ। ਐਸ.ਪੀ. ਸਾਹਿਬ ਬੋਲੇ ਨੇ–

“ਹਥਿਆਰ ਬਣਾਉਣ ਵਾਲੀ ਫੈਕਟਰੀ ਕਿੱਥੇ ਆ?...ਸੈਂਟਰਲ ਕਮੇਟੀ ਤੇ ਸਟੇਟ ਕਮੇਟੀ ਦੀ ਲੀਡਰਸ਼ਿਪ ਦੇ ਨਾਂ ਤੇ ਟਿਕਾਣੇ?...ਹੋਲ ਟਾਈਮਰ ਤੇ ਪਾਰਟ ਟਾਈਮਰ ਨਕਸਲੀਆਂ ਦੇ ਨਾਂ ਤੇ ਟਿਕਾਣੇ? ਚੀਨ ਨਾਲ ਸਿੱਧੇ ਸੰਬੰਧ ਕਿਹਦੇ ਆ? ਚੀਨ ਤੋਂ ਹਥਿਆਰ ਕੌਣ ਲਿਆਉਂਦਾ? ਮਰਡਰ ਸੂਚੀ ਤੇ ਨਕਸਲੀਆਂ ਦੀ ਫੁੱਲ ਸਕੀਮ ਕੀ ਆ?”

–“ਸੱਤਾ ਹਥਿਆ ਕੇ ਮਜ਼ਦੂਰ ਜਮਾਤ ਦੇ ਹੱਥ ਦੇਣੀ।” ਮੈਂ ਪਾਰਟੀ ਦੀ ਫੁੱਲ ਸਕੀਮ ਦੱਸ ਦਿੱਤੀ ਆ।

–“ਮਕਸਦ?...ਮਕਸਦ ਹੈਗਾ ਲੁਟੇਗਾ ਰਾਜ ਪ੍ਰਬੰਧ ਖ਼ਤਮ ਕਰਨਾ।”

ਐਸ.ਪੀ. ਮੇਰੇ ਜਵਾਬ ਸੁਣ ਕੇ ਖ਼ੁਸ਼ ਹੋਈ ਜਾ ਰਿਹਾ ਹੈ।

“ਕਮੇਟੀ ਮੈਂਬਰਾਂ ਦੇ ਨਾਂ...ਟਿਕਾਣੇ? ਚੀਨ ਤੋਂ ਹਥਿਆਰ ਕੌਣ ਲਿਆਉਂਦਾ?”

ਮੈਂ ਚੁੱਪ ਧਾਰ ਲਈ ਆ। ਐਸ.ਪੀ. ਨੇ ਟੇਪ ਰਿਕਾਰਡ ਮੇਰੇ ਮੂੰਹ ਅੱਗੇ ਕੀਤਾ ਆ। ਆਈ.ਜੀ. ਨੇ ਸ਼ਾਬਾਸ਼ਾ ਦਿੱਤੀ ਆ। ਮੈਂ ਕਿੱਦਾਂ ਦੱਸ ਦਿਆਂ। ਇਹ ਤਾਂ ਮੈਂ ਅੰਤਾਂ ਦੀ ਕੁੱਟ ਖਾ ਕੇ ਨ੍ਹੀਂ ਦੱਸਿਆ। ਐਸ.ਪੀ. ਨੇ ਸਵਾਲ ਮੁੜ ਦੁਹਰਾਏ ਹਨ।

“ਨ੍ਹੀਂ ਦੱਸਾਂਗਾ।” ਮੈਂ ਸ਼ੇਰ ਵਾਂਗ ਗਰਜਿਆ ਹਾਂ।

ਅਧਿਕਾਰੀ ਮੇਰੇ ਐਕਸ਼ਨ ਦੇਖ ਕੇ ਘਬਰਾ ਗਏ ਹਨ। ਹੁਣ ਮੈਨੂੰ ਇਹ ਨਹੀਂ ਪਤਾ ਲੱਗ ਰਿਹਾ।– ਮੈਂ ਨਿਰਮਲ ਸਿੰਘ ਨਿੰਮਾ ਆਂ ਜਾਂ ਦਰਸ਼ਨ ਦੁਸਾਂਝ ਉਰਫ਼ ਯੋਧਾ ਆਂ। ਮੈਂ ਤਾਂ ਪ੍ਰੇਸ਼ਾਨ ਹੈਗਾ ਈ ਆਂ। ਨਾਲ ਵਿਗਿਆਨੀਆਂ ਦੀ ਟੀਮ ਵੀ ਪ੍ਰੇਸ਼ਾਨ

ਆ। ਲੱਗਦੈ ਡਾਕਟਰ ਜੂਲੀਅਨ ਜਾਰਜ ਨੂੰ ਕੁੱਝ ਸੁੱਝ ਨੀਂ ਰਿਹਾ।...ਆਈ.ਜੀ. ਨੇ ਭੇਤੀ ਸੂਚੀ ਮੇਰੇ ਮੋਹਰੇ ਕੀਤੀ ਆ।

ਮੈਂ ਕਿਉਂ ਦੱਸਾਂ? ਆਪਣੀ ਪਾਰਟੀ ਦਾ ਭੇਤ ਕਿਉਂ ਦਿਆਂ? ਜਾਨ ਨਾਲੋਂ ਵੀ ਵੱਧ ਪਿਆਰੀ ਪਾਰਟੀ ਦਾ। ਮੈਨੂੰ ਬਾਬਾ ਬੂਝਾ ਸਿੰਘ ਦੀ ਕੁਰਬਾਨੀ ਨ੍ਹੀਂ ਦਿਸਦੀ। ਬਾਬਾ ਜੀ ਕੀ ਕਹਿਣਗੇ? ਦਰਸ਼ਨ ਨੇ...ਉਹਦੇ ਆਪਣੇ ਯੋਧੇ ਨੇ ਪਾਰਟੀ ਭੇਤ ਦੇ ਦਿੱਤਾ।...ਮੈਂ ਆਈ.ਜੀ. ਤੋਂ ਭੇਤੀ ਸੂਚੀ ਖੋਹੀ ਹੈ।...ਪਾੜ ਕੇ ਸੁੱਟ ਦਿੱਤੀ ਹੈ। ਹਵਾ ਵਿਚ ਤਣਿਆ ਹੋਇਆ ਮੁੱਕਾ ਲਹਿਰਾਉਂਦਾ ਹਾਂ। ਆਈ.ਜੀ. ਨੇ ਫਾਇਰ ਕੀਤਾ ਹੈ। ਮੇਰਾ ਮੁੱਕਾ...ਹਿੱਕ ਛੱਲਣੀ ਹੋ ਗਏ ਹਨ।

"ਹਰ ਜਿਉਂਦਾ ਦਿਲ ਬਾਗੀ ਹੋਊ। ਹਰ ਬਾਗੀ...।" ਮੈਂ...ਮੈਂ...ਬੈਂ...ਡ ਤੋਂ ਹੇਠਾਂ... ਡਿੱਗ... ਪਿਆਂ ਹਾਂ।

**(2003)**

## ਥੇਹ

ਅੱਜ ਮੇਰਾ ਹਸਪਤਾਲੋਂ ਆਏ ਦਾ ਨੌਵਾਂ ਦਿਨ ਏ। ਡਾਕਟਰ ਦਿਮਾਗ ਦਾ ਕੈਂਸਰ ਦੱਸਦੇ ਨੇ। ਓਪਰੇਸ਼ਨ ਕਰਨ ਤੋਂ ਬਾਅਦ ਵੀ ਚੌਵੀ ਪੱਚੀ ਦਿਨ ਰੱਖੀ ਛੱਡਿਆ। ਵੈਸੇ ਮੈਂ ਹਸਪਤਾਲ ਰਹਿਣਾ ਨਈਂ ਚਾਹੁੰਦਾ ਸੀ। ਉਥੇ ਰਹਿਣ ਨਾਲ ਤਾਂ ਮੇਰਾ ਰੋਗ ਹੋਰ ਵਧਦਾ ਸੀ। ਉਥੇ ਗੱਲਾਂ ਈ ਆਲੇ-ਦੁਆਲੇ ਇੱਦਾਂ ਦੀਆਂ ਲਿਖੀਆਂ ਹੋਈਆਂ ਸਨ। ਦਿਲ ਘਬਰਾ ਜਾਂਦਾ ਸੀ। ਮੈਂ ਕਈ ਵਾਰ ਭੱਜਣ ਦੀ ਕੋਸ਼ਿਸ਼ ਕੀਤੀ ਪਰ ਭੱਜ ਨ੍ਹੀਂ ਹੋਇਆ।

ਮਸਾਂ ਛੁੱਟੀ ਮਿਲੀ। ਪਰ ਮੇਰੀ ਹਾਲਤ ਨੂੰ ਬਹੁਤਾ ਫ਼ਰਕ ਨਹੀਂ ਪਿਆ। ਮੈਂ...। ਮੈਨੂੰ ਡਰ ਲੱਗੀ ਜਾਂਦੈ। ਅਜੇ ਤੜਕੇ ਪਾਠੀ ਬੋਲਿਆ ਸੀ, ਜਦੋਂ ਮੇਰੀਆਂ ਅੱਖਾਂ ਸਾਹਮਣੇ ਆ ਗਿਆ। ਪਹਿਲਾਂ ਤਾਂ ਸਾਰੀ ਰਾਤ ਮੇਰੇ ਸਰੀਰ 'ਤੇ ਕੀੜੀ ਘੁੰਮਦੀ ਰਹੀ। ਸੌਣ ਨਾ ਦਿੱਤਾ। ਫੜਨ ਦੀ ਕੋਸ਼ਿਸ਼ ਵੀ ਕੀਤੀ ਪਰ ਹੱਥੇ ਨ੍ਹੀਂ ਆਈ।...ਪਰ ਇਹ ਸ਼ਰੇਆਮ ਸਾਹਮਣੇ ਘੁੰਮੀ ਜਾਂਦਾ।

ਪਰਸੋਂ ਵੀ ਬਹੂ ਨੇ ਬਚਾ ਲਿਆ। ਇਹ ਤਾਂ ਡੰਗ ਮਾਰਨ ਲੱਗਾ ਸੀ। ਖੈਰ...। ਹੁਣ ਤਾਂ ਕੰਧ ਉੱਤੇ ਘੁੰਮੀ ਜਾਂਦਾ। ਕਾਲਾ ਸ਼ਾਹ ਕੌਡੀਆਂ ਆਲਾ ਏ। ਮੈਨੂੰ ਲਗਦੈ ਇਹ ਆਪਣੀ ਪੁਰਾਣੀ ਜਗ੍ਹਾ ਲੱਭਦਾ। ਪਹਿਲਾਂ ਇੱਥੇ ਬਾਬੇ ਨਾਨਕ ਦਾ ਕਲੈਂਡਰ ਹੁੰਦਾ ਸੀ। ਉਹਨਾਂ ਉੱਤੇ ਫਨ ਖਿਲਾਰ ਕੇ ਛਾਂ ਕੀਤੀ ਹੁੰਦੀ ਸੀ। ਉਦੋਂ ਤਾਂ ਇਹਨੇ ਕਹਿਰ ਕਰ 'ਤਾ। ਇਹਦੇ ਵਿੱਚ ਜਾਨ ਆ ਗਈ ਸੀ। ਸਿੱਧਾ ਮੇਰੇ ਮੰਜੇ 'ਤੇ ਆ ਚੜ੍ਹਿਆ ਸੀ। ਰਜਾਈ 'ਚੋਂ ਲੱਭਿਆ ਨਹੀਂ ਸੀ। ਮੈਂ ਚੀਕਾਂ ਮਾਰਦਾ ਰਹਿ ਗਿਆ ਸੀ।

ਬੁੜ੍ਹਾ ਆਤੂ ਕਹਿੰਦਾ ਸੀ ਸੱਪਾਂ ਨੂੰ ਧਰਤੀ ਵਿਹਲ ਦੇ ਦਿੰਦੀ ਏ। ਨ੍ਹੀਂ ਤਾਂ ਨਰਭਿੰਦਰ ਨੇ ਮਾਰ ਦੇਣਾ ਸੀ। ਹੁਣ ਫੇਰ ਕੰਧ ਤੋਂ ਮੇਰੇ ਵੱਲ ਫਨ ਖ਼ਿਲਾਰੀ ਆਉਂਦਾ।...ਇਹ ਤਾਂ ਨੇੜੇ ਪਹੁੰਚ ਗਿਆ। ਦੌਣ ਵਾਲੇ ਪਾਸੇ ਆ ਚੜ੍ਹਿਆ। ਮੈਂ...। ਮੈਂ...। ਇਹਦੀ ਜੀਭ...।"

"ਨ੍ਹੀਂ...।"

"ਕੀ ਹੋਇਆ...ਚਾਚਾ ਜੀ।"

"ਆਜਾ ਪੁੱਤ...ਆਜਾ ! ਅੱਜ ਤੂੰ ਮੈਨੂੰ ਫੇ' ਬਚਾ ਲਿਆ। ਨ੍ਹੀਂ ਤਾਂ ਏਹ ਆਪਣਾ ਕਾਰਾ ਕਰ ਚੱਲਿਆ ਸੀ...। ਜੀਉਂਦੀ ਵਸਦੀ ਰਹੁ।"

ਇਹ ਬਹੂ ਬੜੀ ਚੰਗੀ ਏ। ਮੇਰੀਆਂ ਚੀਕਾਂ ਸੁਣ ਕੇ ਭੱਜੀ ਆਈ। ਨਾਲੇ ਇਹਨੂੰ ਦੇਖ ਕੇ ਕੌਡੀਆਂ ਵਾਲਾ ਵੀ ਹਰਨ ਸੁੰਹ ਹੋ ਗਿਆ। ਇਹ ਬੜੀ ਦਲੇਰ ਏ।

ਕਈ ਵਾਰ ਡਰ ਵੀ ਜਾਂਦੀ ਏ। ਇਹ ਵੱਡੇ ਦੀ ਨੂੰਹ ਏ।

ਮੈਤੋਂ ਵੱਡਾ ਸੇਵਾ ਸੁੰਹ ਏ। ਉਹਨੇ ਆਪਣਾ ਮੁੰਡਾ ਨਰਬਿੰਦਰ ਤਾਂ ਵਿਆਹ ਲਿਆ ਸੀ। ਬਹੂ ਵੱਲੋਂ ਜ਼ਮੀਨ ਰਲਦੀ ਸੀ। ਅਜੇ ਕੁੜੀ ਕੁਆਰੀ ਬੈਠੀ ਏ। ਮੇਰਾ ਖ਼ਿਆਲ...ਸਤਾਈਆਂ ਨੂੰ ਢੁੱਕਣ ਡਹੀਓ ਏ। ਕੁੜੀ ਮੇਰੇ ਨੇੜੇ ਨੀਂ ਆਂਦੀ। ਇੱਕ ਵਾਰੀ ਮੈਤੋਂ ਜ਼ਿਆਦਾ ਕੁੱਟ ਹੋ ਗਈ ਸੀ। ਪਤਾ ਨ੍ਹੀਂ ਲੱਗਿਆ ਮੇਰੇ ਦਿਮਾਗ ਨੂੰ ਕੀ ਹੋਇਆ। ਬੱਸ...। ਏਹੋ ਜਿਹੀਆਂ ਕੁੜੀਆਂ ਦੇਖ ਕੇ ਮੇਰਾ ਤਾਂ ਸਿਰ ਫਟਣ ਨੂੰ ਕਰਦੈ।...ਫੇ' ਦੌਰਾ ਪੈ ਜਾਂਦੇ। ਹਾਏ ! ਧੀਆਂ ਧਿਆਣੀਆਂ...। ਕਿੱਡਾ ਪਾਪ...। ਨਹੀਂ...।

ਹੁਣ ਬਾਹਰ ਧੁੱਪ ਨਿਕਲ ਆਈ ਏ।

"ਚਾਚਾ ਜੀ, ਰੋਟੀ ਖਾ ਲੋ'।" ਬਹੂ ਰੋਟੀ ਲੈ ਆਈ ਏ। ਟੇਬਲ 'ਤੇ ਰੋਟੀ ਰੱਖ ਕੇ ਮੁੜਵੇਂ ਪੈਰੀਂ ਅਖ਼ਬਾਰ ਵੀ ਰੱਖ ਗਈ। ਮੈਂ ਮੋਟੀ-ਮੋਟੀ ਖ਼ਬਰ ਦੇਖਣ ਲੱਗ ਪਿਆ ਹਾਂ। ਤੀਜੇ ਸਫ਼ੇ 'ਤੇ ਜਾ ਕੇ ਮੇਰਾ ਹੱਥ ਰੁਕ ਗਿਆ ਹੈ।...ਸਾਹ ਫੁੱਲਣ ਲੱਗ ਪਿਆ ਹੈ।...ਕਾਹਲੀ ਨਾਲ ਪੜ੍ਹਨ ਲੱਗ ਪਿਆ ਹਾਂ।...ਲੱਛਣ...ਭਾਰ ਘਟਣ ਲੱਗਦਾ ਹੈ। ਬੁਖਾਰ, ਦਸਤ...ਮੇਰਾ ਸਾਹ ਧੌਂਕਣੀ ਵਾਂਗੂੰ ਚੱਲਣ ਲੱਗ ਪਿਆ ਹੈ।

ਮੇਰੀਆਂ ਪੁੜਪੁੜੀਆਂ ਦੀਆਂ ਨਾੜਾਂ ਉੱਭਰ ਆਈਆਂ ਹਨ। ਲਗਦਾ ਫਟ ਜਾਣਗੀਆਂ। ਮੈਂ ਘੁੱਟ ਕੇ ਫੜ ਲਈਆਂ ਨੇ। ਅੱਖਾਂ ਅੱਗੇ ਹਨੇਰਾ ਹੋ ਗਿਆ ਹੈ। ਜ਼ੋਰ ਦੀ ਖੜਾਕਾ ਹੋਇਆ ਹੈ।

ਹੁਣ ਮੈਂ ਠੀਕ ਹਾਂ। ਮਸਾਂ ਸ਼ਾਂਤ ਹੋਇਆ। ਰੋਟੀ ਵਾਲਾ ਥਾਲ ਪਰ੍ਹਾਂ ਡਿੱਗਿਆ ਪਿਆ ਹੈ। ਅਖ਼ਬਾਰ ਆਲੂ ਮਟਰਾਂ ਦੀ ਸਬਜ਼ੀ ਨਾਲ ਲਿਬੜੀ ਪਈ ਹੈ। ਬਹੂ ਕਿਚਨ ਵਿੱਚ ਖੜ੍ਹੀ ਦੇਖ ਰਹੀ ਹੈ। ਬਚਾਰੀ ਡਰੀ ਪਈ ਏ ਪਰ ਮੈਨੂੰ ਪਤਾ ਨ੍ਹੀਂ ਕੀ ਹੋ ਜਾਂਦਾ ਹੈ। ਆਪਣੇ ਬੱਚਿਆਂ ਨਾਲ...। ਮੈਨੂੰ ਕੀ ਲੋੜ ਏ ਅਖ਼ਬਾਰ ਦੇ ਇਹੋ ਜਿਹੇ ਲੇਖ ਪੜ੍ਹਨ ਦੀ। ਮੈਂ ਕਿਹੜਾ ਪੜ੍ਹ ਕੇ ਅਫ਼ਸਰ ਲੱਗਣਾ।

"ਆਜਾ ਧੀਏ ! ਚੁੱਕ ਲੈ ਭਾਂਡੇ। ਪਤਾ ਨੀ ਦਿਮਾਗ ਨੂੰ ਕੀ ਅੱਗ ਲੱਗ ਗਈ।" ਮੈਂ ਬਹੂ ਨੂੰ ਆਪਣੀ ਹਾਲਤ ਦੱਸਦਾ ਹਾਂ। ਉਹ ਭਾਂਡੇ ਟੀਂਡੇ ਚੁੱਕ ਕੇ ਰਸੋਈ 'ਚ ਲੈ ਜਾਂਦੀ ਏ। ਮੁੜਵੇਂ ਪੈਰੀਂ ਪੋਚਾ ਵੀ ਲਾ ਦਿੰਦੀ ਏ। ਮੈਂ ਬਹੂ ਦੀ ਦੁਬਾਰਾ ਲਿਆਂਦੀ ਰੋਟੀ ਖਾ ਕੇ ਉਹਤੋਂ ਮਾਫ਼ੀ ਮੰਗਦਾ ਹਾਂ।

"ਪਤਾ...ਨੀਂ ਅਕਲ 'ਤੇ ਕੀ ਪਰਦਾ ਪੈ ਗਿਆ, ਧੀਏ। ਮੈਂ ਤਾਂ...।"

"ਰੋਂਦੇ ਕਿਉਂ ਓ ਚਾਚਾ ਜੀ। ਮੈਂ ਤੁਹਾਡੀ ਹਾਲਤ ਸਮਝਦੀ ਆਂ। ਹੁਣ ਤੁਸੀਂ ਠੀਕ ਓ। ਡਾਕਟਰ ਸਾਹਿਬ ਕਹਿੰਦੇ ਸੀ, ਤੁਸੀਂ ਬਿਲਕੁਲ ਠੀਕ ਓ। ਅੱਗੇ ਨਾਲੋਂ ਦੇਖੋ ਚਿਹਰੇ ਤੇ ਕਿੰਨਾ ਨੂਰ ਆ। ਬੱਸ ਦਵਾਈ ਖਾਈ ਜਾਓ। ਫੇ' ਦੇਖੋ।" ਬਹੂ ਮੈਨੂੰ ਦਿਲਾਸਾ ਦੇ ਰਹੀ ਹੈ ਪਰ ਮੈਨੂੰ ਇਹ ਝੂਠਾ ਝੂਠਾ ਲਗਦਾ। ਮੈਨੂੰ ਮੇਰੀ ਜ਼ਿੰਦਗੀ ਦਾ ਪਤੈ।

"ਕਿਹੜੀਆਂ ਸੋਚਾਂ 'ਚ ਪੈ 'ਗੇ ਚਾਚਾ ਜੀ।...ਮੈਨੂੰ ਪਤੈ। ਮੈਂ ਅੱਜੇ ਜਸਪਿੰਦਰ ਨੂੰ ਚਿੱਠੀ ਲਿਖਦੀ ਹਾਂ। ਉਹ ਤੁਹਾਨੂੰ... ...।"

"ਨਈਂ...ਨਈਂ...।" ਮੇਰਾ ਸਾਹ ਤੇਜ਼ ਹੋ ਗਿਆ ਹੈ। ਸਿਰ ਫਟਣ ਨੂੰ ਕਰ ਰਿਹੈ। ਮੈਂ ਮੰਜੇ ਤੇ ਪੈ ਗਿਆ ਹਾਂ। ਬਹੂ ਜਸਪਿੰਦਰ ਨੂੰ ਚਿੱਠੀ ਲਿਖਣ ਲਈ ਪੈੱਨ ਲੱਭਣ ਲੱਗ ਪਈ ਹੈ।

ਬਹੂ ਦਾ ਸੁਭਾਅ ਤਾਂ ਵਧੀਆ। ਇਹਦੇ ਪਰਿਵਾਰ ਨੂੰ ਅੱਤਵਾਦੀਆਂ ਨੇ ਮਾਰ ਦਿੱਤਾ ਸੀ। ਬੱਸ ਇਹੋ ਬਚੀ ਸੀ। ਉਂਝ ਇਹਦੇ ਵਿਚਾਰ ਬੜੇ ਨੇਕ ਨੇ। ਮੈਨੂੰ ਥੋੜ੍ਹਾ-ਥੋੜ੍ਹਾ ਸਮਝਦੀ ਏ। ਮੇਰੀ ਸੇਵਾ ਪੂਰੀ ਕਰਦੀ ਏ। ਮੇਰੇ ਦੁੱਖਾਂ ਦੀ ਦਾਰੂ....।

ਮੈਂ ਕਨੇਡਾ ਤੋਂ ਵਾਪਸ ਆਇਆ ਸੀ। ਚੁੱਪ ਰਹਿੰਦਾ ਸੀ। ਮਨ ਬੁਝਿਆ ਜਿਹਾ। ਮੇਰੇ ਦੁੱਖ ਨੂੰ ਕੋਈ ਸਮਝ ਨਹੀਂ ਰਿਹਾ ਸੀ। ਅਜੇ ਮਹੀਨਾ ਹੀ ਟੱਪਿਆ ਸੀ। ਜਦੋਂ ਉਹ ਘਟਨਾ ਵਾਪਰ ਗਈ। ਮੈਨੂੰ ਆਪੇ ਤੋਂ ਭੈਅ ਆਉਣ ਲੱਗਾ। ਲੋਕਾਚਾਰੀ ਦਾ ਡਰ ਮਾਰ ਰਿਹਾ ਸੀ...। ਜੇ ਲੋਕਾਂ ਨੂੰ ਪਤਾ ਲੱਗ ਗਿਆ। ਮੈਂ ਕਿਸੇ ਨੂੰ ਮੂੰਹ ਦਿਖਾਣ ਜੋਗਾ ਨਹੀਂ ਰਹਾਂਗਾ। ਮੇਰੇ ਅੰਦਰਲੇ ਡਰ ਨੇ ਮੈਨੂੰ ਪਾਗਲਾਂ ਵਰਗਾ ਕਰ 'ਤਾ ਸੀ।

ਹੁਣ ਤਾਂ ਮੈਂ ਕੁਝ ਠੀਕ ਆਂ। ਉਦੋਂ ਮੇਰੀ ਹਾਲਤ ਜ਼ਿਆਦਾ ਖਰਾਬ ਸੀ। ਮੈਨੂੰ ਕੀੜੀਆਂ ਤੇ ਸੱਪਣੀਆਂ ਬਹੁਤ ਤੰਗ ਕਰਦੀਆਂ ਸਨ। ਮੇਰੇ ਪਿੰਡੇ ਤੇ ਆ ਚੜ੍ਹਦੀਆਂ। ਮੇਰਾ ਦਿਲ ਕਰਦਾ ਸੀ ਕਿ ਮੈਂ ਚਾਰ-ਪੰਜ ਮਿੰਟਾਂ ਬਾਅਦ ਸੂਟ ਬਦਲ ਦਿਆਂ। ਮੈਨੂੰ ਸੁੱਚਮ ਰੱਖਣਾ ਚੰਗਾ ਲੱਗਦਾ। ਦਿਹਾੜੀ ਦੇ ਚਾਰ ਪੰਜ ਸੂਟ ਬਦਲਦਾ ਸੀ, ਧੋਂਦਾ ਵੀ ਆਪੇ ਸੀ। ਔਰਤ ਤਾਂ ਮੇਰੇ ਕੱਪੜਿਆਂ ਨੂੰ ਹੱਥ ਨਹੀਂ ਲਾ ਸਕਦੀ। ਮੈਂ ਤਾਂ ਕਮਰੇ ਅੰਦਰ ਵੀ ਨੀਂ ਵੜਨ ਦਿੰਦਾ। ਜੇ ਆ ਵੀ ਜਾਏ। ਮੈਨੂੰ ਸਾਰਾ ਕਮਰਾ ਧੋਣਾ ਪੈਂਦਾ। ਕਈ ਵਾਰ ਤਾਂ ਸਾਰਾ ਦਿਨ ਕੰਧਾਂ ਧੋਂਦਿਆਂ ਲੰਘ ਜਾਂਦਾ ਤੇ ਉਹ...।

ਉਦੋਂ ਮੈਨੂੰ ਨੀਂਦ ਬਿਲਕੁਲ ਨਹੀਂ ਸੀ ਆਉਂਦੀ। ਨਾਏਂ ਭੁੱਖ ਲੱਗਦੀ ਸੀ। ਬੱਸ ਜਸਪਿੰਦਰ ਮੋਹਰੇ ਆ ਖੜ੍ਹਦੀ ਸੀ। ਉਹ ਤਾਂ ਹੁਣ ਵੀ ਪਿੱਛਾ ਨੀ ਛੱਡਦੀ। ਹਾਏ ਓਏ ਮੇਰੇ ਡਾਢਿਆ ਰੱਬਾ।

ਮੈਨੂੰ ਆਪ ਨ੍ਹੀਂ ਪਤਾ ਲਗਦਾ। ਇਸ ਮੱਤ ਨੂੰ ਕੀ ਹੋ ਗਿਆ। ਉਂਝ ਸੇਵਾ ਸੂੰਹ ਨੇ ਮੇਰੀ ਦੇਖ ਭਾਲ ਪੂਰੀ ਕੀਤੀ। ਧਰਮੀ ਬੰਦਾ ਏ। ਨਾਲੇ ਨਾਲ ਦਾ ਜੰਮਿਆ ਭਰਾ। ਮੈਨੂੰ ਦੋ ਤਿੰਨ ਸਾਲ ਤੋਂ ਡਾਕਟਰਾਂ ਕੋਲ ਲੈ ਕੇ ਫਿਰ ਰਿਹਾ।

ਮੇਰੀ ਬਿਮਾਰੀ ਕਦੇ ਵੀ ਡਾਕਟਰਾਂ ਦੀ ਸਮਝ 'ਚ ਨਹੀਂ ਪਈ। ਬੱਸ...। ਦਵਾਈਆਂ ਨਾਲ ਵਾਹ ਵਾਸਤਾ ਰਿਹਾ। ਮੈਨੂੰ ਬਹੁਤੇ ਡਾਕਟਰਾਂ 'ਤੇ ਤਰਸ ਵੀ ਆਉਂਦਾ। ਜਦੋਂ ਉਹ ਅੱਧ ਦੀਆਂ ਪਤਾਲ ਮਾਰਦੇ, ਮੇਰਾ ਗੁੱਸਾ ਵੱਧ ਜਾਂਦਾ। ਡਾਕਟਰ ਘੰਟਿਆਂ ਬੱਧੀ ਮੇਰੇ ਦੁਆਲੇ ਲੱਗੇ ਰਹਿੰਦੇ। ਬਿਮਾਰੀ ਬਾਰੇ ਪੁੱਛਦੇ। ਮੈਨੂੰ ਤਾਂ ਆਪ ਨਹੀਂ ਪਤਾ। ਉਂਝ ਮੇਰੀ ਬਿਮਾਰੀ ਬਾਰੇ ਚਾਰ ਗੱਲਾਂ ਕਾਊਂਟ ਕਰਦੀਆਂ ਹਨ।

ਪਹਿਲੀ ਗੱਲ ਇਹ ਮੈਂ ਕਿਸੇ ਨੂੰ ਵੀ ਆਪਣੇ ਨਾਲ ਟੱਚ ਨਹੀਂ ਕਰਨ ਦੇਣਾ ਚਾਹੁੰਦਾ। ਆਪਣੇ ਸਰੀਰ ਨੂੰ ਸਾਫ਼ ਰੱਖਣਾ ਚਾਹੁੰਦਾ ਹਾਂ। ਮੇਰਾ ਚਿੱਤ ਕਰਦੈ ਪਾਣੀ ਵਿਚ ਵੜਿਆ ਰਹਾਂ। ਬੇਸ਼ੱਕ ਚੌਵੀ ਘੰਟੇ...। ਬੌਡੀ ਤੇ ਸਾਬਣ ਮਲੀ ਜਾਵਾਂ। ਪਾਣੀ

ਪਾਈ ਜਾਵਾਂ।

ਸੇਵਾ ਸੂੰਹ ਤੇ ਨਰਭਿੰਦਰ ਮੇਰੇ 'ਤੇ ਬੜਾ ਖਿਝਦੇ ਨੇ। ਅਖੇ ਸਾਬਣ ਮਲੀ ਜਾਨਾਂ।...ਪਾਣੀ ਅਜਾਈਂ ਗੁਆਈ ਜਾਨਾਂ। ਜਦੋਂ ਕੋਈ ਔਰਤ ਮੇਰੇ ਕੋਲੋਂ ਲੰਘ ਜਾਂਦੀ ਹੈ, ਮੈਨੂੰ ਪਤਾ ਨਹੀਂ ਕੀ ਹੋ ਜਾਂਦਾ ਹੈ। ਮੈਂ ਨਹਾਉਣ ਲੱਗ ਪੈਂਦਾ ਆਂ। ਫੇਰ ਮਲ ਮਲ ਕੇ ਨਹਾਉਂਦਾ ਹਾਂ।

ਦੂਜੀ ਗੱਲ ਮੈਂ ਜ਼ਨਾਨੀ ਨੂੰ ਨੇੜੇ ਨਹੀਂ ਢੁੱਕਣ ਦੇਣਾ ਚਾਹੁੰਦਾ। ਸਿਵਾਏ ਇੱਕ ਬਹੂ ਤੋਂ...। ਮੈਨੂੰ ਜ਼ਨਾਨੀਆਂ ਨਾਲ ਬੜੀ ਨਫ਼ਰਤ ਏ। ਜਾਣ ਬੁੱਝ ਕੇ ਮੇਰੇ ਕੋਲ ਨੂੰ ਆਉਣਗੀਆਂ।...ਅਖੇ ਚਾਚਾ ਜੀ ਹੁਣ ਸਿਹਤ ਕਿੱਦਾਂ। ਬਈ ਚਾਚੇ ਤੋਂ...। ਮੇਰੇ ਕੋਲੋਂ ਜ਼ਨਾਨੀ ਲੰਘੀ ਨਹੀਂ ਤੇ ਮੈਨੂੰ ਦੌਰਾ ਪਿਆ ਨਹੀਂ। ਮੈਨੂੰ ਬਹੁਤੀਆਂ ਔਰਤਾਂ ਦੀ ਸ਼ਕਲ ਗੋਰਖਣ ਵਰਗੀ ਲਗਦੀ ਏ। ਵੈਸੇ ਉਹ ਗਰੇਟ ਪਰਸਨੈਲਟੀ ਸੀ ਪਰ ਉਹਦੀ ਉਹ ਹਾਲਤ...। ਚੇਤੇ ਆਉਂਦਿਆਂ ਹੀ ਘਬਰਾਹਟ ਹੋਣ ਲਗਦੀ ਹੈ। ਹੋਰ ਤਾਂ ਹੋਰ...। ਮੈਂ ਅੰਗ ਨਹੀਂ ਦੇਖਣੇ ਚਾਹੁੰਦਾ। ਮੇਰੇ ਮੋਹਰੇ ਉਹ ਦ੍ਰਿਸ਼ ਘੁੰਮਣ ਲਗਦੇ ਹਨ।

ਤੀਜੀ ਗੱਲ ਮੈਨੂੰ ਭੁੱਖ ਬਹੁਤ ਘੱਟ ਲੱਗਦੀ ਏ। ਨੀਂਦ ਵੀ ਨਹੀਂ ਆਉਂਦੀ। ਰਾਤ ਦੇ ਨ੍ਹੇਰੇ ਵਿੱਚ ਔਰਤਾਂ ਦੇ ਡਰਾਉਣੇ ਡਰਾਉਣੇ ਚਿਹਰੇ ਮੇਰੇ ਮੋਹਰੇ ਘੁੰਮਦੇ ਰਹਿੰਦੇ ਹਨ। ਫੇਰ ਉਹ ਸੱਪ ਜਾਂ ਸੱਪਣੀਆਂ ਬਣ ਜਾਂਦੇ ਨੇ ਤੇ ਮੈਨੂੰ ਡੱਸਣ ਲੱਗਦੇ ਨੇ।

ਚੌਥੀ...। ਮੈਂ ਭੁੱਲ ਗਿਆ।

ਮੈਂ ਡਾਕਟਰਾਂ ਨੂੰ ਸਾਰਾ ਕੁਝ ਦੱਸਦਾਂ ਵੀ ਆਂ ਪਰ ਉਨ੍ਹਾਂ ਦੇ ਪੱਲੇ ਕੁਝ ਨਹੀਂ ਪੈਂਦਾ। ਡਾਕਟਰ ਵੀ ਨਾਂਹ ਕਰ ਜਾਂਦੇ ਨੇ। ਉਂਞ ਡਾਕਟਰ ਢੀਂਡਸਾ ਕਾਬਲ ਬੰਦਾ ਲੱਗਿਆ। ਵੈਸੇ ਤਾਂ ਉਹ ਖਚਰੀ ਹਾਸੀ ਹੱਸਦਾ ਰਹਿੰਦਾ। ਉਹਨੇ ਸੇਵਾ ਸੂੰਹ ਨੂੰ ਦੱਸਿਆ ਸੀ।

"ਇਹ ਅਬਸੈਸਿਵ ਕੰਪਲਸਿਵ ਨਿਊਰੋਸਿਸ ਦਾ ਮਰੀਜ਼ ਹੈ। ਇਹ ਅਲਰਜੀ ਪਲੱਸ ਟੈਨਸ਼ਨ ਕੇਸ ਹੈ। ਇਹਦੀ ਦਵਾਈ ਘੱਟ ਕਰੋ। ਰੋਗੀ ਨੂੰ ਰੈਸਟ ਦਿਓ। ਟੈਨਸ਼ਨ ਦੂਰ ਹੋਣ ਨਾਲ ਠੀਕ ਹੋਜੂ...।"

ਉਹਨੇ ਭੁੱਖ, ਨੀਂਦ ਤੇ ਟੈਨਸ਼ਨ ਤੋਂ ਕੈਪਸੂਲ ਤੇ ਗੋਲੀਆਂ ਵੀ ਦਿੱਤੇ ਸਨ। ਮੈਂ ਕੁਝ ਕੁਝ ਠੀਕ ਹੋਣ ਲੱਗ ਪਿਆ ਸੀ ਪਰ ਫੇਰ ਬੀਮਾਰੀ ਵੱਧਣ ਲੱਗ ਪਈ। ਹੋਰ ਕਈ ਡਾਕਟਰਾਂ ਨੂੰ ਦਿਖਾਇਆ।

ਮੈਨੂੰ ਦੋ ਕੁ ਮਹੀਨੇ ਸੁੱਖਾ ਨੰਦ ਦੇ ਡੇਰੇ ਤੋਂ ਆਰਾਮ ਰਿਹਾ ਪਰ ਮੈਨੂੰ ਕਾਣਤ ਆ ਜਾਂਦੀ। ਸਾਬਣ ਮਲਦਾ ਰਹਿੰਦਾ। ਪਾਣੀ ਨਾਲ ਅੰਗ ਪੈਰ ਧੋਂਦਾ ਰਹਿੰਦਾ। ਹੌਲੀ-ਹੌਲੀ ਮੇਰੀ ਹਾਲਤ ਪਹਿਲੇ ਵਰਗੀ ਹੋ ਗਈ। ਮਨ ਉਚਾਟ ਰਹਿਣ ਲੱਗ ਪਿਆ। ਮੈਂ ਸਹਿਮ ਗਿਆ ਸੀ।

"ਸਰਦਾਰ ਜੀ, ਇਹ ਤਾਂ...। ਹੁਣ ਉਪਰ ਵਾਲੇ ਦੇ ਵੱਸ ਏ। ਇਹ ਆਪਣੇ ਆਪ ਨੂੰ ਸਲੋਅ ਡੈੱਥ ਵੱਲ ਲੈ ਤੁਰਿਆ। ਸਾਡੇ ਕੰਟਰੋਲ ਤੋਂ ਬਾਹਰ ਏ।" ਡਾਕਟਰਾਂ ਨੇ ਸੇਵਾ ਸੂੰਹ ਨੂੰ ਸੇਵਾ ਕਰਨ ਲਈ ਕਹਿ ਦਿੱਤਾ।

ਜਦੋਂ ਇਹ ਗੱਲ ਮੇਰੇ ਤੱਕ ਪੁੱਜੀ, ਮੈਂ ਹੱਸ ਪਿਆ ਸੀ। ਸੇਵਾ ਸੂੰਹ ਤੇ ਨਰਭਿੰਦਰ ਮੇਰੀ ਸੇਵਾ ਵਿਚ ਜੁੱਟ ਗਏ। ਉਨ੍ਹਾਂ ਬਹੂ ਨੂੰ ਮੇਰੀ ਹਰ ਇੱਛਾ ਪੂਰੀ ਕਰਨ ਦਾ ਹੁਕਮ ਚਾੜ੍ਹ ਦਿੱਤਾ।

ਦਿਨ ਬ ਦਿਨ ਮੇਰੀ ਹਾਲਤ ਵਿਗੜਦੀ ਗਈ। ਇਕ ਦਿਨ ਮੈਂ ਟੈਲੀਵੀਜ਼ਨ ਮੂਹਰੇ ਬੈਠਾ ਫਿਲਮ ਦੇਖ ਰਿਹਾ ਸੀ। ਬਹੂ ਦੁੱਧ ਲੈ ਆਈ। ਪਹਿਲਾਂ ਕੰਡੋਮ ਦੀ ਮਸ਼ਹੂਰੀ ਆਈ। ਮੈਨੂੰ...ਮੇਰਾ ਸਾਹ ਤੇਜ਼ ਹੋ ਗਿਆ ਸੀ। ਫਿਰ ਅੱਗੇ ਸਿਹਤ ਵਿਭਾਗ ਵਾਲਿਆਂ ਦੀ ਸਿੱਖਿਆ ਆ ਗਈ।

"ਬਚੋ...ਲੱਛਣ...।" ਮੇਰਾ ਸਾਹ ਹੋਰ ਤੇਜ਼ ਹੋ ਗਿਆ ਸੀ। ਪੁੜਪੁੜੀਆਂ ਦੀਆਂ ਨਾੜਾਂ ਉਭਰੀਆਂ। ਗਲਾਸ ਫਰਸ਼ 'ਤੇ ਡਿੱਗ ਪਿਆ। ਖੜਾਕ...। ਫੇਰ ਮੈਂ ਅੰਨ੍ਹਾ ਈ ਹੋ ਗਿਆ ਸੀ। ਨ੍ਹੇਰਾ ਨ੍ਹੇਰਾ...।

ਮੈਨੂੰ ਅੱਧੇ ਘੰਟੇ ਬਾਅਦ ਸੁਰਤ ਆਈ ਸੀ। ਟੈਲੀਵਿਜ਼ਨ ਖਿੱਲਰਿਆ ਪਿਆ ਸੀ। ਬਹੂ ਮੇਰੇ ਉੱਤੇ ਰਜਾਈ ਦੇ ਕੇ ਕੋਲ ਖੜ੍ਹੀ ਸੀ। ਬਚਾਰੀ ਪਸੀਨੋ ਪਸੀਨੀ ਹੋਈ ਪਈ ਸੀ। ਮੇਰੀ ਧਾਹ ਨਿਕਲ ਗਈ ਸੀ। ਉਹ ਮੈਨੂੰ...।

ਬਹੂ ਦੇ ਘਰੋਂ ਮੇਰਾ ਭਤੀਜਾ ਨਰਭਿੰਦਰ ਸੂੰਹ ਕੋਈ ਸਿਆਣਾ ਲੈ ਆਇਆ ਸੀ। ਬਹੂ ਉਹਨੂੰ ਦੇਖ ਕੇ ਸੇਵਾ ਸੂੰਹ ਤੇ ਨਰਭਿੰਦਰ ਨੂੰ ਸ਼ੇਰਨੀ ਵਾਂਗ ਪੈ ਗਈ ਸੀ।

"ਤੁਹਾਡਾ ਦਿਮਾਗ ਟਿਕਾਣੇ ਹੈ ਜਾਂ ਨਹੀਂ। ਤੁਹਾਨੂੰ ਚਾਰ ਮਹੀਨੇ ਹੋ 'ਗੇ ਠੱਗਾਂ ਮਗਰ ਘੁੰਮਦਿਆਂ ਨੂੰ। ਜੇ ਚਾਚਾ ਜੀ ਨੂੰ ਕੁਸ਼ ਹੋ ਗਿਆ। ਲੋਕਾਂ ਨੂੰ ਕੀ ਮੂੰਹ ਦਿਖਾਓਂਗੇ। ਬੰਦਿਆਂ ਆਂਗ ਚੰਡੀਗੜ੍ਹ ਚੁੱਕ ਕੇ ਲੈ ਜੋ। ਪੀ ਜੀ ਆਈ ਦਾਖਲ ਕਰਾ ਦਿਓ। ਜੇ ਤੁਸੀਂ ਨ੍ਹੀਂ ਲਿਜਾ ਸਕਦੇ...ਤਾਂ ਮੈਂ 'ਕੱਲੀ ਲੈ ਜਾਨੀ ਆ।"

ਅਗਲੇ ਦਿਨ ਮੈਨੂੰ ਚੰਡੀਗੜ੍ਹ ਲੈ ਗਏ। ਡਾਕਟਰ ਕਹਿੰਦੇ ਦਿਮਾਗ ਦਾ ਕੈਂਸਰ ਏ। ਪਹਿਲਾਂ ਤਾਂ ਬਿਮਾਰੀ ਪੱਲੇ ਹੀ ਨਹੀਂ ਪੈਂਦੀ ਸੀ। ਕਈ ਮਸ਼ੀਨਾਂ ਲਾ-ਲਾ ਦੇਖੀਆਂ। ਛੋਟੇ ਬੜੇ ਕਈ ਡਾਕਟਰ ਆਏ। ਅੰਤ ਉਨ੍ਹਾਂ ਉਪਰੇਸ਼ਨ ਕਰਕੇ ਘਰ ਨੂੰ ਤੋਰ ਦਿੱਤਾ ਪਰ ਮੇਰੀ ਹਾਲਤ ਪਹਿਲਾਂ ਵਾਲੀ ਏ। ਇਹ ਤਾ ਬਹੂ...।

ਹੁਣ ਤੇ ਇਹ ਪਰਿਵਾਰ ਮੇਰੀ ਸੇਵਾ ਬੜੀ ਕਰਦਾ। ਪਹਿਲਾਂ ਸੇਵਾ ਸੂੰਹ ਨੇ ਸ਼ਰੀਕੇਬਾਜ਼ੀ ਪੂਰੀ ਕੀਤੀ ਸੀ। ਉਹਦਾ ਵਿਆਹ ਕਰਕੇ ਬਾਪੂ ਬੇਬੇ ਦੁਨੀਆਂ ਤੋਂ ਚਲਦੇ ਹੋਏ। ਮੇਰੀ ਵਾਰੀ ਸੱਪ ਸੁੰਘ ਗਿਆ ਸੀ। ਦੋਨਾਂ ਭਰਾਵਾਂ ਨੂੰ ਦੋ-ਦੋ ਕਿੱਲੇ ਜ਼ਮੀਨ ਦੇ ਆਂਦੇ ਸਨ। ਭਰਾ ਭਰਜਾਈ ਮੇਰੇ ਵਾਲੀ ਹੜੱਪਣੀ ਚਾਹੁੰਦੇ ਸਨ।

"ਦੇਖ ਕਰਨੈਲ ਸਿਆਂ, ਵਿਆਹ 'ਚ ਕੀ ਧਰਿਆ। ਨਾਲੇ ਦਿਓਰ ਭਾਬੀ 'ਚ ਕੀ ਵੰਡਿਆ। ਤੈਨੂੰ ਇਸ ਘਰ 'ਚ ਪੂਰਾ ਮਾਣ ਇੱਜ਼ਤ ਮਿਲੂ। ਮੈਂ ਦਊਂ। ਚੰਗੀ ਰੋਟੀ ਮਿਲੂ। ਬਾਕੀ ਮੈਂ...ਹੈਗੀ ਆਂ।" ਭਰਜਾਈ ਨੇ ਹਿੱਕ ਠੋਕੀ ਸੀ।

ਮੈਂ ਭਰਜਾਈ ਦੇ ਇਨ੍ਹਾਂ ਬੋਲਾਂ ਨਾਲ ਦੋ ਕੁ ਸਾਲ ਲੰਘਾਏ ਵੀ ਪਰ ਹੌਲੀ ਹੌਲੀ ਮੈਨੂੰ ਲੱਗਿਆ, ਮੈਂ ਘਰ 'ਚ ਇਕੱਲਾ ਹਾਂ। ਮੈਨੂੰ ਕੰਮ ਅੱਗੇ ਜੋੜੀ ਰੱਖਿਆ ਜਾਂਦਾ ਜਾਂ ਕਿੱਤੇ...। ਮੈਂ ਵਿਆਹ ਕਰਾਉਣ ਦੀ ਠਾਣ 'ਲੀ। ਜਦੋਂ ਵੀ ਕੋਈ ਰਿਸ਼ਤਾ ਆਂਦਾ।

ਭਰਜਾਈ ਭਾਨੀ ਮਾਰ ਦਿੰਦੀ ਸੀ।

ਨੱਠ ਭੱਜ ਕੇ ਵਿਆਹ ਹੋ ਗਿਆ ਸੀ। ਕਰਤਾਰੀ ਸੂਝਵਾਨ ਜ਼ਨਾਨੀ ਟੱਕਰੀ। ਸਾਲ ਬਾਅਦ ਜਸਪਿੰਦਰ ਉਹਦੀ ਗੋਦੀ ਸੀ। ਘਰ ਭਰਿਆ ਭਰਿਆ ਲੱਗਣ ਲੱਗ ਪਿਆ ਸੀ। ਦੂਜਾ ਜਣੇਪਾ ਦੇਰ ਨਾਲ ਹੋਇਆ।

ਦਸਾਂ ਸਾਲਾਂ ਬਾਅਦ ਜਾ ਕੇ ਕੁੱਖ ਹਰੀ ਹੋਈ ਪਰ...। ਜੀਅ ਵੀ ਗਿਆ ਤੇ ਕਰਤਾਰੀ ਵੀ। ਮੇਰਾ ਘਰ ਉੱਜੜ ਗਿਆ ਸੀ। ਮੈਂ 'ਕੱਲਾ ਰਹਿ ਗਿਆ ਸੀ। ਟੁੱਟ ਗਿਆ ਸੀ। ਬੱਸ ਗਿਆਰਾਂ ਸਾਲਾਂ ਦੀ ਜਸਪਿੰਦਰ ਮੇਰਾ ਸੰਸਾਰ ਸੀ...। ਜਿਹਦੇ ਸਹਾਰੇ ਜੀਣ ਦਾ ਉਪਰਾਲਾ ਕੀਤਾ। ਦੋ ਤਿੰਨ ਸਾਲ ਤਾਂ ਇੱਧਰ ਉੱਧਰ ਭੱਸੜ ਭੰਨਾਉਂਦਾ ਰਿਹਾ। ਨਰਭਿੰਦਰ ਵੀ ਜੁਆਨ ਹੋ ਗਿਆ ਸੀ। ਮੈਂ 'ਕੱਲਾ ਰਹਿ ਗਿਆ ਸੀ।

ਮੈਂ ਘਰ ਦਾ ਕੰਮ ਨਬੇੜਦਾ। ਸ਼ਹਿਰ ਨੂੰ ਤੁਰ ਪੈਂਦਾ। ਸਾਰਾ ਦਿਨ ਤੁਰਦਾ ਫਿਰਦਾ ਰਹਿੰਦਾ। ਉੱਥੇ ਕਸ਼ਮੀਰ ਨਾਲ ਮੇਰਾ ਯਾਰਾਨਾ ਗੂੜ੍ਹਾ ਹੋ ਗਿਆ ਸੀ। ਉਹ ਬੰਦਾ ਬੜੇ ਕੰਮ ਦਾ ਸੀ। ਉਹ ਪਹਿਲੇ ਦਿਨੇ ਮੈਨੂੰ ਤਾੜ ਗਿਆ ਸੀ। ਵੈਸੇ ਸ਼ਿਕਾਰੀ ਉਹ ਵੀ ਤਕੜਾ ਸੀ। ਅਸੀਂ ਜਲਦੀ ਘੁਲ ਮਿਲ ਗਏ ਸਾਂ। ਉਹ ਮੈਨੂੰ ਰੋਜ਼ ਗੋਰਖਣ ਕੋਲ ਲੈ ਜਾਂਦਾ।...ਪੈਸੇ ਦਿੰਦੇ। ਕੰਮ ਨਬੇੜ ਕੇ ਘਰਾਂ ਨੂੰ ਮੁੜ ਆਂਦੇ।

ਗੋਰਖਣ ਬੜੀ ਹਾਲੇ ਦੀ ਚੀਜ਼ ਸੀ। ਬਚਾਰੀ ਕੁਦੇਸਣ...। ਪਹਿਲਾਂ ਪਹਿਲ ਤਾਂ ਟਾਮਾਂ ਟਾਮਾਂ ਬੰਦਾ ਜਾਂਦਾ ਸੀ। ਹੌਲੀ-ਹੌਲੀ ਉਹਦਾ ਧੰਦਾ ਵਧ ਗਿਆ ਸੀ। ਪੈਸੇ ਵੀ ਘੱਟ ਲੈਣ ਲੱਗ ਪਈ ਸੀ। ਚੌਂਹ ਕੁ ਸਾਲਾਂ ਵਿੱਚ ਹੀ ਪੰਦਰਾਂ-ਵੀਹ ਰੁਪਏ 'ਤੇ ਆ ਗਈ ਸੀ। ਟਰੱਕ ਡਰੈਵਰਾਂ ਨਾਲ ਤੁਰੀ ਫ਼ਿਰਦੀ। ਰਿਕਸ਼ੇ ਵਾਲੇ ਖਿੱਚੀ ਫ਼ਿਰਦੇ। ਦਸ-ਦਸ, ਪੰਦਰਾਂ-ਪੰਦਰਾਂ ਮੁੰਡੇ...।

ਮੈਂ ਉਹਦੇ ਕੋਲ ਜਾਣਾ ਘੱਟ ਕਰ 'ਤਾ ਸੀ ਪਰ ਸ਼ਹਿਰ ਰੋਜ਼ਾਨਾ ਜਾਂਦਾ। ਕਿਤੇ-ਕਿਤੇ ਉਹਦੇ ਕੋਲ ਵੀ ਜਾ ਆਂਦਾ। ਇੱਕ ਵਾਰ ਉਹਦੇ ਬੀਤੇ ਦੀ ਗੱਲ ਛੇੜੀ ਤਾਂ ਉਹ ਫੁੱਟ ਪਈ ਸੀ।

"ਅਰੇ ਜੋ ਮੱਲ ਕਲਾਂ ਏ ਨਾ। ਵਹਾਂ ਕਾ ਵੋ...ਜਥੇਦਾਰ ਨਿਹੰਗ ਸਿੰਘ ਟੱਕਰ ਸਿੰਘ ਏ ਨਾ। ਦੋ ਹਜ਼ਾਰ ਮੇਂ ਮੁਝੇ ਖਰੀਦ ਕਰ ਲਾਯਾ ਥਾ।...ਸਾਲਾ ਰੋਟੀ ਨ੍ਹੀਂ ਦੇ ਪਾਇਆ। ਪਹਿਲੇ ਤੋਂ ਬੜੇ-ਬੜੇ ਸਬਜ਼ਬਾਗ ਦਿਖਾਤਾ ਥਾ। ਛੋਡ ਕਰ ਭਾਗ ਗਿਆ। ਭੁਖੀ ਮਰ ਜਾਤੀ।...ਧੰਦਾ ਕਰ ਲੀਆ।" ਉਹਨੇ ਬੜੀ ਸਾਰੀ ਗਾਲ੍ਹ ਕੱਢੀ। ਮੈਨੂੰ ਗੋਰਖਣ ਦਾ ਦੁੱਖ ਅਸਹਿ ਲੱਗਿਆ।

ਉਹਦੇ ਕੋਲ ਗਾਹਕ ਜਾਣੇ ਘੱਟ ਗਏ ਸਨ। ਮੈਂ ਚੰਡੀਗੜ੍ਹ ਰੋਡ 'ਤੇ ਦੁਕਾਨਾਂ ਉੱਤੇ ਸਾਰਾ ਦਿਨ ਬੈਠਾ ਰਹਿੰਦਾ। ਉਹ ਵੀ ਤੁਰੀ ਫ਼ਿਰਦੀ। ਮੈਂ ਦਸ-ਵੀਹ ਰੁਪਏ ਜ਼ਰੂਰ ਦੇ ਦਿੰਦਾ।

ਜਸਪਿੰਦਰ ਬਾਰਾਂ ਜਮਾਤਾਂ ਪਾਸ ਕਰ 'ਗੀ ਸੀ। ਮੇਰੇ ਵਾਂਗੂੰ ਹੱਡੀ-ਪੈਰੀਂ ਖੁੱਲ੍ਹੀ ਨਿਕਲੀ। ਜੁਆਨ ਧੀ ਦਾ ਖ਼ਿਆਲ ਆਇਆ। ਮੈਂ ਸ਼ਹਿਰ ਜਾਣਾ ਘੱਟ ਕਰ 'ਤਾ।

ਜਸਪਿੰਦਰ ਸਾਰਾ ਦਿਨ ਘਰ ਦੇ ਕੰਮ ਵਿੱਚ ਜੁੱਟੀ ਰਹਿੰਦੀ। ਤੜਕੇ ਹਵੇਲੀ ਜਾ ਕੇ ਮੱਝਾਂ ਚੋਂਦੀ। ਘਰੇ ਆ ਕੇ ਦੁੱਧ ਰਿੜਕਦੀ। ਪੱਠਿਆਂ ਦਾ ਤੇ ਖੇਤਾਂ ਦਾ ਕੰਮ ਸੂਰਜ ਭਈਆ ਕਰ ਲੈਂਦਾ। ਮੈਤੋਂ ਤੜਕੇ ਘੱਟ ਹੀ ਉੱਠ ਹੁੰਦਾ ਸੀ।

ਇੱਕ ਦਿਨ ਪੀ ਜ਼ਿਆਦਾ ਹੋ ’ਗੀ ਸੀ। ਸ਼ਰਾਬ ਤਾਂ ਸੁੱਤੇ ਦੀ ਉੱਤਰ ’ਗੀ। ਤੜਕੇ ਜਾ ਕੇ ਸਰੀਰ ਟੁੱਟਣ ਲੱਗ ਪਿਆ ਸੀ। ਮੈਂ ਹਵੇਲੀ ਵੱਲ ਚਲਿਆ ਗਿਆ। ਇੱਕ ਮੰਜੇ ’ਤੇ ਜਸਪਿੰਦਰ ਤੇ ਭਈਏ ਨੂੰ ਦੇਖ ਕੇ ਮੇਰੇ ਤਾਂ ਅੱਗ ਲੱਗ ’ਗੀ। ਮੈਨੂੰ ਦੇਖ ਕੇ ਦੋਨੋਂ ਕੱਪੜੇ ਸਾਂਭਣ ਲੱਗ ਪਏ ਸਨ।

ਜਸਪਿੰਦਰ ਘਰ ਨੂੰ ਭੱਜ ਆਈ। ਭਈਆ ਮੈਂ ਲੰਮਾ ਪਾ ਲਿਆ ਸੀ। ਹਵੇਲੀ ਕੋਈ ਗੰਡਾਸੀ ਜਾਂ ਦਾਤ ਨੀਂ ਮਿਲਿਆ। ਨ੍ਹੀਂ ਤਾਂ ਪਾਰ ਬੁਲਾ ਦੇਣਾ ਸੀ...। ਮੇਰੇ ਹੱਥ ਫੌੜ੍ਹਾ ਆ ਗਿਆ ਸੀ। ਭਈਏ ਦੀਆਂ ਚੀਕਾਂ ਉੱਚੀਆਂ ਹੋਈਆਂ ਤਾਂ ਮੈਂ ਫੌੜ੍ਹਾ ਵਗਾਹ ਮਾਰਿਆ।

“ਕਮੀਨਿਆ, ਜਿਸ ਥਾਲੀ ਖਾਨਾਂ। ਉਸੇ ’ਚ ਛੇਕ।”

“ਸਰਦਾਰ ਜੀ, ਆਪ ਬੀ ਤੋ ਗੋਰਖਣ...।” ਭਈਆ ਮੋਹਰੇ ਬੋਲਣ ਲੱਗ ਪਿਆ ਸੀ। ਮੈਂ ਹਵੇਲੀਓਂ ਉਹਨੂੰ ਭਜਾ ਦਿੱਤਾ।

ਭਈਏ ਦੀ ਗੱਲ ਨੇ ਮੇਰੇ ਅੱਗ ਲਾ ਦਿੱਤੀ। ਉਸੇ ਪਲ ਗੋਰਖਣ ਕੋਲ ਨਾ ਜਾਣ ਦੀ ਸਹੁੰ ਖਾਧੀ। ਘਰ ਆ ਕੇ ਜਸਪਿੰਦਰ ਦੀਆਂ ਵੀ ਹੱਡੀਆਂ ਤੋੜੀਆਂ। ਹਫ਼ਤਾ ਭਰ ਵੱਖੀ ਦੀ ਹੱਡੀ ਕਿਰਪਾਲੇ ਕੋਲੋਂ ਚੜ੍ਹਾਉਂਦੀ ਰਹੀ। ਮੈਂ ਕੁੜੀ ਦੇ ਹੱਥ ਪੀਲੇ ਕਰਨ ਲਈ ਨੱਠ-ਭੱਜ ਕਰਨ ਲੱਗਾ। ਦੋ ਮਹੀਨੇ ਵਿੱਚ ਗੱਲ ਬਣ ’ਗੀ। ਬੜੀ ਭੈਣ ਮਲਕਪੁਰ ਵਾਲੀ ਰਿਸ਼ਤਾ ਲੈ ਆਈ। ਮੁੰਡਾ ਕਨੇਡਾ ਸੀ। ਦਿਨਾਂ ਵਿੱਚੇ ਰਿਸ਼ਤਾ ਪੱਕਾ ਹੋ ਗਿਆ। ਮੁੰਡੇ ਨੇ ਕਾਗ਼ਜ਼ ਭਰ ਦਿੱਤੇ। ਦੋ ਕੁ ਸਾਲਾਂ ਵਿਚ ਹੀ ਜਸਪਿੰਦਰ ਕਨੇਡਾ ਜਾ ਪੁੱਜੀ। ਮੇਰੇ ਸਾਰੇ ਗੁੱਸੇ-ਗਿੱਲੇ ਦੂਰ ਹੋ ’ਗੇ।

ਮੈਂ ਨਵਾਂ ਭਈਆ ਰੱਖ ਲਿਆ ਸੀ। ਕੰਮ ਭਈਏ ਦੇ ਜ਼ੁੰਮੇ ਲਾ ਕੇ ਆਪ ਸ਼ਹਿਰ ਜਾ ਬਹਿੰਦਾ। ਕੁੜੀ ਵੱਲੋਂ ਸੁਰਖ਼ਰੂ ਹੋ ਗਿਆ ਸੀ। ਖ਼ੁਸ਼ੀ ਦੀਆਂ ਚਿੱਠੀਆਂ ਆਂਦੀਆਂ। ਕਿਤੇ-ਕਿਤੇ ਫ਼ੋਨ ਵੀ ਕਰਾ ਲੈਂਦਾ। ਦੋਸਤਾਂ ਦਾ ਘੇਰਾ ਵਧ ਗਿਆ ਸੀ। ਕਿਤੇ-ਕਿਤੇ ਸ਼ਰਾਬ ਵੀ ਪੀ ਲਈਦੀ ਸੀ।

ਗੋਰਖਣ ਦਾ ਧੰਦਾ ਬੰਦ ਹੋ ਗਿਆ ਸੀ। ਅਵਾਗੌਣ ਸੜਕਾਂ ’ਤੇ ਤੁਰੀ ਫਿਰਦੀ। ਕਿਸੇ ਨੂੰ ਪਛਾਣਦੀ ਵੀ ਨਈਂ ਸੀ। ਉੱਚੀ-ਉੱਚੀ ਚੀਕਾਂ ਮਾਰਦੀ। ਲੋਕਾਂ ਨੂੰ ਗਾਲ੍ਹਾਂ ਕੱਢਦੀ ਤੁਰੀ ਫਿਰਦੀ। ਵਾਲ ਖਿੱਲਰੇ-ਖਿੱਲਰੇ ਹੁੰਦੇ। ਲਾਲੀ ਨਾਲ ਦਗ-ਦਗ ਕਰਦਾ ਚਿਹਰਾ ਸੁਤਿਆ ਗਿਆ ਸੀ। ਪੀਲਾ ਭੂਕ ਹੋ ਗਿਆ ਸੀ। ਉਹਦੇ ਕੋਲੋਂ ਡਰ ਆਉਂਦਾ। ਜਿਹੜਾ ਵੀ ਉਹਦੇ ਕੋਲ ਜਾਂਦਾ। ਪਹਿਲਾਂ ਹੱਸਦੀ। ਫੇ’ ਉੱਚੀ-ਉੱਚੀ ਗਾਲ੍ਹਾਂ ਕੱਢਣ ਲੱਗ ਪੈਂਦੀ।

“ਤੇਰੀ ਮਾਂ ਕੀ...। ਸਾਲਾ...ਨੀਂ।” ਹੱਸਦੀ-ਹੱਸਦੀ ਤੁਰ ਪੈਂਦੀ।

ਗੋਰਖਣ ਦੀ ਦਿਨੋ ਦਿਨ ਹਾਲਤ ਖ਼ਰਾਬ ਹੁੰਦੀ ਗਈ। ਕਈ ਵਾਰ ਸਰੀਰ ’ਤੇ

ਕੱਪੜੇ ਵੀ ਨਾ ਹੁੰਦੇ। ਭਰੇ ਬਾਜ਼ਾਰ ਵਿੱਚ ਲੰਮੀ ਪਈ ਹੁੰਦੀ। ਉਂਗਲਾਂ ਨਾਲ ਕਰੋਲਾ ਕਰਾਲੀ ਕਰਦੀ ਰਹਿੰਦੀ। ਉਹਦੇ ਵੱਲ ਦੇਖਿਆ ਨਾ ਜਾਂਦਾ। ਲੋਕੀਂ ਪਰਾਂ ਨੂੰ ਮੂੰਹ ਕਰਕੇ ਲੰਘ ਜਾਂਦੇ।

ਮੈਂ ਜਸਪਿੰਦਰ ਦੇ ਪੁਰਾਣੇ ਲੀੜੇ ਉਹਦੇ ਪੁਆ ਦਿੰਦਾ। ਦੋ ਕੁ ਦਿਨਾਂ ਬਾਅਦ ਫੇਰ ਨੰਗੀ ਹੋ ਜਾਂਦੀ। ਪਹਿਲਾਂ ਸਿਰ ਤੋਂ ਚੁੰਨੀ ਉੱਡ ਜਾਂਦੀ। ਫ਼ੇਰ ਸਲਵਾਰ ਗੈਬ ਹੋ ਜਾਂਦੀ। ਝੱਗਾ ਗਲਮੇ ਤੋਂ ਫੜ ਕੇ ਫਾੜ ਲੈਂਦੀ। ਲੋਕ ਨੰਗੇ ਸਰੀਰ ਵੱਲ ਦੇਖਦੇ। ਪਾਸਾ ਵੱਟ ਕੇ ਲੰਘ ਜਾਂਦੇ। ਸੜਕ 'ਤੇ ਪਈ ਕਰੋਲਾ ਕਰਾਲੀ...। ਮੈਨੂੰ ਕਾਣਤ ਆ ਜਾਂਦੀ। ਮੈਂ ਸ਼ਹਿਰ ਜਾਣਾ ਬੰਦ ਕਰ ਦਿੱਤਾ ਸੀ।

ਜਸਪਿੰਦਰ ਨੇ ਮੇਰੇ ਕਾਗਜ਼ ਭਰੇ ਹੋਏ ਸਨ। ਸਾਲ ਕੁ ਬਾਅਦ ਕਾਗਜ਼ਾਂ ਦੇ ਚੱਕਰ ਵਿੱਚ ਫਸ ਗਿਆ। ਸ਼ਹਿਰ ਜਾਂਦਾ ਗੋਰਖਣ ਦਿਸਦੀ ਨਾ। ਉਹਦੀ ਗੁੰਮਸ਼ੁਦੀ ਬਾਰੇ ਕਈ ਤਰ੍ਹਾਂ ਦੇ ਚਰਚੇ ਸਨ। ਕਈ ਕਹਿੰਦੇ ਉਹ ਏਡਜ਼ ਦੀ ਮਰੀਜ਼ ਸੀ। ਏਡਜ਼ ਲੈ ਬੈਠੀ। ਕਈ ਕਹਿੰਦੇ ਬਿਮਾਰੀ ਫੈਲਣ ਦੇ ਡਰੋਂ ਪ੍ਰਸ਼ਾਸਨ ਨੇ ਮਾਰ ਕੇ ਖਪਾ ਦਿੱਤੀ। ਇਸ ਲਾਇਲਾਜ ਬਿਮਾਰੀ ਦਾ ਸੁਣ ਕੇ ਮੈਂ ਕੰਬ ਗਿਆ ਸੀ। ਮੈਨੂੰ ਆਪਣਾ ਪਾਲਾ ਮਾਰ ਰਿਹਾ ਸੀ। ਏਡਜ਼ ਦਾ ਟੈਸਟ...।

ਅੱਧੀ ਰਾਤ ਬੀਤ ਚੁੱਕੀ ਹੈ। ਗੋਰਖਣ ਮੇਰਾ ਖਹਿੜਾ ਨਈਂ ਛੱਡ ਰਹੀ। ਜ਼ਰਾ ਕੁ ਅੱਖ ਲਗਦੀ ਹੈ। ਝੱਟ ਮੋਹਰੇ ਆ ਕੇ ਹੱਸਣ ਲੱਗ ਪੈਂਦੀ ਹੈ। ਮਿੰਟ ਵਿੱਚ ਸੱਪਣੀ ਦਾ ਰੂਪ ਧਾਰਨ ਕਰ ਲੈਂਦੀ ਹੈ ਤੇ ਕਦੇ...। ਮਿੰਟ ਵਿੱਚ ਸੂਟ ਬਦਲ ਲੈਂਦੀ ਹੈ। ਸੂਟ ਜਸਪਿੰਦਰ ਵਾਲੇ ਪਾ ਕੇ ਆਉਂਦੀ ਹੈ। ਜਸਪਿੰਦਰ ਤੇੜ ਵਾਲੇ ਸੂਟ ਕਨੇਡਾ ਜਾਣ ਵੇਲੇ ਛੱਡ ਗਈ ਸੀ। ਮੈਂ ਗੋਰਖਣ ਨੂੰ ਸਾਰੇ ਦੇ ਦਿੱਤੇ ਸਨ।

ਜਸਪਿੰਦਰ ਵਾਲੇ ਸੂਟ ਮੁੜ-ਮੁੜ ਮੇਰੀਆਂ ਅੱਖਾਂ ਸਾਹਮਣੇ ਆਈ ਜਾ ਰਹੇ ਹਨ....। ਹੈਂਅ ! ਇਹ ਕੀ ? ਸਿਰਫ਼ ਧੜ 'ਤੇ ਸੂਟ ਦਿਸ ਰਿਹਾ। ਗੋਰਖਣ ਦਾ ਸਿਰ ਉੱਡ ਗਿਆ ਹੈ। ਬਿਨਾਂ ਮੂੰਹ ਤੋਂ ਧੜ ਘੁੰਮੀ ਜਾ ਰਿਹੈ ਪਰ ਸੂਟ ਜਸਪਿੰਦਰ ਦਾ ਇਹ ਸੂਟ ਤਾਂ ਜਸਪਿੰਦਰ ਨੇ ਉਦਣ ਪਾਇਆ ਸੀ ਜਿੱਦਣ ਭਈਆ...। ਮੈਂ ਅੰਨ੍ਹਾਂ ਕਿਉਂ ਨਹੀਂ ਹੋ ਜਾਂਦਾ।

ਇਹ ਧੜ ਹਿਲਦਾ ਕਿਉਂ ਨੀਂ ? ਕਾਲਾ ਜੈਂਪਰ ਥੱਲੇ ਚਿੱਟੀ ਸਲਵਾਰ...। ਜੈਂਪਰ ਤੇ ਸਲਵਾਰ ਅਹਿੱਲ ਖੜ੍ਹ ਗਏ ਹਨ।...ਹੈਂਅ ! ਸਲਵਾਰ ਉੱਤੇ ਖੂਨ। ਕਾਲੇ ਜੈਂਪਰ ਤੇ ਚਿੱਟੀ ਸਲਵਾਰ ਵਾਲਾ ਧੜ ਅੱਗੇ ਵਧ ਰਿਹੈ। ਮੇਰੇ ਪੌਂਦੀ ਆ ਖੜ੍ਹਿਆ। ਚਿੱਟੇ-ਚਿੱਟੇ ਡੇਲੇ। ਹੱਥ ਮੇਰੇ ਵੱਲ ਵਧ ਰਹੇ ਹਨ। ਮੈਨੂੰ ਗਿੱਚੀਓਂ ਫੜ ਲਿਆ ਹੈ। ਮੈਤੋਂ ਹਿੱਲਿਆ ਨਈਂ ਜਾਂਦਾ। ਨਾਏਂ ਬੋਲਿਆ ਜਾ ਰਿਹੈ।

ਹੈਂਅ ! ਇਹ ਕੀ ?...ਧੜ ਉੱਤੇ ਜਸਪਿੰਦਰ ਦਾ ਚਿਹਰਾ ਲੱਗ ਗਿਆ। ਮੇਰੀ ਧੀ ?

"...ਨ੍ਹੀਂ। ਮੇਰੀਏ ਮੋਰਨੀਏ...।"

"ਕੀ ਹੋਇਆ, ਚਾਚਾ ਜੀ।...ਬੋਲਦੇ ਕਿਉਂ ਨ੍ਹੀਂ ?"

"ਬਹੂ...? ਸੌਂ ਜਾ ਧੀਏ। ਭੈੜਾ ਸੁਪਨਾ ਆਇਆ। ਦਬਾਅ ਪਿਆ।"

ਮੈਂ, ਬਹੂ ਤੇ ਨਰਭਿੰਦਰ ਨੂੰ ਭੇਜ ਦਿੰਦਾ ਹਾਂ ਪਰ ਮੈਨੂੰ ਇਹ ਗੱਲ ਸਮਝ ਨ੍ਹੀਂ ਆਉਂਦੀ, ਜਸਪਿੰਦਰ ਨੇ ਇਹ ਰੂਪ ਕਿਉਂ ਧਾਰਿਆ। ਮੇਰੀ ਗਿੱਚੀ ਨੂੰ ਪੈ ਗਈ। ਇਹ ਬੜੀ ਭੈੜੀ ਬਿਮਾਰੀ ਹੈ। ਪਤਾ ਨ੍ਹੀਂ ਦਿਮਾਗ ਵਿੱਚ ਕੀ-ਕੀ ਘੁੰਮੀ ਜਾਂਦਾ। ਇਹ ... ਗੋਰਖਣ ਮਰ ਕੇ ਵੀ ਪਿੱਛਾ ਨ੍ਹੀਂ ਛੱਡਦੀ। ਸਾਲੀ ਸੱਪਣੀ...ਥੂ। ਮੈਂ ਸਵੇਰੇ ਡਾਕਟਰ ਢੀਂਡਸਾ ਕੋਲ ਜਾਵਾਂਗਾ। ਉਹਨੂੰ ਸਾਰੀ ਗੱਲ ਦੱਸਾਂਗਾ। ਹੁਣ ਅੱਖ ਲਾ ਕੇ ਦੇਖ ਲੈਂਦਾ ਹਾਂ।

ਦਿਨ ਚੜ੍ਹ ਆਇਆ ਹੈ। ਬਹੂ ਚਾਹ ਦੇ ਗਈ ਹੈ ਪਰ ਅਖ਼ਬਾਰ ਨ੍ਹੀਂ ਦੇ ਕੇ ਗਈ। ਰਾਤ ਪਤਾ ਨ੍ਹੀਂ ਕੀ-ਕੀ ਖ਼ਿਆਲ ਆਂਦੇ ਰਹੇ। ਸਾਰੀ ਰਾਤ ਸੱਪਣੀ ਗੋਰਖਣ ਮੈਨੂੰ ਤੰਗ ਕਰਦੀ ਰਹੀ। ਹੈਰਾਨੀ ਦੀ ਗੱਲ ਤਾਂ ਇਹ ਏ ਗੋਰਖਣ ਦੀ ਜਗ੍ਹਾ ਜਸਪਿੰਦਰ ਆਂਦੀ ਰਹੀ। ਬਿਲਕੁਲ ਗੋਰਖਣ ਵਾਂਗੂੰ ਸਲਵਾਰ ਖੋਲ੍ਹ ਲੈਂਦੀ ਸੀ। ਫੇ' ਕਰੋਲਾ ਕਰਾਲੀ ਕਰਨ ਲੱਗ ਪੈਂਦੀ ਸੀ। ਮੈਂ ਹੁਣੇ ਬਹੂ ਨੂੰ ਕਹਿ ਕੇ ਉਹਨੂੰ ਫੋਨ ਕਰਦਾਂ। ਧੀ ਦੀ ਖ਼ਬਰ ਸਾਰ ਤਾਂ ਲੈਣੀ ਚਾਹੀਦੀ ਏ।

ਮੇਰੀ ਧੀ ਹੈ ਬੜੀ ਭੋਲੀ। ਹੁਣ ਮੈਂ ਕਈ ਵਾਰ ਸੋਚਦਾਂ ਉਹਦਾ ਵਿਆਹ ਸੂਰਜ ਭਈਏ ਨਾਲ ਕਰ ਦਿੰਦਾ ਪਰ ਜੱਟ ਦੀ ਅਣਖ...। ਖ਼ੈਰ ਭਈਏ ਵਾਲੀ ਗੱਲ ਤਾਂ ਮੈਨੂੰ ਭੁੱਲ ਵੀ ਗਈ ਏ। ਉਸ ਚਿਬੜ ਜਿਹੇ ਦਾ ਚਿਹਰਾ ਸੀਗਾ ਵੀ ਕਿਹੜੇ ਕੰਮ ਦਾ। ਜਾਬ੍ਹਾਂ ਵਿੱਚ ਨੂੰ ਵੜੀਆਂ ਹੋਈਆਂ ਪਰ ਮੇਰੀ ਧੀ ਤਾਂ ਵਾਰਿਸ ਸ਼ਾਹ ਦੀ ਹੀਰ ਜਿੰਨੀ ਸੋਹਣੀ ਏ।

ਜਸਪਿੰਦਰ ਦੇ ਜਾਣ ਤੋਂ ਢਾਈ ਸਾਲ ਬਾਅਦ ਮੈਂ ਵੀ ਕਨੇਡਾ ਚਲੇ ਗਿਆ ਸੀ। ਮੈਨੂੰ ਮਿਲ ਕੇ ਕੁੜਮ ਤੇ ਕੁੜਮਣੀ ਦੇ ਚਿਹਰੇ ਖਿੜ ਉੱਠੇ ਸਨ। ਹਫਤਾ ਕੁ ਸੋਹਣਾ ਮੇਲਾ ਲੱਗਾ ਰਿਹਾ। ਫ਼ੇਰ ਸਾਰੇ ਆਪਣੇ-ਆਪਣੇ ਕੰਮ ਵਿੱਚ ਜੁੱਟ ਗਏ। ਵੀਕ 'ਤੇ ਇੱਕ ਦੂਜੇ ਦਾ ਮੂੰਹ ਦੇਖਦੇ। ਮੈਨੂੰ ਵੀ ਜਰਾ ਦੇਰੀ ਨਾਲ ਕੰਮ ਮਿਲ ਗਿਆ ਸੀ।

ਸਾਲ ਤਾਂ ਸੋਹਣਾ ਲੰਘਿਆ। ਫ਼ੇਰ ਜੁਆਈ ਮੱਖਣ ਸੂੰਹ ਤੰਗ ਕਰਨ ਲੱਗ ਪਿਆ ਸੀ। ਮੇਰੇ ਨਾਲ ਤਾਂ ਖੁਸ਼ ਹੋ ਕੇ ਬੋਲਦਾ। ਜਸਪਿੰਦਰ ਨਾਲ ਮੂੰਹ ਵੱਟੀ ਰੱਖਦਾ। ਉਹਦੇ ਨੇੜੇ ਘੱਟ ਹੀ ਜਾਂਦਾ। ਕੁੜੀ ਦੁਖੀ ਬੜੀ ਸੀ। ਕਿਹਦੇ ਨਾਲ ਗੱਲ ਕਰਦੀ। ਜੇ ਮੈਂ ਮਾਂ ਹੁੰਦੀ, ਮੈਨੂੰ ਦੱਸ ਦਿੰਦੀ। ਉਹ ਉਹਨੂੰ ਬਿਸਤਰ 'ਤੇ ਖਿੱਚ-ਖਿੱਚ ਲੈ ਕੇ ਜਾਂਦੀ। ਮੱਖਣ ਸੂਈ ਕੁੱਤੀ ਵਾਂਗੂੰ ਕੁੜੀ ਨੂੰ ਪੈਂਦਾ। ਉਹਤੋਂ ਬਾਂਹ ਛੁਡਾ ਇੱਧਰ ਉੱਧਰ ਨਿਕਲ ਜਾਂਦਾ। ਮੈਨੂੰ ਸ਼ੱਕ ਸੀ ਕਿਸੇ ਗੋਰੀ ਨਾਲ ਖੇਹ ਖਾਂਦਾ ਹਉ। ਹੌਲੀ-ਹੌਲੀ ਆਪੇ ਸੁਧਰ ਜਾਉ ਪਰ ਧੀ ਧਿਆਣੀ...।

ਮੱਖਣ ਨੂੰ ਹਲਕਾ-ਹਲਕਾ ਬੁਖਾਰ ਰਹਿੰਦਾ ਸੀ। ਜਦੋਂ ਦੇਖੋ ਬੁਖਾਰ ਚੜ੍ਹਿਆ ਹੁੰਦਾ। ਟੁੱਟਦਾ ਨਈਂ ਸੀ। ਮੈਨੂੰ ਤੇ ਜਸਪਿੰਦਰ ਨੂੰ ਡਾਕਟਰ ਦੇ ਜਾਣ ਨਈਂ ਦਿੰਦੇ ਸਨ। ਜਸਪਿੰਦਰ ਨੇ ਦੱਸਿਆ ਸੀ ਕਿ ਬੁਖਾਰ ਦਾ ਤਾਂ ਪਹਿਲੋਂ ਤੋਂ ਏਹੀ ਹਾਲ ਏ। ਮਾੜਾ ਮੋਟਾ ਤਾਂ ਰਹਿੰਦੈ ਪਰ ਹੌਲੀ-ਹੌਲੀ ਉਲਟੀਆਂ ਟੱਟੀਆਂ ਦੀ ਬਿਮਾਰੀ ਰਹਿਣ

ਲੱਗੀ। ਜਦੋਂ ਵਿਆਹ ਹੋਇਆ ਸੀ, ਉਦੋਂ  ਨਾਲੋਂ ਮੱਖਣ ਦਾ ਚਾਰ ਗੁਣਾ ਭਾਰ ਘੱਟ ਗਿਆ ਸੀ।

ਮੈਨੂੰ ਲੱਗਿਆ ਸਾਡੇ ਤੋਂ ਕੁਝ ਛੁਪਾਇਆ ਜਾ ਰਿਹੈ। ਮੈਂ ਤੇ ਜਸਪਿੰਦਰ ਘਰ ਵਿੱਚ ਬਗਾਨੇ ਬਣ ਕੇ ਰਹਿ ਗਏ। ਜਦੋਂ ਮੱਖਣ ਨਾਲ ਗੱਲ ਬਾਤ ਹੁੰਦੀ, ਉਹ ਖਾਊਂ ਵੱਢੂੰ-ਖਾਊਂ ਵੱਢੂੰ ਕਰਦਾ। ਸਾਰੇ ਜੀਆਂ ਵਿੱਚ ਤਣਾਅ ਬਣਿਆ ਰਹਿੰਦਾ। ਜਸਪਿੰਦਰ ਦਾ ਮੱਖਣ ਨਾਲ ਝਗੜਾ ਹੁੰਦਾ ਰਹਿੰਦਾ। ਕੁੜੀ ਸਿਆਣੀ ਏ। ਫੇਰ ਵੀ ਐਡਜਸਟ ਕਰਨ ਦੀ ਕੋਸ਼ਿਸ਼ ਕਰਦੀ।

ਪਤਾ ਨਹੀਂ ਕੁੜਮ-ਕੁੜਮਣੀ ਦੇ ਦਿਮਾਗ ਵਿੱਚ ਕੀ ਫੁਰੀ। ਮੱਖਣ, ਜਸਪਿੰਦਰ ਤੇ ਮੈਨੂੰ ਲੈ ਕੇ ਇੰਡੀਆ ਆ ਗਏ। ਰੋਜ਼ ਮੱਖਣ ਨੂੰ ਲੈ ਕੇ ਗੁਰਦੁਆਰਿਆਂ ਦੇ ਦਰਸ਼ਨਾਂ ਲਈ ਤੁਰੇ ਰਹਿੰਦੇ। ਦਾਨ ਪੁੰਨ ਕਰਦੇ। ਦੋ ਕੁ ਮਹੀਨਿਆਂ ਵਿੱਚ ਗੁਰਦੁਆਰੇ ਮੁੱਕੇ ਤਾਂ ਮੰਦਰਾਂ ਪੀਰਾਂ ਫਕੀਰਾਂ ਦੀਆਂ ਥਾਵਾਂ 'ਤੇ ਮੱਥੇ ਟੇਕਣੇ ਸ਼ੁਰੂ ਹੋ ਗਏ।

ਤੇ ਫੇਰ ਜਿਸ ਗੱਲ ਦਾ ਮੈਨੂੰ ਖਦਸ਼ਾ ਸੀ, ਉਹ ਹੋ ਗਈ। ਮੱਖਣ ਤੁਰਦਾ ਬਣਿਆ। ਮੇਰੀ ਧੀ ਰੰਡੀ ਹੋ ਗਈ। ਮਾਂ-ਬਾਹਰੀ ਧੀ ਦੇ ਵਰਲਾਪ ਸੁਣੇ ਨਾ ਜਾਣ। ਮੈਂ ਟੁੱਟ ਗਿਆ ਸੀ। ਮੱਖਣ ਨੇ ਮੈਨੂੰ ਕਿਸੇ ਪਾਸੇ ਜੋਗਾ ਨਈਂ ਸੀ ਛੱਡਿਆ। ਮੇਰੀ ਧੀ ਮੇਰੇ ਗਲੇ ਲੱਗ ਭੁੱਬੀਂ ਰੋਂਦੀ। ਮੈਂ ਚੁੱਪ ਵੀ ਨਾ ਕਰਾ ਸਕਦਾ।

ਕੁੜਮ ਭਲਾ ਪੁਰਸ਼ ਸੀ। ਧਰਮੀ ਬੰਦਾ ਸੀ। ਦੋ ਹਫ਼ਤੇ ਵਿੱਚ ਧਾਰਮਿਕ ਰਸਮਾਂ ਨਬੇੜ ਕੇ ਜਸਪਿੰਦਰ ਨੂੰ ਲੈ ਕਨੇਡਾ ਤੁਰ ਗਿਆ। ਤਿੰਨਾਂ ਨੂੰ ਮੈਂ ਕਨੇਡਾ ਦੀ ਫਲੈਟ ਚੜ੍ਹਾ ਆਇਆ। ਘਰ ਵਿੱਚ ਇਕੱਲਾ ਰਹਿ ਗਿਆ ਸੀ। ਜੁਆਈ ਦੀ ਮੌਤ ਨੇ ਮੇਰਾ ਲੱਕ ਤੋੜ ਦਿੱਤਾ ਸੀ।

ਦੋ ਕੁ ਮਹੀਨੇ ਬਾਅਦ ਖੁਸ਼ੀ ਦੀ ਖ਼ਬਰ ਆਈ। ਜਸਪਿੰਦਰ ਦੇ ਗੁੱਡੀ ਹੋਈ ਸੀ। ਫੋਨ 'ਤੇ ਕੁੜਮ ਨੇ ਖ਼ਬਰ ਸੁਣਾਈ ਤਾਂ ਮੈਂ ਖਿੜ ਉੱਠਿਆ। ਉਹਨੂੰ ਵਧਾਈਆਂ ਦਿੱਤੀਆਂ। ਸ਼ਰੀਕੇ ਵਿੱਚ ਲੱਡੂ ਵੰਡੇ। ਕੁੜੀ ਦਾ ਮਨ ਪਰਚਿਆ ਰਹੂ। ਇਹ ਸੋਚ ਕੇ ਮੈਂ ਤਾਂ ਖੁਸ਼ੀ ਵਿੱਚ ਉਡਿਆ ਫਿਰਦਾ ਪਰ ਮੇਰੀ ਜਸਪਿੰਦਰ ਨਾਲ ਗੱਲ ਬਾਤ ਨਈਂ ਹੋ ਰਹੀ ਸੀ। ਕੁੜਮ ਦਸਦਾ ਸੀ ਕਿ ਉਹ ਹਸਪਤਾਲ ਵਿੱਚ ਹੈ। ਸਿਹਤ ਠੀਕ ਨਹੀਂ ਹੈ।

ਮੈਨੂੰ ਦੋਹਤੀ ਹੋਣ ਦੀ ਖੁਸ਼ੀ ਤਾਂ ਬੜੀ ਸੀ ਪਰ ਧੀ ਨੂੰ ਛੁੱਟੀ ਨਾ ਮਿਲਣ ਕਰਕੇ ਪ੍ਰੇਸ਼ਾਨ ਵੀ ਬਹੁਤ ਸੀ। ਮੈਂ ਕਨੇਡਾ ਜਾਣ ਦਾ ਮਨ ਹੀ ਬਣਾ ਰਿਹਾ ਸੀ। ਉਹ ਖ਼ਬਰ ਵੀ ਮੇਰੇ ਕੰਨੀਂ ਪੈ ਗਈ। ਮੈਂ ਤਾਂ ਕੰਬ ਗਿਆ ਸੀ।

ਹਿਆਲੀਏ ਜੀਤ ਨੇ ਮੇਰੇ ਨਾਲ ਕਨੇਡਾ ਬੇਰੀਆਂ ਤੋੜਨ ਦਾ ਕੰਮ ਕੀਤਾ ਸੀ। ਦੇਸ਼ ਗੇੜਾ ਮਾਰਨ ਆਇਆ ਤਾਂ ਮੇਰੇ ਕੋਲ ਮੱਖਣ ਦੀ ਮੌਤ ਦਾ ਅਫ਼ਸੋਸ ਕਰਨ ਆ ਗਿਆ ਸੀ। ਦੋ ਤਿੰਨ ਘੰਟੇ ਬੈਠਾ ਰਿਹਾ। ਮੱਖਣ ਦੀਆ ਸਿਫ਼ਤਾਂ ਹੁੰਦੀਆਂ ਰਹੀਆਂ। ਮੈਂ ਧੀ ਦੇ ਦੁੱਖ ਵਿੱਚ ਡੁੱਬਿਆ ਪਿਆ ਸੀ। ਉਸ ਤੁਰਨ ਲੱਗਿਆਂ ਮੈਨੂੰ ਹੌਂਸਲਾ ਦਿੱਤਾ।

"ਦੇਖ, ਸਰਦਾਰ ਕਰਨੈਲ ਸਿਆਂ। ਇਹ ਤੇ ਜੋ ਬਿਧ ਮਾਤਾ ਨੇ ਲਿਖਿਆ ਉਹ

ਤਾਂ ਹੋਏਗਾ। ਉਹਦੀ ਲਿਖੀ ਨੂੰ ਕਿੱਦਾਂ ਮੋੜ ਸਕਦੇ ਆਂ।...ਨਾਲੇ ਜਿਹੜੀ ਮੱਖਣ ਨੂੰ ਬਿਮਾਰੀ ਸੀ।...ਏਡਜ਼ ਦੀ। ਉਹਤੋਂ ਕੋਈ ਨ੍ਹੀਂ ਬਚ ਸਕਿਆ।" ਜੀਤ ਤੋਂ ਵੀ ਅੱਗੇ ਬੋਲਿਆ ਨ੍ਹੀਂ ਸੀ ਗਿਆ। ਮੇਰੇ ਅੰਦਰੋਂ ਕੁਝ ਲਾਵੇ ਵਾਂਗ ਫੁੱਟਣ ਨੂੰ ਫਿਰ ਰਿਹਾ ਸੀ।

ਮੈਂ ਉਹ ਰਾਤ ਮਸਾਂ ਕੱਟੀ। ਹਿਆਲੀਏ ਜੀਤ ਦੇ ਬੋਲ ਮੇਰੇ ਕੰਨਾਂ ਵਿੱਚ ਸ਼ਾਂ-ਸ਼ਾਂ ਕਰੀ ਜਾਣ। ਰਾਤ ਘੁੰਮਦਿਆਂ ਫਿਰਦਿਆਂ ਕੱਟ ਲੀ। ਸਵੇਰੇ ਉੱਠ ਕੇ ਧੀ ਕੋਲ ਜਾਣ ਲਈ ਨੱਠ-ਭੱਜ ਕਰਨ ਲੱਗਾ। ਸ਼ਹਿਰ ਜਾ ਕੇ ਏਜੰਟ ਨੂੰ ਮਿਲਿਆ। ਸ਼ਾਮੀਂ ਘਰ ਮੁੜਿਆ ਤਾਂ ਜਸਪਿੰਦਰ ਦੀ ਚਿੱਠੀ ਆਈ ਪਈ ਸੀ।

"ਤੂੰ ਮੇਰਾ ਪਿਓ ਨ੍ਹੀਂ, ਦੁਸ਼ਮਣ ਨਿਕਲਿਆ। ਇਹਦੇ ਨਾਲੋਂ ਖੂਹ 'ਚ ਧੱਕਾ ਦੇ ਦਿੰਦਾ। ਮੇਰੇ ਲਈ ਲੱਭਿਆ ਮੱਖਣ ਸਿੰਘ...। ਚਾਰ ਸਾਲ ਮੇਰੀ ਦੇਹ ਨੂੰ ਚਰੂੰਡਦਾ ਰਿਹਾ। ਤੇ ਤੁਰ ਗਿਆ। ਹੁਣ ਮੇਰੀ ਵਾਰੀ ਏ। ਨਾਲ ਇਸ ਨਿੱਕੀ ਜਿਹੀ ਜਿੰਦ ਦੀ। ਮੈਂ ਤਾਂ...।" ਤੇ ਅਗਾਂਹ ਮੈਤੋਂ ਚਿੱਠੀ ਪੜ੍ਹੀ ਨਾ ਗਈ। ਧਰਤੀ ਅਸਮਾਨ ਘੁੰਮਦੇ ਨਜ਼ਰ ਆਏ। ਮੇਰੇ ਅੰਦਰੋਂ ਕੁਝ ਬਾਰੂਦ ਵਾਂਗ ਫਟਿਆ ਤੇ ਮੇਰਾ ਜਿਸਮ ਮਿਟੀ ਹੋ ਗਿਆ ਸੀ।

(1996)

# ਗੌਰਜਾਂ

ਜਗਜੀਤ ਸਿੰਘ, ਜੀਤਾ, ਜੀਤੂ ਬਾਵਾ, ਇਹ ਸਾਰੇ ਮੇਰੇ ਹੀ ਨਾਂ ਹਨ। ਮੈਂ ਫੱਬ ਕੇ ਘਰੋਂ ਨਿਕਲਦਾ ਹਾਂ। ਲੋਕੀਂ ਮੈਨੂੰ ਸਰਦਾਰ ਜਗਜੀਤ ਸਿੰਘ ਕਹਿ ਕੇ ਬੁਲਾਂਦੇ ਨੇ। ਸ਼ਹਿਰ ਜਾ ਕੇ ਲੋਕਾਂ ਦੇ ਕੰਮ ਕਰਾਂਦਾ ਹਾਂ। ਸ਼ਹਿਰੋਂ ਆ ਕੇ ਆਪਣੇ ਪਿੰਡ ਨਹਿਰ ਵਾਲੇ ਬੱਸ ਅੱਡੇ 'ਤੇ ਉੱਤਰਦਾ ਹਾਂ। ਪਿੰਡ ਦੋ ਕਿਲੋਮੀਟਰ ਦੀ ਦੂਰੀ 'ਤੇ ਹੈ। ਅੱਗੇ ਜਾਣ ਲਈ ਕੋਈ ਸਾਧਨ ਨਹੀਂ ਹੈ ਪਰ ਮੈਨੂੰ ਤੁਰ ਕੇ ਨਹੀਂ ਜਾਣਾ ਪੈਂਦਾ। ਕੋਈ ਨਾ ਕੋਈ ਦੁਕਾਨ ਵਾਲਾ ਮੁੰਡਾ ਸਾਇਕਲ ਜਾਂ ਸਕੂਟਰ 'ਤੇ ਛੱਡ ਆਉਂਦਾ ਹੈ।

ਮੈਂ ਪਿੰਡ ਦਾਖ਼ਲ ਹੁੰਦਾ ਹਾਂ।

ਬੱਚਿਆਂ ਦੇ ਚੂੰਢੀ ਵੱਢਣੀ, ਮੁੱਕਾ ਮਾਰਨਾ ਮੇਰੀ ਆਦਤ ਹੈ। ਇਹ ਕੰਮ ਮੈਂ ਬੱਚਿਆਂ ਤੋਂ ਲੈ ਕੇ ਜੁਆਨਾਂ ਤੱਕ ਕਰ ਜਾਂਦਾ ਹਾਂ। ਜਵਾਨ ਕੁੜੀਆਂ ਦੇ ਵੀ ਚੂੰਢੀ ਤੇ ਮੁੱਕੇ ਵਾਲਾ ਹੱਥ ਫਿਰ ਜਾਂਦਾ ਹੈ ਪਰ ਮੇਰਾ ਕੋਈ ਗੁੱਸਾ ਨਹੀਂ ਕਰਦਾ। ਇਹ ਤਾਂ ਮੇਰੇ ਬੱਚੇ ਨੇ। ਮੈਂ ਇਨ੍ਹਾਂ ਦੇ ਛੋਟੇ ਹੁੰਦਿਆਂ ਦੇ ਹੀ ਚੂੰਢੀਆਂ ਵੱਢਦਾ ਆ ਰਿਹਾ ਹਾਂ। ਨਾਲੇ ਮੈਂ ਆਪਣੇ ਬੱਚਿਆਂ ਨੂੰ ਕਿਹੜਾ ਬਖਸ਼ਿਆ ਕਦੇ। ਮੈਨੂੰ ਦੇਖ ਕੇ ਬੱਚੇ ਤਾਂ ਭੱਜ ਪੈਂਦੇ ਨੇ।

"ਤਾਇਆ ਆ ਗਿਆ...ਚਾਚਾ ਆ ਗਿਆ। ਭੱਜੋ ਬਈ।" ਜਵਾਨ ਮੈਨੂੰ ਦੂਰੋਂ ਦੇਖ ਕੇ ਹੀ ਤੁਰ ਪੈਂਦੇ ਨੇ। ਮੈਨੂੰ ਕਈ ਵਾਰ ਆਪਣੇ 'ਤੇ ਗੁੱਸਾ ਆਉਂਦਾ ਹੈ ਤੇ ਤਰਸ ਵੀ। ਪਰ ਮੈਂ ਵੀ ਮਜ਼ਬੂਰ ਹਾਂ। ਕੀ ਕਰ ਸਕਦਾ ਹਾਂ ? ਲੋਕ ਮੇਰੀ ਇਸ ਆਦਤ ਦਾ ਬਹੁਤਾ ਗੁੱਸਾ ਨ੍ਹੀਂ ਕਰਦੇ। ਬੜੇ-ਬੜੇ ਜ਼ਿਮੀਂਦਾਰ ਮੇਰੇ 'ਤੇ ਹੱਸ ਛੱਡਦੇ ਹਨ।

"ਸਰਦਾਰ ਜੀ, ਆਓ...ਬੈਠੋ। ਅਸਲ ਵਿੱਚ ਤੁਹਾਡਾ ਬੱਚਿਆਂ ਨਾਲ ਪਿਆਰ ਐ।...ਆਹ ਬਈ, ਜਗਜੀਤ ਸਿੰਘ ਲਈ ਦੁੱਧ ਲਿਆਓ।"

"ਨ੍ਹੀਂ, ਸੂਬੇਦਾਰ ਸਾਹਿਬ।"

"ਏਦਾਂ ਨੀ ਆਪਾਂ ਜਾਣ ਦਿੰਦੇ ਭਾਈ ਸਾਹਿਬ।"

ਇਹ ਹੈ ਬੰਦੇ ਦੀ ਆਪਣੀ ਬਣਾਈ ਹੋਈ ਦੁਨੀਆਂ। ਇਹ ਹੈ ਜ਼ਿੰਦਗੀ ਦਾ ਸੰਘਰਸ਼। ਮੈਨੂੰ ਮਾਸਟਰ ਧਰਮਪਾਲ ਯਾਦ ਆ ਗਿਆ। ਉਹ ਕੁਝ ਨਾ ਕੁਝ ਬੋਲਦਾ ਰਹਿੰਦਾ। ਹਫ਼ਤਾ ਪਹਿਲਾਂ ਉਹਨੇ ਅੱਡੇ 'ਤੇ ਬਾਵਿਆਂ ਦੀ ਮੀਟਿੰਗ ਬੁਲਾਈ ਹੋਈ ਸੀ। ਮੈਂ ਦੁਕਾਨਾਂ ਦੇ ਪਿਛਵਾੜੇ ਪਿਸ਼ਾਬ ਕਰਨ ਗਿਆ ਤਾਂ ਉਹ ਬਾਂਹਾਂ ਕੱਢ-ਕੱਢ ਭਾਸ਼ਣ ਕਰ ਰਿਹਾ ਸੀ।

"ਅੱਜ ਦੁਨੀਆਂ ਚੰਨ 'ਤੇ ਪਹੁੰਚ ਗਈ ਹੈ ਪਰ ਅਸੀਂ ਲੋਕ ਟੱਟੀਆਂ, ਗੋਹੇ

ਚੁੱਕਣ ਜੋਗੇ ਰਹੇ ਹਾਂ। ਪੀੜ੍ਹੀ ਦਰ ਪੀੜ੍ਹੀ ਸਮਾਜਿਕ-ਆਰਥਿਕ ਦਾਬੇ, ਵਿਤਕਰੇ ਤੇ ਅਨਿਆਂ ਦੀ ਚੱਕੀ ਹੇਠ ਪੀਸੇ ਜਾ ਰਹੇ ਹਾਂ। ਬੇਇੱਜ਼ਤੀ ਭਰੇ ਸ਼ਬਦ ਸੁਣਨਾ, ਮਜ਼ਦੂਰੀ ਕਰਨਾ ਤੇ ਲੁੱਟ ਹੋਣਾ ਸਾਡੇ ਹਿੱਸੇ ਆਇਆ ਹੈ।...ਕੁਰਸੀਆਂ ਦੇ ਚਾਹਵਾਨਾਂ-ਪੂੰਜੀਪਤੀਆਂ ਨੇ ਸਾਨੂੰ ਜ਼ਿੰਦਗੀ ਜਿਉਣ ਦੇਣ ਦੀ ਬਜਾਏ ਨਰਕ ਵਿੱਚ ਸੁੱਟੀ ਰੱਖਿਐ। ਸਾਡੀਆਂ ਬਰਾਦਰੀਆਂ ਸਦੀਆਂ ਤੋਂ ਇਨਸਾਨੀ ਸਲੂਕਾਂ ਤੋਂ ਵਾਂਝੀਆਂ ਰਹੀਆਂ ਹਨ।...ਗੰਦ ਚੁੱਕਣਾ, ਪਸ਼ੂਆਂ ਵਾਂਗ ਕੰਮ ਕਰਨਾ ਸਾਡੇ ਲਈ ਰਾਖਵਾਂਕਰਨ ਹੈ।" ਮਾਸਟਰ ਸੱਚਾ ਬੰਦਾ ਹੈ। ਕੋਈ ਉਹਦੀ ਗੱਲ ਧਿਆਨ ਨਾਲ ਸੁਣ ਨਹੀਂ ਸੀ ਰਿਹਾ। ਆਲੇ-ਦੁਆਲੇ ਝਾਕੀ ਜਾ ਰਹੇ ਸਨ। ਮਾਸਟਰ ਵਿਚਾਰੇ ਦੀ ਸਾਰੀ ਉਮਰ ਹੀ ਇਨ੍ਹਾਂ ਨੂੰ ਸਮਝਾਉਂਦਿਆਂ ਲੰਘ ਗਈ ਹੈ ਪਰ ਇਹ ਲੋਕ ਅਜੇ ਤੱਕ ਸੁਧਰੇ ਨਹੀਂ।

ਮੈਨੂੰ ਯਾਦ ਹੈ। ਮੈਂ ਸੱਤ ਸਾਲ ਦਾ ਸੀ।

ਮੇਰਾ ਬਾਪੂ ਮੰਗ ਕੇ ਲਿਆਉਂਦਾ ਸੀ। ਸਾਰਾ ਪਰਿਵਾਰ ਉਸਦਾ ਮੰਗਿਆ ਖਾਂਦਾ ਸੀ। ਸਾਡੀ ਬਰਾਦਰੀ ਦਾ ਕੰਮ ਮੰਗਣਾ ਜਾਂ ਜੱਟਾਂ ਦੇ ਘਰਾਂ 'ਚ ਕੰਮ ਕਰਨਾ ਹੁੰਦਾ ਸੀ।

ਮੈਂ ਤੇ ਸਾਡੇ ਬਾਵਿਆਂ ਦੇ ਹੋਰ ਮੁੰਡਿਆਂ ਨੇ ਖੇਡਣ ਲਈ ਸਕੂਲ ਚਲੇ ਜਾਣਾ। ਸਾਨੂੰ ਉੱਚੀਆਂ ਬਰਾਦਰੀਆਂ ਦੇ ਮੁੰਡਿਆਂ ਨੇ ਖੇਡਣ ਨਾ ਦੇਣਾ। ਗਰਾਊਂਡ ਵਿੱਚੋਂ ਭਜਾ ਦੇਣਾ। ਇੱਕ ਵਾਰੀ ਅਸੀਂ ਘੋੜਾ ਕਬੱਡੀ ਖੇਡਣ ਲੱਗ ਪਏ। ਸੱਤ ਦਾ ਅਨੂਪ ਬੜਾ ਆਕੜਿਆ।

"ਓਏ ! ਇੱਥੋਂ ਬਾਵੇ ਚਲਦੇ ਬਣਨ। ਮੰਗ ਖਾਣੀ ਜਾਤ, ਆ ਜਾਂਦੀ ਖੇਡਣ।"

"ਅਸੀਂ ਕੀਹਦੇ ਨਾਲ ਖੇਡੀਏ ?" ਮੈਂ ਬੋਲ ਪਿਆ ਸੀ।

"ਮਾਂ ਆਪਣੀ ਨਾਲ।" ਅਨੂਪ ਨੇ ਮੇਰੀ ਬਾਂਹ ਮਰੋੜ ਦਿੱਤੀ ਸੀ। ਸਾਡੀਆਂ ਖੇਡਾਂ ਤਾਂ ਮਿੱਟੀ ਵਿੱਚ ਹੀ ਮਿਲ ਗਈਆਂ। ਹੁਸਨੇ ਦਾ ਰੋਣ ਵਰਗਾ ਚਿਹਰਾ ਦੇਖਿਆ ਨਾ ਗਿਆ। ਮੱਦੀ, ਪਾਲੀ ਤੇ ਕਾਰੇ ਦਾ ਵੀ ਏਹੀ ਹਾਲ ਸੀ।

ਅਨੂਪ ਮੇਰੇ ਨਾਲ ਬੜਾ ਖਹਿੰਦਾ ਸੀ। ਉਦਾਂ ਤਾਂ ਇਹ ਲੰਬੜਾਂ ਦਾ ਸਾਰਾ ਟੱਬਰ ਆਪਣੇ ਆਪ ਨੂੰ ਤੀਸ ਮਾਰ ਖਾਂ ਸਮਝਦਾ। ਸਾਡੇ ਘਰਾਂ ਕੋਲੋਂ ਜਦੋਂ ਲੰਘਣਗੇ ਮੂੰਹ 'ਤੇ ਕੱਪੜਾ ਦੇ ਲੈਣਗੇ। ਅਗਾਂਹ ਉਨ੍ਹਾਂ ਦੇ ਖੇਤ ਹਨ। ਸਾਡੇ ਘਰਾਂ ਕੋਲੋਂ ਲੰਘ ਕੇ ਜਾਣਾ ਪੈਂਦਾ। ਅਨੂਪ ਦਾ ਬਾਬਾ ਸਫ਼ੈਦਪੋਸ਼ ਸੀ। ਅਸੀਂ ਬਾਹਰ ਖੜ੍ਹੇ ਹੋਣਾ। ਬੁੱਢੇ ਨੇ ਥੁੱਕ ਕੇ ਲੰਘਣਾ। ਅਨੂਪ ਹੁਰੀਂ ਸਕੂਲ ਪੜ੍ਹਨ ਜਾਣਾ। ਸਾਡੇ ਰੋੜੇ ਮਾਰਨੇ ਜਾਂ ਗਾਲ੍ਹਾਂ ਕੱਢਣੀਆਂ। ਮੈਨੂੰ ਉਨ੍ਹਾਂ ਤੋਂ ਡਰ ਬੜਾ ਲਗਦਾ ਸੀ। ਮੇਰੀ ਬੇਬੇ ਉਨ੍ਹਾਂ ਦੇ ਖੇਤਾਂ 'ਚੋਂ ਪੱਠੇ ਖੋਤ ਕੇ ਲਿਆਂਦੀ ਹੁੰਦੀ ਸੀ। ਮੈਨੂੰ ਉਹ ਚਿੜ੍ਹਾਉਂਦੇ ਰਹਿੰਦੇ ਸੀ। ਅਨੂਪ ਦੇ ਨਾਲ ਵੀਰ, ਜੱਸਾ, ਪੰਮਾ, ਪੱਪੂ ਤੇ ਬੱਲੀ ਹੁਰੀਂ ਵੀ ਹੁੰਦੇ ਸਨ। ਉਨ੍ਹਾਂ ਗੁੱਟੀਆਂ 'ਤੇ ਚਿੱਟੇ ਰੁਮਾਲ ਬੰਨ੍ਹ ਕੇ ਸਕੂਲ ਜਾਣਾ। ਹੋਰ ਵੀ ਨਿਆਣੇ ਸਕੂਲ ਪੜ੍ਹਨ ਜਾਂਦੇ। ਮੈਂ ਦੇਖਦਾ ਰਹਿੰਦਾ। ਮੇਰਾ ਹਉਂਕਾ ਨਿਕਲ ਜਾਂਦਾ। ਮਾਸਟਰ ਧਰਮ ਪਾਲ ਉਦੋਂ ਅਜੇ ਮਾਸਟਰ ਨਹੀਂ ਲੱਗਾ ਸੀ। ਮੈਂ ਸਕੂਲ ਦੀਆਂ ਕੰਧਾਂ ਨਾਲ ਲੱਗ ਕੇ ਖੜ੍ਹਾ

ਹੁੰਦਾ। ਧਰਮ ਪਾਲ ਬੋਲ ਪੈਂਦਾ।

"ਤੁਹਾਡੇ ਲਈ ਪੜ੍ਹਨਾ-ਨੌਕਰੀ ਲੱਗਣਾ ਹਿਮਾਲਾ ਪਰਬਤ 'ਤੇ ਚੜ੍ਹਨ ਵਾਂਗ ਏ।" ਚਮਾਲੜੀ ਵਾਲੇ ਪਾਸੇ ਤੋਂ ਧਰਮਪਾਲ ਹੀ ਪੜ੍ਹਿਆ ਲਿਖਿਆ ਸੀ। ਉਹਦੇ ਨਾਲ ਹੋਰ ਵੀ ਮੁੰਡੇ ਹੁੰਦੇ। ਸਾਰੇ ਸਭਾ ਵਾਲੇ ਆਉਂਦੇ। ਉਹ ਸਾਨੂੰ ਪੜ੍ਹਨ ਲਈ ਪ੍ਰੇਰਦੇ। ਸਾਡੇ ਵਾਲੇ ਪਾਸੇ ਜਾ ਕੇ ਬੱਚਿਆਂ ਨੂੰ ਪੜ੍ਹਾਉਂਦੇ ਪਰ ਘਰ ਵਾਲੇ ਕੰਮਾਂ ਵਿੱਚ ਲਾਈ ਰੱਖਦੇ। ਜਾਂ ਮੰਗਣ ਤੋਰ ਦਿੰਦੇ। ਪਿੰਡ ਵਿੱਚ ਗੁਰਦੁਆਰਾ ਸੀ। ਘਰਦੇ ਰੋਟੀ ਲੈਣ ਤੋਰ ਦਿੰਦੇ। ਅਸੀਂ ਆਲੇ ਦੁਆਲੇ ਦੇ ਪਿੰਡਾਂ ਵਿੱਚ ਵੀ ਰੋਟੀ ਖਾ ਆਉਂਦੇ ਹੁੰਦੇ ਸੀ। ਹਰ ਸੰਗਰਾਂਦ 'ਤੇ ਗੁਰਦੁਆਰਾ ਸਾਹਿਬ ਜਾਂਦੇ। ਉਦੋਂ ਕੜਾਹ ਬੜਾ ਸੁਆਦ ਲਗਦਾ ਹੁੰਦਾ ਸੀ। ਅਸੀਂ ਕਿੰਨੀ-ਕਿੰਨੀ ਵਾਰ ਪ੍ਰਸ਼ਾਦਿ ਲੈਣ ਦੀ ਕੋਸ਼ਿਸ਼ ਕਰਦੇ। ਜਦੋਂ ਦੂਜੀ ਵਾਰ ਨਾ ਮਿਲਦਾ ਤਾਂ ਅਸੀਂ ਕੜਾਹ ਵਾਲਾ ਹੱਥ ਚੱਟਦੇ ਵਾਪਸ ਘਰਾਂ ਨੂੰ ਆ ਜਾਂਦੇ। ਸਾਨੂੰ ਦੇਖ ਕੇ ਧਰਮਪਾਲ ਚੌਧਰੀਆਂ 'ਤੇ ਵਰ੍ਹਦਾ।

"ਤੁਸੀਂ ਮੂੰਹ ਲਟਕਾਈ ਆਉਂਦੇ ਓ ਭਲਵਾਨੋ?...ਹੂੰਅ ! ਜੁੱਤੀਆਂ ਵਿੱਚ ਬੈਠ ਕੇ ਵੀ ਪੂਰਾ ਪ੍ਰਸ਼ਾਦਿ ਨ੍ਹੀਂ ਮਿਲਿਆ।...ਤੇ ਉਹ ਬਾਬੇ ਨਾਨਕ ਦੀ ਬਾਣੀ ਦਾ ਉਪਦੇਸ਼ ਦੇਣ ਵਾਲੇ...ਵਾਹ!" ਉਹ ਤਾਹਨਾ ਮਾਰ ਕੇ ਤੁਰ ਪੈਂਦਾ।

ਮੇਰਾ ਬਾਪੂ ਮੰਗਣ ਤੁਰਿਆ ਰਹਿੰਦਾ। ਸਿਰ ਉੱਤੇ ਖੰਭ ਲਾ ਲੈਂਦਾ। ਹੱਥ ਵਿੱਚ ਇੱਕ ਟੱਲੀ ਫੜ ਵਜਾਂਦਾ ਰਹਿੰਦਾ। ਪਿੰਡ ਦੇ ਮੁੰਡੇ ਉਹਨੂੰ ਘੇਰ ਲੈਂਦੇ। ਗੌਰਜਾਂ ਦੀ ਕਥਾ ਸੁਣਾਉਣ ਲਈ ਜ਼ੋਰ ਪਾਉਂਦੇ।

"ਬਾਵਾ ਜੀ, ਗੌਰਜਾਂ ਦੀ ਕਥਾ ਤਾਂ ਸੁਣਾਓ।"

ਬਾਪੂ ਪਹਿਲਾਂ ਸ਼ਨੀ ਦੇਵਤਾ ਨੂੰ ਧਿਆਣ ਲੱਗ ਪੈਂਦਾ, ਫ਼ੇਰ ਕਥਾ ਸੁਣਾਉਂਦਾ।

"ਗੌਰਜਾਂ, ਮਾਤਾ ਪਾਰਬਤੀ ਜੀ ਦਾ ਹੀ ਨਾਂ ਹੈ। ਉਹ ਸ਼ਿਵ ਜੀ ਮਹਾਰਾਜ ਜੀ ਦੇ ਪਤਨੀ ਸਨ...।" ਉਹ ਇਹ ਕਥਾ ਸਾਰੀ-ਸਾਰੀ ਰਾਤ ਸੁਣਾਉਂਦਾ ਰਹਿੰਦਾ। ਬਾਪੂ ਇਹ ਦੱਸਣ ਦੀ ਕੋਸ਼ਿਸ਼ ਕਰਦਾ ਕਿ ਬਾਵੇ ਸ਼ਿਵਜੀ ਭਗਵਾਨ ਦੀ ਹੀ ਔਲਾਦ ਹਨ। ਉਨ੍ਹਾਂ ਦੇ ਵੰਸ਼ ਵਿੱਚੋਂ ਹਨ। ਇਹ ਤੇ ਬਾਅਦ ਵਿੱਚ ਮੈਨੂੰ ਸੁਰਜੀਤ ਨੇ ਦੱਸਿਆ ਕਿ ਇਸ ਸਾਰੇ ਸੱਚ ਝੂਠ ਦੀਆਂ ਜੜ੍ਹਾਂ ਜਾਤ-ਪਾਤ ਵਿਚ ਪਈਆਂ ਹਨ। ਲੋਕੀਂ ਸਾਨੂੰ ਜੰਗਮ ਵੀ ਕਹਿ ਲੈਂਦੇ ਹਨ। ਸਾਡੇ ਹਰ ਜੰਗਮ ਨੂੰ ਗੌਰਜਾਂ ਸੁਣਾਉਣ ਦੀ ਆਦਤ ਹੈ। ਤੂੰਬੇ ਨਾਲ ਗੌਰਜਾਂ ਗਾਉਣ ਦਾ ਉਨ੍ਹਾਂ ਦਾ ਆਪਣਾ ਅੰਦਾਜ਼ ਹੈ। ਮੁੰਡੇ ਤਾਂ ਸ਼ਰਾਰਤ ਨਾਲ ਬਾਪੂ ਕੋਲੋਂ ਗੌਰਜਾਂ ਸੁਣਦੇ। ਮੁੰਡਿਆਂ ਨੇ ਮੇਰਾ ਨਾਂ ਗੌਰਜਾਂ ਪਾ ਲਿਆ ਸੀ। ਉਹ ਬਾਪੂ ਦੇ ਸੁਣਾਏ ਗੀਤ ਨੂੰ ਵਿਗਾੜ ਕੇ ਗਾਉਂਦੇ।

"ਸੋਲ੍ਹਾਂ ਵਰਸ਼ ਕੀ ਹੋਈ ਰੇ ਗੌਰਜਾਂ...ਪਾਰਬਤੀ ਜੀ ਇਸ਼ਨਾਨ ਕਰਨਗੇ, ਸ਼ਿਵਾ ਜੀ ਦਰਸ਼ਨ ਕਰਨਗੇ।" ਉਹ ਮੈਨੂੰ ਛੇੜ-ਛੇੜ ਕੇ ਰੁਆ ਦਿੰਦੇ।

ਮੈਂ ਤੇਰ੍ਹਾਂ ਸਾਲ ਦਾ ਹੋਇਆ ਤਾਂ ਬਾਪੂ ਨੇ ਜ਼ੈਲਦਾਰ ਦੀਆਂ ਮੱਝਾਂ ਚਾਰਨ ਲਾ ਦਿੱਤਾ। ਸਾਰਾ ਦਿਨ ਨਹਿਰ ਕੰਢੇ ਮੱਝਾਂ ਚਾਰਨੀਆਂ ਪੈਂਦੀਆਂ ਤੇ ਖਾਣ ਨੂੰ ਗਾਲ੍ਹਾ ਦੇ ਸਿਵਾਏ ਕੁਝ ਨਾ ਮਿਲਣਾ।

"ਓਏ, ਗੌਰਜਾਂ ਦਿਆ ਬੱਚਿਆ। ਮਾਂਵਾਂ ਆਪਣੀਆਂ ਨੂੰ ਪਾਣੀ ਪਿਲਾ ਲੈਣਾ ਸੀ। ਥਿਆਈਆਂ ਮਾਰੇਂਗਾ।" ਉਹ ਕੁੱਟ ਵੀ ਛੱਡਦੇ। ਮੈਂ ਮੱਝਾਂ ਚਾਰਨੀਆਂ ਛੱਡ ਦਿੱਤੀਆਂ। ਬਾਪੂ ਨੇ ਮੇਰੀ ਡੰਡੇ ਨਾਲ ਖ਼ੂਬ ਸੇਵਾ ਕੀਤੀ। ਗੁੱਟ ਤੋੜ ਦਿੱਤਾ ਸੀ। ਬਾਪੂ ਕੁੱਟਣ ਤੋਂ ਹਟ ਨਹੀਂ ਰਿਹਾ ਸੀ ਤੇ ਮੈਂ ਭੱਜ ਲਿਆ ਸੀ।

ਸਕੂਲ ਜਾ ਵੜਿਆ ਸੀ। ਮੁੰਡੇ ਫੁਟਬਾਲ ਖੇਡ ਰਹੇ ਸੀ, ਉੱਥੇ ਸੱਤ ਦੇ ਅਨੂਪ ਨਾਲ ਝੜਪ ਹੋ ਗਈ ਸੀ।

"ਮਾਂ ਚੋਅ...ਮੂਹਰੇ ਬੋਲਦਾ। ਮੰਗ ਖਾਣੀ ਜਾਤ।...ਗੌਰਜਾਂ ਦਿਆਂ ਬੱਚਿਆਂ, ਬਾਵੀਆਂ ਤਾਂ. . .।" ਇਹ ਮੇਰੇ ਤੋਂ ਸੁਣਿਆ ਨਾ ਗਿਆ। ਮੈਂ ਉਹਦੇ ਇੱਟ ਮਾਰੀ। ਗਲੀ ਹੋ ਗਈ ਉਹਦੇ। ਮੈਂ ਘਰ ਨੂੰ ਭੱਜ ਪਿਆ। ਬਾਪੂ ਮੂਹਰੇ ਬੈਠਾ ਸੀ।

"ਬੁੜ੍ਹਿਆ, ਮੰਗਣਾ ਛੱਡ ਦੇ।"

"ਤੇਰੀ ਮਾਂ ਨੂੰ...।" ਬਾਪੂ ਨੇ ਮੇਰੀ ਵੱਖੀ ਵਿੱਚ ਹੁੱਝ ਮਾਰੀ। ਉੱਥੋਂ ਮੈਂ ਤੁਰ ਪਿਆ ਸੀ। ਮੈਂ ਫੈਸਲਾ ਕੀਤਾ-ਮੰਗਿਆ ਹੋਇਆ ਕੁਸ਼ ਨਹੀਂ ਖਾਵਾਂਗਾ ਤੇ ਘਰ ਛੱਡ ਦਿੱਤਾ।

ਪਿੰਡ ਵਿੱਚ ਇੱਕ ਜੱਟਾਂ ਦਾ ਘਰ ਸੀ। ਮੀਤੇ ਹੁਰਾਂ ਦਾ। ਜ਼ਮੀਨ ਦੇ ਦਸ ਕੁ ਖੇਤ ਸਨ। ਮੈਂ ਉਨ੍ਹਾਂ ਨਾਲ ਸੀਰੀ ਵਜੋਂ ਕੰਮ ਕਰਨ ਲੱਗ ਪਿਆ। ਮੈਨੂੰ ਇਹ ਪਰਿਵਾਰ ਚੰਗਾ ਲਗਦਾ ਸੀ। ਮੀਤੇ ਦਾ ਛੋਟਾ ਭਰਾ ਸੁਰਜੀਤ, ਮਾਸਟਰ ਧਰਮਪਾਲ ਨਾਲ ਸਾਡੇ ਪਾਸੇ ਆਉਂਦਾ ਹੁੰਦਾ ਸੀ। ਮਾਸਟਰ ਹੁਰਾਂ ਪਿੰਡ ਵਿੱਚ ਨੌਜਵਾਨ ਸਭਾ ਬਣਾਈ ਹੁੰਦੀ ਸੀ। ਸੁਰਜੀਤ ਵੀ ਇਸ ਸਭਾ ਦਾ ਮੈਂਬਰ ਸੀ।

ਮੈਂ ਉਨ੍ਹਾਂ ਦੇ ਖੇਤਾਂ ਵਿੱਚ, ਘਰ ਵਿੱਚ ਕੰਮ ਕਰਦਾ। ਰੋਟੀ ਕੱਪੜਾ ਉਹ ਦੇ ਦਿੰਦੇ। ਤਨਖਾਹ ਸੁਰਜੀਤ ਮੇਰੀ ਕਾਪੀ 'ਤੇ ਜਮ੍ਹਾਂ ਕਰਾ ਦਿੰਦਾ। ਮੈਨੂੰ ਇੱਥੇ ਆ ਕੇ ਘਰ ਦਾ ਕੋਈ ਖ਼ਿਆਲ ਨਾ ਆਇਆ। ਸਗੋਂ ਘਰ ਪ੍ਰਤੀ ਨਫ਼ਰਤ ਦਿਨ ਪ੍ਰਤੀ ਦਿਨ ਵਧਦੀ ਗਈ। ਮੈਨੂੰ ਸੁਰਜੀਤ ਇਸ ਨਫ਼ਰਤ 'ਚੋਂ ਕੱਢਣ ਦੀ ਕੋਸ਼ਿਸ਼ ਕਰਦਾ ਪਰ ਮੈਂ ਘਰ ਨਾਲ ਜੁੜ ਨਾ ਸਕਿਆ। ਬੇਬੇ ਤੇ ਬਾਪੂ ਨੇ ਮੇਰੇ ਬਥੇਰੇ ਤਰਲੇ ਕੱਢੇ। ਮਾਮੇ ਮਾਸੜ ਵੀ ਆਏ। ਕੁੜੀਆਂ ਵੀ ਆ ਕੇ ਰੋ ਲੈਂਦੀਆਂ। ਪਰ ਮੈਂ ਘਰਦਿਆਂ ਤੋਂ ਕਿਨਾਰਾ ਕਰਕੇ ਹੀ ਰੱਖਿਆ। ਗਾਲ੍ਹਾਂ ਕੱਢਦਾ। ਬਰਾਦਰੀ ਵਾਲਿਆਂ ਨੂੰ 'ਬਾਵੇ'.... 'ਗੌਰਜਾਂ' ਕਹਿ ਕੇ ਭੰਡਦਾ। ਜੇ ਮੈਨੂੰ ਬਰਾਦਰੀ ਦਾ ਬੰਦਾ ਮਿਲ ਜਾਂਦਾ, ਉਸ ਨਾਲ ਬੋਲਦਾ ਨਾ। ਮੈਨੂੰ ਉਸ ਆਬਾਦੀ ਨਾਲ ਈ ਨਫ਼ਰਤ ਏ।

ਮੈਂ ਨਹਿਰ ਕੰਢੇ ਮੱਝਾਂ ਚਾਰਨ ਚਲੇ ਜਾਂਦਾ। ਕੋਈ ਬਾਵਾ ਮੰਗਣ ਲਈ ਲੰਘਦਾ ਤਾਂ ਮੇਰੀਆਂ ਅੱਖਾਂ ਵਿੱਚ ਲਹੂ ਉੱਤਰ ਆਉਂਦਾ। ਰਾਤ ਨੂੰ ਉਹ ਮੇਰੀ ਨੀਂਦ ਦੇ ਦੁਸ਼ਮਣ ਬਣ ਜਾਂਦੇ। ਢੋਲਕੀਆਂ-ਛੈਣੇ ਲੈ ਕੇ ਗੌਰਜਾਂ ਗਾਉਣ ਲੱਗ ਪੈਂਦੇ। ਮੈਨੂੰ ਇਨ੍ਹਾਂ ਲੋਕਾਂ 'ਤੇ ਬੜਾ ਗੁੱਸਾ ਆਉਂਦਾ।

"ਸੁਰਜੀਤ ਸਿਆਂ, ਇਹ ਕਿਹੋ ਜਿਹੇ ਲੋਕ ਨੇ। ਜਿਹੜੇ ਦਿਨ ਭਰ ਥਾਂ-ਥਾਂ, ਪਿੰਡ-ਪਿੰਡ ਘੁੰਮ ਕੇ ਵੀ ਨਹੀਂ ਥੱਕਦੇ।" ਉਹ ਮੁਸਕਰਾ ਛੱਡਦਾ। ਬਾਵਿਆਂ ਦੇ

ਸਾਜ਼ਾਂ ਦੇ ਸੁਰ ਮੇਰੇ ਔਖੇ ਸਾਹਾਂ ਨਾਲ ਮਿਲ ਕੇ ਤਰੰਗਾਂ ਪੈਦਾ ਕਰਦੇ। ਮੇਰੇ ਅੰਦਰ ਹਿਲਜੁਲ ਕਰੀ ਰੱਖਦੇ।

ਜਿੱਥੇ ਮੈਂ ਮੰਗਤਿਆਂ ਨੂੰ ਦੇਖ ਕੇ ਸੜ ਜਾਂਦਾ। ਉੱਥੇ ਕੰਮ 'ਤੇ ਜਾਂਦੇ ਲੋਕਾਂ ਨੂੰ ਦੇਖ ਕੇ ਬੜਾ ਖੁਸ਼ ਹੁੰਦਾ। ਬਲਦਾਂ ਦੇ ਗਲਾਂ ਵਿੱਚ ਪਈਆਂ ਟੱਲੀਆਂ ਦਾ ਸੰਗੀਤ ਬੜਾ ਪਿਆਰਾ ਲਗਦਾ। ਹਲਟਾਂ ਨੇ ਆਪਣਾ ਵੱਖਰਾ ਹੀ ਰਾਗ ਛੇੜਿਆ ਹੁੰਦਾ। ਤ੍ਰੇਲ ਭਰੇ ਘਾਹ ਉੱਤੇ ਨੰਗੇ ਪੈਰ ਟਿਕਾਉਂਦਾ। ਸਰੀਰ ਅੰਦਰ ਸ਼ਾਂਤੀ ਵਰਗੀ ਝਰਨਾਹਟ ਉਠਦੀ। ਮੇਰਾ ਮਨ ਪੈਲੀਆਂ ਵਿੱਚ ਖੜ੍ਹੀਆਂ ਫ਼ਸਲਾਂ ਨਾਲ ਗੱਲਾਂ ਕਰਨ ਲੱਗਦਾ। ਮੈਂ ਉਨ੍ਹਾਂ ਨਾਲ ਆਪਣਾ ਦੁੱਖ ਸਾਂਝਾ ਕਰਦਾ। ਮੈਂ ਹਰ ਫਿਰਨੀ ਝੂਮਦੀਆਂ ਫ਼ਸਲਾਂ ਵਾਂਗ ਗੀਤ ਗਾਉਣ ਲੱਗ ਪੈਂਦਾ। ਆਪਣੇ ਢੱਗਿਆਂ ਦੀਆਂ ਪੂੰਛਾਂ ਮਰੋੜਦਾ। ਉੱਚੀ ਹੇਕ ਚੁੱਕ ਦਿੰਦਾ। ਮੈਨੂੰ ਬਾਕੀ ਜੱਟਾਂ ਵਾਂਗ ਹੀਰ ਨ੍ਹੀਂ ਸੀ ਆਉਂਦੀ। ਉਦਾਸੀ ਵਾਲੀ ਸੁਰ ਸੁਣਕੇ ਸੁਰਜੀਤ ਪੁੱਛ ਲੈਂਦਾ।

"ਕੀ ਗੱਲ ਐ?"

"ਯਾਰ, ਅਸੀਂ ਖੇਤਾਂ ਵਿੱਚ ਖੁਸ਼ੀ ਦੇ ਬੀਅ ਬੀਜਦੇ ਆਂ। ਆਪਣੇ ਖ਼ੂਨ ਪਸੀਨੇ ਨਾਲ ਸਿੰਜਦੇ ਆਂ ਪਰ ਸਾਡੇ ਪੱਲੇ ਘੱਟਾ ਹੀ ਕਿਉਂ ਪੈਂਦਾ ਹੈ?"

"ਮੌਸਮ ਉਦਾਸ ਹੈ।" ਸੁਰਜੀਤ ਦੇ ਬੁੱਲ੍ਹ ਫਰਕਦੇ।

"ਹੂੰਅ...ਉਦਾਸ ਮੌਸਮ ਵਿੱਚ ਗੀਤ ਵੀ ਉਦਾਸ ਹੀ ਗਾਏ ਜਾਂਦੇ ਨੇ।" ਉਹ ਚੁੱਪ ਕਰ ਜਾਂਦਾ।...ਤੇ ਮੈਨੂੰ ਉਦਾਸੀ ਦੇ ਬੱਦਲ ਘੇਰ ਲੈਂਦੇ।

ਸੁਰਜੀਤ ਮੇਰਾ ਧਿਆਨ ਦੂਜੇ ਪਾਸੇ ਲਾਉਣ ਦੀ ਕੋਸ਼ਿਸ਼ ਕਰਦਾ। ਉਹ ਕੁੜੀਆਂ ਦੀਆਂ ਗੱਲਾਂ ਛੇੜ ਲੈਂਦਾ। ਮੈਂ ਹੋਰ ਦੁਖੀ ਹੋ ਜਾਂਦਾ।

"ਨਈਂ ਸੁਰਜੀਤ ਵੀਰੇ। ਮੈਂ ਤੇ ਪਿਆਰ? ਕਿਸ ਨੂੰ ਕਰਾਂ? ਬਾਵਿਆਂ ਨੂੰ? ਉਨ੍ਹਾਂ ਦੀਆਂ ਕੁੜੀਆਂ ਨੂੰ? ਜਿਹੜੇ ਮੰਗ ਕੇ ਖਾਂਦੇ ਆ।...ਤੇ ਤੁਹਾਡੀ ਬਰਾਦਰੀ ਦੀਆਂ ਕੁੜੀਆਂ...ਤੋਬਾ-ਤੋਬਾ।"

ਮੇਰਾ ਧਿਆਨ ਨਾਜ਼ਰ ਸਿੰਘ ਲੰਬੜ ਦੀ ਕੁੜੀ ਜਿੰਦੋ ਦੇ ਚਿਹਰੇ 'ਤੇ ਜਾ ਟਿਕਿਆ। ਉਹ ਮੈਨੂੰ ਸੋਹਣੀ ਲਗਦੀ ਸੀ। ਰੰਗ ਜਰਾ ਕਾਲਾ ਸੀ। ਸਰੀਰ ਗੁੰਦਵਾਂ। ਤਿੱਖੇ ਨੈਣ ਨਕਸ਼। ਉਹ ਰੋਜ਼ ਕਢਾਈ ਸਿੱਖਣ ਜਾਂਦੀ। ਮੇਰਾ ਧਿਆਨ ਉਹ 'ਤੇ ਰਹਿੰਦਾ। ਮੇਰਾ ਚਿੱਤ ਕਰਦਾ-ਮੈਂ ਉਹਦੇ ਚੂੰਢੀ ਵੱਢਾਂ। ਕੁਤਕਤਾਰੀਆਂ ਕੱਢਾਂ। ਫ਼ੇਰ ਇੱਕ ਮੁੱਕਾ ਮਾਰਾਂ। ਉਹ ਲੰਘ ਜਾਂਦੀ। ਮੇਰਾ ਹੌਂਸਲਾ ਨਾ ਪੈਂਦਾ। ਮੇਰੇ ਹੱਥ ਬੱਚੇ ਆ ਜਾਂਦੇ। ਮੈਂ ਉਨ੍ਹਾਂ ਦੇ ਦੁਆਲੇ ਹੋ ਜਾਂਦਾ। ਕੁਤਕਤਾਰੀਆਂ ਕੱਢਦਾ।

ਮੈਂ ਰੋਜ਼ ਉਹਨੂੰ ਖੜ੍ਹਾ ਤਕਦਾ ਰਹਿੰਦਾ ਸੀ। ਇੱਕ ਦਿਨ ਉਹ ਮੇਰੇ ਵੱਲ ਦੇਖ ਕੇ ਖੜ੍ਹ ਗਈ ਸੀ। ਮੈਂ ਹੱਸ ਪਿਆ। ਉਹਨੇ ਮੱਥੇ 'ਤੇ ਤਿਊੜੀਆਂ ਪਾ ਲਈਆਂ। ਉਸਦੀਆਂ ਨਾਸਾਂ ਸੱਪਣੀ ਵਾਂਗ ਫੁੰਕਾਰੇ ਮਾਰਨ ਲੱਗੀਆਂ।

"ਜਲਿਆ ਗੌਰਜਾਂ...ਆਪਣੀ ਔਕਾਤ ਤਾਂ ਦੇਖ।" ਮੈਨੂੰ ਉਹਦੀ ਦੇਖਣੀ 'ਤੇ ਗੁੱਸਾ ਨਾ ਆਇਆ ਜਿੰਨਾ ਗੌਰਜਾਂ ਕਹੇ 'ਤੇ ਆਇਆ।

ਸੁਰਜੀਤ ਚੰਗਾ ਸੀ। ਬਾਕੀ ਟੱਬਰ ਤਾਂ ਮੇਰੇ ਨਾਲ ਸੀਰੀਆਂ ਵਾਲਾ ਵਰਤਾਅ ਕਰਦਾ ਸੀ। ਮੇਰੇ ਭਾਂਡੇ ਵੀ ਵੱਖਰੇ ਸੀ। ਮੈਂ ਆਪੇ ਸਾਫ਼ ਕਰਦਾ ਸੀ। ਮੀਤੇ ਦੀ ਘਰ ਵਾਲੀ ਤਾਂ ਹਮੇਸ਼ਾ ਭਿੱਟ ਹੋਣ ਦੇ ਡਰੋਂ ਮੈਤੋਂ ਦੂਰ ਰਹਿੰਦੀ। ਕੰਮ ਲਈ ਹੁਕਮ ਕਰਦੀ ਰਹਿੰਦੀ। ਜਦ ਕਿ ਮੈਂ ਦਿਲੋਂ ਉਨ੍ਹਾਂ ਨੂੰ ਆਪਣੇ ਸਮਝਦਾ ਸੀ। ਜਾਨ ਤੋੜ ਕੇ ਕੰਮ ਕਰਦਾ ਸੀ। ਮੀਤੇ ਹੁਰੀਂ ਵੀ 'ਬਾਵਾ' ਸ਼ਬਦ ਵਰਤਦੇ ਸੀ। ਮੈਨੂੰ ਗੌਰਜਾਂ ਜਾਂ ਬਾਵੇ ਕਹੇ ਤੇ ਚਿੜ੍ਹ ਚੜ੍ਹਦੀ ਸੀ ਪਰ ਉਹ ਬੋਲਦੇ ਰਹਿੰਦੇ ਸੀ।

"ਜੀਤੂ, ਬਾਗ ਵਾਲੇ ਖੇਤ ਦੀ ਕਮਾਦੀ ਬਾਵਿਆਂ ਕੋਲੋਂ ਵਢਾ ਲਈਂ।...ਅੱਛਾ ਉਹ ਦੇਖੀਂ ਕਿਤੇ ਬਾਵੀਆਂ ਖੋਰੀ ਨਾ ਲੈ ਜਾਣ। ਗੁੜ ਕੱਢਣੈ।"

ਸੁਰਜੀਤ ਮੇਰੇ ਗੁੱਸੇ ਗਿਲੇ ਦੂਰ ਕਰ ਦਿੰਦਾ ਸੀ। ਉਹਦੀ ਕੋਸ਼ਿਸ਼ ਨਾਲ ਪੜ੍ਹਨ ਲਿਖਣ ਜੋਗਾ ਹੋ ਗਿਆ ਸੀ। ਪੰਜਾਬੀ ਤਾਂ ਪੂਰੀ ਤਰ੍ਹਾਂ ਪੜ੍ਹ ਲਿਖ ਲੈਂਦਾ ਹਾਂ।

ਸੁਰਜੀਤ ਹੁਰਾਂ ਦਾ ਛੋਟਾ ਜਿਹਾ ਪਰਿਵਾਰ ਹੈ। ਪਿੰਡ ਵਿੱਚ ਸੋਢੀਆਂ ਦਾ ਇੱਕੋ ਘਰ ਹੈ। ਭੈਣਾਂ ਜਾਂ ਭੂਆਂ ਹੈ ਨਹੀਂ। ਨਾਨਕੇ ਵੀ ਇੱਕ ਤਰ੍ਹਾਂ ਦੇ ਖਤਮ ਹੀ ਹੋ ਚੁੱਕੇ ਨੇ। ਹੋਰ ਰਿਸ਼ਤੇਦਾਰੀ ਵੀ ਹੈਨੀ। ਹਾਂ ਸੱਚ ਮੀਤੇ ਦਾ ਸਹੁਰਾ ਪਰਿਵਾਰ ਸੀਗਾ। ਇਹ ਉਨ੍ਹਾਂ ਨਾਲ ਮਿਲਦੇ ਜੁਲਦੇ ਸੀ। ਵਧੀਆ ਬੰਦੇ ਸੀਗੇ। ਪਰ ਰਹਿੰਦੇ ਆਸਟਰੇਲੀਆ ਵਿੱਚ ਸੀ। ਇਹ ਵੀ ਜਾਣਾ ਚਾਹੁੰਦੇ ਸੀ। ਪਰ ਕੋਈ ਸਾਧਨ ਬਣ ਨਹੀਂ ਰਿਹਾ ਸੀ। ਫੇਰ ਤਿੰਨ ਕੁ ਸਾਲ ਵਿੱਚ ਸਾਰਾ ਟੱਬਰ ਹੌਲੀ-ਹੌਲੀ ਕਰਕੇ ਚਲਾ ਗਿਆ ਸੀ। ਪਹਿਲਾਂ ਮੀਤੇ ਦੀ ਘਰ ਵਾਲੀ ਤੇ ਬੱਚੇ ਗਏ। ਫ਼ੇਰ 'ਕੱਲਾ ਮੀਤਾ। ਅੰਤ ਤੇ ਸੁਰਜੀਤ ਤੇ ਬਜ਼ੁਰਗ ਵੀ ਚਲੇ ਗਏ ਸੀ।

ਇਨ੍ਹਾਂ ਦੇ ਜਾਣ ਦਾ ਪ੍ਰੋਗਰਾਮ ਕਿੱਦਾਂ ਬਣਿਆ। ਪਹਿਲਾਂ ਤਾਂ ਮੈਨੂੰ ਪਤਾ ਨ੍ਹੀਂ ਸੀ। ਮੈਤੋਂ ਲੁਕਾ ਕੇ ਰੱਖਿਆ ਸੀ। ਫੇਰ ਸੁਰਜੀਤ ਤੋਂ ਪਤਾ ਲੱਗਾ ਸੀ। ਜਿੱਦਣ ਕਿਤੇ ਦਾਰੂ ਪੀ ਲੈਂਦਾ ਸੀ। ਆਪਣੇ ਆਪ ਨੂੰ ਗਾਲ੍ਹਾਂ ਕੱਢੀ ਜਾਣੀਆਂ। ਮੇਰੇ ਗਲ ਲੱਗ ਕੇ ਰੋਣ ਲੱਗ ਪੈਣਾ।

ਮੀਤੇ ਦੇ ਸਹੁਰੇ ਨੇ ਆਪਣੀ ਧੀ ਬਖਸ਼ੀਸ਼ ਕੌਰ ਨੂੰ ਵਿਧਵਾ ਦਿਖਾ ਕੇ ਧੀ ਤੇ ਬੱਚਿਆਂ ਲਈ ਫਾਰਮ ਭਰੇ ਸਨ। ਹਸਪਤਾਲੋਂ ਮੀਤੇ ਦੀ ਮੌਤ ਦਾ ਸਰਟੀਫਿਕੇਟ ਪੈਸੇ ਦੇ ਕੇ ਬਣਵਾ ਲਿਆ ਸੀ। ਇਨਕੁਆਰੀ ਵਾਲਿਆਂ ਨੂੰ ਵੀ ਚੜ੍ਹਾਵਾ ਚਾੜ੍ਹ ਦਿੱਤਾ ਸੀ। ਬਖਸ਼ੀਸ਼ ਕੌਰ ਨੇ ਆਸਟ੍ਰੇਲੀਆ ਜਾ ਕੇ ਵਿਆਹ ਲਈ ਮੀਤੇ ਦੇ ਕਾਗਜ਼ ਭਰ ਦਿੱਤੇ ਸੀ। ਕਾਗ਼ਜ਼ਾਂ ਵਿੱਚ ਇਹ ਸੋਢੀ ਤੋਂ ਸੌਂਧੀ ਬਣ ਗਏ ਸੀ। ਸ਼ਾਇਦ ਮੀਤੇ ਦਾ ਨਾਂ ਵੀ ਬਦਲਿਆ ਸੀ। ਮੀਤੇ ਦੇ ਜਾਣ ਦੀ ਦੇਰ ਸੀ। ਮੀਤੇ ਨੇ ਬਾਕੀ ਜੀਅ ਵੀ ਮੰਗਵਾ ਲਏ ਸੀ।

ਆਸਟ੍ਰੇਲੀਆ ਜਾਣ ਵੇਲੇ ਸੁਰਜੀਤ ਦੇ ਬਾਪੂ ਮਹਿੰਗਾ ਸੂੰਹ ਦੀ ਮੇਰੇ ਤੇ ਕ੍ਰਿਪਾ ਹੋ ਗਈ ਸੀ। ਜ਼ਮੀਨ ਤੇ ਘਰ ਬਾਰ ਮੈਨੂੰ ਸੰਭਾਲ ਦਿੱਤਾ ਸੀ। ਪਸ਼ੂਆਂ ਦਾ ਮੈਤੋਂ ਕੁਸ਼ ਨਹੀਂ ਲਿਆ। ਜ਼ਮੀਨ ਵਟਾਈ ਤੇ ਮਿਲ ਗਈ ਸੀ। ਜ਼ਮੀਨ ਲੈਣ ਲਈ ਹੋਰ ਬਥੇਰਿਆਂ ਨੇ ਭੱਜ ਨੱਠ ਕੀਤੀ ਸੀ। ਜੱਟ ਭਰਾਵਾਂ ਦਾ ਵਾਸਤਾ ਵੀ ਪਾਇਆ ਸੀ। ਇਹ ਵੀ

ਗੱਲ ਚਿਤਾਰੀ ਗਈ ਕਿ ਖੇਤੀ ਤਾਂ ਜੱਟ ਹੀ ਕਰ ਸਕਦਾ ਹੈ। ਸੁਰਜੀਤ ਦੇ ਜ਼ੋਰ ਪਾਉਣ 'ਤੇ ਮਹਿੰਗਾ ਸੂੰਹ ਨੇ ਸਾਰਾ ਕੁਸ਼ ਮੈਨੂੰ ਸੰਭਾਲ ਦਿੱਤਾ ਸੀ।

ਇਹ ਚਲੇ ਗਏ ਸੀ ਤੇ ਮੈਂ ਖੇਤੀ ਦੇ ਕੰਮ ਵਿੱਚ ਜੁੱਟ ਗਿਆ ਸੀ। ਖੇਤੀ ਕਰਨ ਦਾ ਵੱਖਰਾ ਈ ਨਜ਼ਾਰਾ ਆਇਆ। ਚਾਰ ਪੈਸੇ ਜੁੜਨ ਲੱਗ ਪਏ ਸਨ। ਦਸ ਖੇਤਾਂ ਦੀ ਫਸਲ ਊਈਂ ਨਸ਼ਾ ਚਾੜ੍ਹੀ ਰੱਖਦੀ। ਦੋ ਭਈਏ ਰੱਖ ਲਏ ਸੀ। ਬਹੁਤੇ ਮੇਰਾ ਕੰਮ ਵੱਧਦਾ ਦੇਖਕੇ ਸੜਦੇ। ਕਈ ਉਪਰੋਂ-ਉੱਪਰੋਂ ਸਿਫਤਾਂ ਵੀ ਕਰਦੇ ਰਹਿੰਦੇ।

"ਲੈ ਬਈ ਜੀਤ ਸਿਆਂ, ਤੇਰੀ ਮਿਹਨਤ ਰੰਗ ਲਿਆ ਰਹੀ ਐ। ਜੇ ਤੂੰ ਅਈਂ ਮਿਹਨਤ ਕਰਦਾ ਗਿਆ। ਕਿਸੇ ਦਿਨ ਤੇਰੀ ਆਪਣੀ ਜ਼ਮੀਨ ਵੀ ਬਣ ਜਾਏਗੀ।" ਮੈਂ ਸੂਬੇਦਾਰ ਦੀ ਗੱਲ ਸੁਣ ਕੇ ਹੈਰਾਨ ਹੋਇਆ। ਗੌਰਜਾਂ ਤੋਂ ਜੀਤ ਸਿੰਘ।

ਮੇਰੀਆਂ ਖੁਸ਼ੀਆਂ ਉਦੋਂ ਉੱਡ ਗਈਆਂ ਜਦੋਂ ਤਿੰਨਾਂ ਸਾਲਾਂ ਬਾਅਦ ਮਹਿੰਗਾ ਸਿੰਘ ਆਸਟਰੇਲੀਆ ਤੋਂ ਦੋ ਪਰਿਵਾਰਾਂ ਦੀਆਂ ਲਾਸ਼ਾਂ ਲੈ ਕੇ ਮੁੜ ਆਇਆ। ਮੈਤੋਂ ਉਸ ਦੀ ਹਾਲਤ ਦੇਖੀ ਨਹੀਂ ਜਾਂਦੀ ਸੀ। ਉਹ ਟੁੱਟਿਆ ਪਿਆ ਸੀ। ਅੱਖਾਂ ਵਿੱਚ ਪਾਣੀ ਸੁੱਕ ਗਿਆ ਸੀ। ਮੈਤੋਂ ਲਾਸ਼ਾਂ ਵੇਖੀਆਂ ਨਾ ਗਈਆਂ। ਮੈਂ ਕੀਰਨੇ ਪਾਣ ਲੱਗ ਪਿਆ ਸੀ। ਮੈਂ ਸੁਰਜੀਤ ਨਾਲ ਲਿਪਟੀ ਜਾਂਦਾ ਸੀ। ਲੋਕ ਮੈਨੂੰ ਫੜ-ਫੜ ਪਰਾਂ ਲਿਜਾਂਦੇ ਪਰ ਮੈਂ ਮੁੜ ਲਿਪਟ ਜਾਂਦਾ। ਮਹਿੰਗਾ ਸਿੰਘ ਦੁਆਲੇ ਲੋਕਾਂ ਘੇਰਾ ਪਾਇਆ ਹੋਇਆ ਸੀ।

"ਇਹ ਭਾਣਾ ਕਿਵੇਂ ਵਾਪਰਿਆ। ਮਹਿੰਗਾ ਸਿਆਂ।" ਲੰਬੜ ਨੇ ਮਸਾਂ ਹੀ ਪੁੱਛਣ ਦੀ ਹਿੰਮਤ ਕੀਤੀ। ਬਜ਼ੁਰਗ ਫੁੱਟ ਪਿਆ।

"ਲੰਬੜਾ ਕੀ ਦੱਸਾਂ, ਮੇਰੇ ਕੁੜਮ ਦਾ ਪਰਿਵਾਰ ਤੇ ਅਸੀਂ ਇਕੱਠੇ ਹੀ ਰਹਿੰਦੇ ਸੀ। ਉਥੇ ਵੀ ਮਾਰਧਾੜ ਹੁੰਦੀ ਰਹਿੰਦੀ ਐ। ਆਪਣੇ ਕਾਲਿਆਂ ਨੂੰ ਮਾਰਦੇ ਫਿਰਦੇ ਨੇ। ਮੈਂ ਕਿਸੇ ਦੇ ਘਰ ਗਿਆ ਹੋਇਆ ਸੀ। ਪਿੱਛੋਂ ਕੁਝ ਲੁਟੇਰੇ ਆਏ। ਸਾਰਿਆਂ ਨੂੰ ਸੁਸਰੀ ਆਂਗ ਸੁਆ ਗਏ। ਸਾਰਾ ਕੁਝ ਲੁੱਟ ਕੇ ਲੈ ਗਏ।" ਬਜ਼ੁਰਗ ਭੁੱਬਾਂ ਮਾਰ ਕੇ ਪਿਟਣ ਹੀ ਲੱਗ ਪਿਆ। ਬੰਦਿਆਂ ਨੇ ਉਸ ਨੂੰ ਮਸਾਂ ਕਾਬੂ ਕੀਤਾ।

ਦੂਜੇ ਦਿਨ ਮੀਤੇ ਦੇ ਸਹੁਰੇ ਪਰਿਵਾਰ ਦੀਆਂ ਲਾਸ਼ਾਂ ਉਨ੍ਹਾਂ ਦੇ ਸਕੇ ਸੰਬੰਧੀ ਲੈ ਗਏ। ਅਸੀਂ ਪੰਜਾਂ ਦਾ ਸਸਕਾਰ ਕਰ ਦਿੱਤਾ।

ਪਿੰਡ ਵਿੱਚ ਸੁਰਜੀਤ ਹੁਰਾਂ ਦਾ ਸਕਾ ਸੰਬੰਧੀ ਕੋਈ ਨਹੀਂ ਸੀ। ਰਿਸ਼ਤੇਦਾਰੀ ਵੀ ਖਾਸ ਨਹੀਂ ਸੀ। ਮਹਿੰਗਾ ਸਿੰਘ ਨੇ ਮੈਨੂੰ ਹੀ ਪੁੱਤਾਂ ਵਾਂਗ ਰੱਖਣਾ ਸ਼ੁਰੂ ਕਰ ਦਿੱਤਾ। ਉਹ ਵਿਯੋਗ ਵਿੱਚ ਹੀ ਡੁੱਬਿਆ ਰਹਿੰਦਾ। ਮੈਂ ਉਸ ਦੇ ਦੁੱਖ ਨੂੰ ਸਮਝਦਾ ਸੀ। ਉਹਦੀ ਦੇਖ ਭਾਲ ਕਰਦਾ। ਸੇਵਾ ਪੁੱਜ ਕੇ ਕਰਨ ਲੱਗ ਪਿਆ। ਪਰ ਉਹਦਾ ਸਰੀਰ ਦਿਨੋਂ ਦਿਨ ਢਲਦਾ ਜਾ ਰਿਹਾ ਸੀ। ਇੱਕ ਦਿਨ ਮੈਨੂੰ ਕੋਲ ਬਿਠਾ ਲਿਆ।

"ਦੇਖ ਪੁੱਤ, ਜੀਤਿਆ। ਮੇਰਾ ਕੋਈ ਵਸਾਹ ਨੀਂ। ਪਤਾ ਨੀਂ ਕਿਹੜੇ ਵੇਲੇ ਪੂਰਾ ਹੋ ਜਾਂ। ਜ਼ਮੀਨ ਆਪਣੇ ਨਾਂ ਲੁਆ ਲੈ।" ਮੈਂ ਇਹ ਸੁਣ ਕੇ ਬੜਾ ਹੈਰਾਨ ਹੋਇਆ।

ਫੇਰ ਬਜ਼ੁਰਗ ਨੂੰ ਹੌਂਸਲਾ ਦਿੱਤਾ।

"ਬਾਪੂ, ਘਬਰਾ ਨਾ। ਕੁਝ ਨੀਂ ਹੁੰਦਾ। ਮੈਂ ਜ਼ਮੀਨ ਆਪਣੇ ਨਾਂ ਨ੍ਹੀ ਲੁਆਣੀ। ਤੈਨੂੰ ਜੀਉਣਾ ਪਵੇਗਾ। ਆਪਾਂ ਵੱਡੇ ਹਸਪਤਾਲੋਂ ਦਵਾਈ ਲਿਆਵਾਂਗੇ।"

ਅਸੀਂ ਹਸਪਤਾਲ ਜਾਂਦੇ ਰਹੇ। ਸਿਹਤ ਵਿੱਚ ਹੌਲੀ-ਹੌਲੀ ਸੁਧਾਰ ਹੋ ਰਿਹਾ ਸੀ। ਉਹਦੇ ਸਰੀਰ ਦੀ ਹਰ ਰੋਜ਼ ਮਾਲਸ਼ ਕਰਦਾ। ਉਹ ਅਸ਼ ਅਸ਼ ਕਰ ਉੱਠਦਾ।

"ਜੀਤ ਸਿਆਂ, ਤੂੰ ਮੈਨੂੰ ਬਚਾ ਲਿਆ। ਹੁਣ ਤੂੰ ਵਿਆਹ ਕਰਾ ਲੈ। ਰੋਜ਼ ਹੱਥ ਲੂੰਹਦਾ ਐਂ। ਕੀ ਫੈਦਾ।" ਮੈਂ ਚੁੱਪ ਹੀ ਰਿਹਾ। ਉਹ ਮੇਰੀ ਚੁੱਪ ਦਾ ਕਾਰਨ ਸਮਝਦਾ ਸੀ। ਉਹ ਝੱਟ ਬੋਲ ਪਿਆ।

"ਲੈ, ਤੂੰ ਘਬਰਾ ਨਾ ਮੁੰਡਿਆ। ਮੈਂ ਕੁੜੀ ਲੱਭੀ ਹੋਈ ਐ। ਦੂਰ ਪਹਾੜ ਵੱਲ ਐ। ਉਂਝ ਘਰ ਗਰੀਬ ਜ਼ਰੂਰ ਐ। ਪਰ ਕੁੜੀ ਸਾਫ਼-ਸੁਥਰੀ ਐ। ਉਹ ਸਾਨੂੰ...।" ਬਜ਼ੁਰਗ ਚੁੱਪ ਕਰ ਗਿਆ। ਜਿਵੇਂ ਕੁਝ ਲੁਕਾ ਗਿਆ ਹੋਵੇ। ਮੈਨੂੰ ਸ਼ੱਕ ਏ, ਮੁੱਲ ਲਿਆਈ ਹੋਣੀ ਏ।

ਨਸੀਬ ਕੌਰ ਮੇਰੇ ਘਰ ਵਸ ਗਈ। ਉਹ ਮੈਨੂੰ ਭਲੀ ਔਰਤ ਲੱਗੀ। ਉਹ ਹਰ ਤਰ੍ਹਾਂ ਸਾਥ ਦੇ ਰਹੀ ਸੀ। ਪਰ ਜ਼ਮੀਨ ਲਈ ਝੂਰਦੀ ਰਹਿੰਦੀ। ਉਹ ਬਾਪੂ ਦੀ ਹਰ ਤਰ੍ਹਾਂ ਸੇਵਾ ਕਰਦੀ। ਉਹਨੂੰ ਨਹਾਉਣ ਲਈ ਪਾਣੀ ਦਿੰਦੀ। ਰੋਟੀ ਬੜੇ ਸਲੀਕੇ ਨਾਲ ਖਵਾਉਂਦੀ। ਮੈਂ ਕੋਲ ਬਹਿੰਦਾ। ਝੱਟ ਜ਼ਮੀਨ ਦੀ ਗੱਲ ਤੋਰ ਲੈਂਦੀ।

"ਦੇਖੋ ਜੀ। ਕੱਲ੍ਹ ਨੂੰ ਨਿਆਣੇ ਹੋ ਜਾਣੇ ਨੇ। ਕਿਵੇਂ ਜੀਣ ਬਸਰ ਕਰਾਂਗੇ। ਤੁਸੀਂ ਕਿਵੇਂ ਨਾ ਕਿਵੇਂ ਜ਼ਮੀਨ ਆਪਣੇ ਨਾਂ ਲੁਆਓ। ਕੋਈ ਰਿਸ਼ਤੇਦਾਰ ਆ ਫਸਿਆ ਤਾਂ ਪੱਲੇ ਕੁਝ ਨ੍ਹੀ ਪੈਣਾ।" ਮੈਨੂੰ ਨਸੀਬ ਕੌਰ ਦੀ ਗੱਲ ਖਰੀ ਲੱਗੀ। ਮੈਂ ਆਪ ਜ਼ਮੀਨ ਲਈ ਝੂਰ ਰਿਹਾ ਸੀ। ਬਾਪੂ ਅੱਗੇ ਮੁੱਕਰ ਕੇ ਪਛਤਾ ਰਿਹਾ ਸੀ। ਨਸੀਬ ਕੌਰ ਹੋਰ ਜ਼ੋਰ ਪਾਉਣ ਲੱਗ ਪਈ।

"ਤੁਸੀਂ ਈ ਸੁੱਤੇ ਪਏ ਓ। ਜਦੋਂ ਪੁਲਾਂ ਹੇਠਾਂ ਦੀ ਪਾਣੀ ਲੰਘ ਗਿਆ, ਉਦੋਂ ਨੀਂਦ ਖੁੱਲ੍ਹੂ।"

"ਬੱਸ ਵੀ ਕਰਿਆ ਕਰ ਸੀਬੋ। ਚੱਤੇ ਪਹਿਰ ਇੱਕੋ ਰਟ ਲਾਈ ਫਿਰਦੀ ਏਂ। ਹੁਣ ਬਾਪੂ ਕਹੇ ਵੀ।

"ਤੂੰ ਬੰਦਿਆ ਕੋਈ ਹੀਲਾ ਵੀ ਕਰ।"

"ਨਾ ਤੇਰੇ ਭਾਅ ਦਾ ਮੈਂ ਬਾਪੂ ਨੂੰ ਮਾਰ ਕੇ 'ਗੂਠਾ ਲੁਆ ਲਵਾਂ?"

"ਜੋ ਮਰਜ਼ੀ ਕਰ। ਮੈਨੂੰ ਇਸ ਗੱਲ ਦਾ ਨ੍ਹੀਂ ਪਤਾ। ਹੁਣ ਸਾਰੀ ਉਮਰ ਇੰਤਜ਼ਾਰ ਥੋੜ੍ਹਾ ਕਰੀ ਜਾਣੈ। ਕੱਲ੍ਹ ਨੂੰ ਕੀ ਪਤਾ ਕਿਹੜਾ ਆ ਕੇ ਬਹਿ ਜਾਏ।"

ਨਸੀਬ ਕੌਰ ਦੀ ਗੱਲ ਤਾਂ ਠੀਕ ਲੱਗੀ। ਪਰ ਧੀਰਜ ਰੱਖਣਾ ਪਿਆ। ਮੇਰੇ ਲਈ ਬਾਪੂ ਤਾਂ ਰੱਬ ਸੀ। ਅਸੀਂ ਉਸ ਦੀ ਸੇਵਾ ਵਿੱਚ ਜੁੱਟੇ ਰਹੇ। ਦੋ ਸਾਲ ਤੋਂ ਬਾਪੂ ਕਾਪੀ 'ਤੇ ਵਟਾਈ ਦੇ ਪੈਸੇ ਜਮ੍ਹਾਂ ਕਰਾਉਣ ਨਹੀਂ ਦੇ ਰਿਹਾ ਸੀ। ਮੈਂ ਦਸ ਖੇਤ ਮਾਸਟਰ ਰਤਨ ਸੁੰਹ ਦੇ ਵਟਾਈ 'ਤੇ ਲੈ ਲਏ ਸਨ।

ਨਸੀਬ ਕੌਰ ਦੇ ਪੇਟੋਂ ਕੁੜੀ ਤੋਂ ਬਾਅਦ ਮੁੰਡੇ ਨੇ ਜਨਮ ਲਿਆ। ਬਾਪੂ ਖੁਸ਼ੀ ਨਾਲ ਚੀਕ ਉੱਠਿਆ।

"ਅੱਜ ਨਾਂਹ ਨਾ ਕਰੀ, ਜੀਤ ਸਿਆਂ। ਖੁਸ਼ੀ ਦਾ ਦਿਨ ਐ। ਜ਼ਮੀਨ ਤੇਰੇ ਨਾਂ ਕਰਾ ਦੇਣੀ ਆਂ।" ਮੈਂ ਨਾ ਚਾਹੁੰਦਿਆਂ ਹੋਇਆਂ ਵੀ ਨਾਂਹ ਕਰੀ ਜਾ ਰਿਹਾ ਸੀ। ਬਾਪੂ ਨੇ ਕਚਹਿਰੀ ਜਾ ਕੇ ਸਾਹ ਲਿਆ। ਇਸ ਦੀ ਚਰਚਾ ਸਾਰੇ ਪਿੰਡ ਵਿੱਚ ਹੋ ਰਹੀ ਸੀ। ਕਈ ਬਾਪੂ ਨੂੰ ਗਾਲ੍ਹਾਂ ਕੱਢ ਰਹੇ ਸਨ। ਸਰਪੰਚ ਦੀ ਢਾਣੀ ਮੇਰੇ 'ਤੇ ਜ਼ਿਆਦਾ ਔਖੀ ਸੀ।

ਮੈਂ ਮਿਹਨਤ ਕਰਦਾ ਗਿਆ। ਲੋਕਾਂ ਦੀਆਂ ਲੋੜਾਂ ਮੇਰੇ ਨਾਲ ਜੁੜ ਗਈਆਂ। ਪਿੰਡ ਵਿੱਚ ਧੜੇਬੰਦੀ ਜ਼ੋਰਾਂ 'ਤੇ ਸੀ। ਸਰਪੰਚ ਦੇ ਵਿਰੋਧੀ ਗੁੱਟ ਵਿੱਚ ਸਰਪੰਚੀ ਲਈ ਖੜ੍ਹ ਕੇ ਕੋਈ ਰਾਜ਼ੀ ਨਹੀਂ ਸੀ। ਲੰਬੀ ਕਿਰਪਾਨ ਵਾਲੇ ਜਥੇਦਾਰ ਜਗੀਰ ਸਿਘ ਦੀ ਮੇਰੇ 'ਤੇ ਅੱਖ ਟਿਕ ਗਈ।

"ਸਰਦਾਰ ਜਗਜੀਤ ਸਿਆਂ, ਇਸ ਵਾਰ ਤੈਨੂੰ ਸਰਪੰਚ ਬਣਾਉਣਾ।" ਮੈਂ ਸਰਦਾਰ ਜਗਜੀਤ ਸਿੰਘ ਸੁਣ ਕੇ ਬੜਾ ਫੁੱਲਿਆ।

ਸਾਡੀ ਧਿਰ ਸਰਪੰਚ ਨਾਲੋਂ ਕਮਜ਼ੋਰ ਸੀ। ਮੈਂ ਤਿੰਨ ਵਾਰ ਸਰਪੰਚੀ ਦੀ ਚੋਣ ਲੜੀ। ਤਿੰਨੇ ਵਾਰ ਹਾਰ ਖਾਧੀ। ਪਰ ਪਿੰਡ ਦੇ ਲੜਾਈ ਝਗੜਿਆਂ ਦੇ ਨਿਪਟਾਰੇ ਲਈ ਮੈਨੂੰ ਥਾਣੇ ਲਿਜਾਇਆ ਜਾਣ ਲੱਗਾ। ਲੋਕ ਮੈਨੂੰ ਪਾਰਟੀਆਂ, ਵਿਆਹਾਂ ਵਿੱਚ ਬੁਲਾਉਂਦੇ। ਹਰ ਪਾਸੇ 'ਸਰਦਾਰ ਜੀ', 'ਸਰਦਾਰ ਜੀ' ਹੋਣ ਲੱਗੀ।

ਬਾਪੂ ਕਮਜ਼ੋਰ ਪੈ ਗਿਆ ਸੀ। ਮੰਜੇ 'ਤੇ ਪਿਆ ਰਹਿੰਦਾ। ਬਵਾਸੀਰ ਤੇ ਦਮੇ ਦੀ ਬੀਮਾਰੀ ਨੇ ਮੰਜੇ 'ਤੇ ਪਾ ਦਿੱਤਾ ਸੀ। ਉਂਝ ਵੀ ਉਮਰ ਦੇ ਅਠਾਸੀ ਸਾਲ ਟੱਪ ਗਿਆ ਸੀ ਪਰ ਮੈਨੂੰ ਹਮੇਸ਼ਾ ਬਾਪੂ ਦੀ ਚਿੰਤਾ ਲੱਗੀ ਰਹਿੰਦੀ। ਮੈਂ ਲੋਕਾਂ ਦੇ ਕੰਮਾਂ ਵਿੱਚ ਫਿਰਦਾ ਰਹਿੰਦਾ। ਬਾਪੂ ਦੀ ਬਿਮਾਰੀ ਜ਼ੋਰ ਫੜਦੀ ਗਈ। ਵੱਡੀ ਲੜਕੀ ਸੁਖਜੀਤ ਬਾਪੂ ਦਾ ਬੜਾ ਖਿਆਲ ਰੱਖਦੀ। ਉਹ ਕਾਲਜ ਤੋਂ ਆ ਕੇ ਬਾਪੂ ਦੀ ਸੇਵਾ ਕਰਦੀ। ਪਰ ਨਸੀਬ ਕੌਰ ਬੁਰਾ ਭਲਾ ਬੋਲਦੀ ਰਹਿੰਦੀ।

"ਦੱਸ ਭਲਾ ਬਾਬਾ ਹੁਣ ਤੂੰ ਜੀਅ ਕੇ ਕੀ ਕਰਨਾ ਆਂ। ਸਾਡਾ ਵੀ ਲਹੂ ਪੀਂਨਾ ਤੇ ਆਪ ਵੀ ਸੜਦਾ ਪਿਆ।"

"ਭਲੀਮਾਣਸੇ, ਇਸ ਸੂਰਮੇ ਦੀ ਕਮਾਈ ਖਾਨੇ ਆਂ। ਇਹਦੇ ਚਰਨ ਧੋ-ਧੋ ਪੀਆ ਕਰ।" ਮੈਂ ਨਸੀਬ ਕੌਰ ਨੂੰ ਸਮਝਾਉਂਦਾ।

ਮੈਂ ਦਿੱਲੀ ਗਿਆ। ਦੋ ਦਿਨਾਂ ਬਾਅਦ ਪਿੰਡ ਮੁੜਿਆ। ਬਾਪੂ ਜੀ ਚੱਲ ਵਸੇ ਸਨ। ਉਨ੍ਹਾਂ ਦਾ ਅਦਬ ਨਾਲ ਸਸਕਾਰ ਕੀਤਾ। ਭੋਗ 'ਤੇ ਸਾਰੇ ਪਿੰਡ ਨੂੰ ਚੁੱਲ੍ਹਾ ਨੇਂਦਾ ਦੇ ਕੇ ਬਜ਼ੁਰਗ ਨੂੰ ਵੱਡਾ ਕੀਤਾ ਤਾਂ ਮੇਰੇ ਲਈ ਇਹ ਅਸਹਿ ਸਦਮਾ ਸੀ।

ਪੰਚਾਇਤ ਦੀਆਂ ਚੋਣਾਂ ਨੇੜੇ ਆ ਗਈਆਂ ਸਨ। ਮੈਂ ਵੀ ਇਸ ਵਾਰ ਜਿੱਤਣ ਦਾ ਮਨ ਬਣਾ ਲਿਆ। ਜਥੇਦਾਰ ਜਗੀਰ ਸਿੰਘ ਮੈਨੂੰ ਹਰ ਹਾਲਤ ਵਿੱਚ ਜਿਤਾਉਣਾ ਚਾਹੁੰਦਾ ਸੀ।

"ਜਗਜੀਤ ਸਿਆਂ, ਇਸ ਵਾਰ ਹਰਨਾ ਨ੍ਹੀਂ ਚਾਹੀਦਾ। ਦਲਿਤ ਚੇਤਨਾ ਦਾ ਫ਼ੈਦਾ ਲੈ। ਤੂੰ ਹਰ ਵਾਰ ਬਾਵਿਆਂ ਹੱਥੋਂ ਹਾਰਿਆ। ਇਹੀ ਵੋਟ ਐ ਜਿਹੜੀ ਜਿਤਾਉਣ ਹਰਾਉਣ ਵਿੱਚ ਰੋਲ ਅਦਾ ਕਰਦੀ ਹੈ। ਇਹ ਠੀਕ ਆ ਬਈ ਤੂੰ ਬਾਵਿਆਂ ਨੂੰ ਨਫ਼ਰਤ ਕਰਦੈਂ ਪਰ ਤੈਨੂੰ ਬਾਵਿਆਂ ਦੀਆਂ ਵੋਟਾਂ ਨਾਲ ਨਫ਼ਰਤ ਨਹੀਂ ਕਰਨੀ ਚਾਹੀਦੀ।...ਇਨ੍ਹਾਂ ਵੋਟਾਂ ਦਾ ਸਾਡੇ 'ਤੇ ਵੀ ਬਹੁਤ ਅਸਰ ਹੁੰਦੈ।"

ਅਸੀਂ ਲੋਕਾਂ ਦੇ ਘਰਾਂ 'ਚ ਜਾਂਦੇ। ਭਾਈਚਾਰੇ ਦੀਆਂ ਸਹੁੰਆਂ ਖਵਾਉਂਦੇ। ਕਈ ਦਿਨ ਸ਼ਰਾਬ ਉੱਡਦੀ ਰਹੀ। ਨਤੀਜਾ ਨਿਕਲਿਆ ਤਾਂ ਜਿੱਤ ਮੇਰੇ ਪੱਲੇ ਸੀ। ਅਥਾਹ ਖੁਸ਼ੀ ਹੋਈ। ਲੰਬੜ ਨਾਜ਼ਰ ਸਿੰਘ ਤੇ ਹੋਰ ਵਧਾਈ ਦੇਣ ਆ ਗਏ।

"ਸਰਦਾਰ ਜਗਜੀਤ ਸਿਆਂ, ਨਾਲੇ ਵਧਾਈਆਂ ਦੇਣ ਆਏ ਆਂ, ਨਾਲੇ ਪੀਣ।" ਮੈਂ ਬੜਾ ਹੈਰਾਨ ਹੋਇਆ। ਜਿਹੜੇ ਪਾਸੇ ਜਾਂਦਾ 'ਸਰਦਾਰ ਜੀ', 'ਸਰਦਾਰ ਜੀ' ਹੁੰਦੀ।

ਅੱਜ ਸੁਖਜੀਤ ਨੂੰ ਦੇਖਣ ਪ੍ਰਾਹੁਣਿਆਂ ਨੇ ਆਉਣਾ ਹੈ। ਸੁਰਜੀਤ ਦਾ ਇੱਕ ਦੋਸਤ ਆਸਟਰੇਲੀਆ ਵਿੱਚ ਹੈ। ਉਸਨੇ ਸੁਖਜੀਤ ਦਾ ਰਿਸ਼ਤਾ ਆਸਟ੍ਰੇਲੀਆ ਕਰਨ ਲਈ ਪ੍ਰਾਹੁਣਿਆਂ ਨੂੰ ਸੱਦਿਆ ਹੋਇਆ ਹੈ। ਘਰ ਨੂੰ ਪੂਰੀ ਤਰ੍ਹਾਂ ਸਜਾਇਆ ਗਿਆ ਹੈ। ਪਕਵਾਨ ਬਣ ਰਹੇ ਹਨ। ਮੈਂ ਪ੍ਰਾਹੁਣਿਆਂ ਦੇ ਇੰਤਜ਼ਾਰ ਵਿੱਚ ਫਾਟਕ ਅੱਗੇ ਖੜ੍ਹਾ ਹਾਂ। ਚਿੰਤੀ ਦੁੱਲੇ ਅਮਲੀ ਦੀ ਰੋਟੀ ਲਿਜਾ ਰਹੀ ਹੈ। ਉਹਨੇ ਗੋਹਾ ਸੁੱਟੀ ਆਉਂਦੀ ਧੰਨੋ ਨੂੰ ਰੋਕ ਲਿਆ ਹੈ। ਮੇਰੇ ਵੀ ਕੰਨ ਉਹਨਾਂ ਵੱਲ ਹੋ ਗਏ ਹਨ।

"ਨੀ ਧੰਨੋ, ਕੀ ਗੱਲ ਐ। ਆਹ ਅੱਜ ਆਲੇ-ਦੁਆਲੇ ਦੀ ਬੜੀ ਸਜਾਵਟ ਕੀਤੀ ਹੋਈ ਹੈ। ਕਿਸੇ ਮੰਤਰੀ ਨੇ ਆਉਣਾ?"

"ਕਾਹਨੂੰ ਚਿੰਤੀਏ। ਅੱਜ ਗੌਰਜਾਂ...ਸਮਝੀ ਨ੍ਹੀਂ। ਜੀਤੂ ਬਾਵੇ ਦੀ ਕੁੜੀ ਦਾ ਆਸਟ੍ਰੇਲੀਆ ਰਿਸ਼ਤਾ ਹੋਣ ਲੱਗਾ ਐ।" 'ਗੌਰਜਾਂ...ਜੀਤੂ ਬਾਵੇ ਦੀ ਕੁੜੀ' ਸੁਣ ਕੇ ਮੇਰੀ ਹਾਲਤ ਪਾਗਲਾਂ ਵਰਗੀ ਹੋ ਗਈ ਹੈ। ਮੇਰੇ ਤੋਂ ਸੁਣ ਨ੍ਹੀਂ ਹੋਇਆ। ਮੈਂ ਭੱਜ ਕੇ ਅੰਦਰ ਵੜ ਗਿਆ ਹਾਂ। ਭੁੱਬਾਂ ਮਾਰ ਕੇ ਰੋਣ ਲੱਗ ਪਿਆ ਹਾਂ।

(1995)

# ਨਸੂਰ

ਮੈਂ ਸਵੇਰੇ ਠੀਕ ਮੂਡ ਵਿੱਚ ਸੀ। ਘਰੋਂ ਤਾਂ ਟਿਊਸ਼ਨ ਪੜ੍ਹਨ ਨਿਕਲਿਆ ਪਰ ਕਮੀਨਾ ਚੁਰੰਜੀ...। ਮੇਰਾ ਬਣਿਆ ਬਣਾਇਆ ਮੂਡ ਖ਼ਰਾਬ ਕਰਤਾ। ਉਹਦੀ ਦੁਕਾਨ ’ਤੇ ਚਾਰ ਪੰਜ ਜਣੇ ਸਾਡੇ ਪਲੱਸ ਟੂ ਵਾਲੇ ਬੈਠੇ ਸੀਗੇ। ਪਲੱਸ ਵੰਨ ਵਾਲੇ ਰਾਜਨ ਹੁਰੀਂ ਵੀ ਸੀਗੇ। ਢਾਣੀ ਜੰਮੀ ਹੋਈ ਸੀ। ਇੱਕ ਦੂਜੇ ’ਤੇ ਟੀਕਾ ਟਿੱਪਣੀ ਹੋ ਰਹੀ ਸੀ। ਸ਼ੁਗਲ ਮੇਲੇ ਵਾਲਾ ਮਾਹੌਲ ਬਣ ਗਿਆ ਸੀ। ਹਾਸਾ ਮਚਿਆ ਪਿਆ ਸੀ। ਪਹਿਲਾਂ ਕੁੜੀਆਂ ਮੁੰਡਿਆਂ ਦੇ ਕਿੱਸੇ ਚੱਲ ਰਹੇ ਸਨ। ਫੇਰ ਪ੍ਰੋਫੈਸਰਾਂ ਤੇ ਮੈਡਮਾਂ ਦੇ ਕਿੱਸੇ ਚੱਲ ਪਏ ਸਨ। ਸਾਡੇ ਸੱਤਾਂ ਅੱਠਾਂ ਜਣਿਆਂ ਦੇ ਪ੍ਰੇਮ ਕਿੱਸੇ ਚਲਦੇ-ਚਲਦੇ ਮੰਮੀਆਂ ਪਾਪਿਆਂ ਦੇ ਕਿੱਸੇ ਚੱਲ ਪਏ ਸਨ।

ਚੁਰੰਜੀ ਦੇ ਮੰਮੀ ਪਾਪਾ ਦੀ ਗੱਲ ਚੱਲੀ ਤਾਂ ਉਹ ਸਾਡੀਆਂ ਗੱਲਾਂ ਦੀ ਲਪੇਟ ਵਿੱਚ ਆ ਗਿਆ ਸੀ। ਅਸੀਂ ਸੱਤੇ ਅੱਠੇ ਜਣੇ ਵਾਰੋ ਵਾਰੀ ਉਹਤੇ ਹਮਲੇ ਕਰੀ ਜਾ ਰਹੇ ਸਾਂ। ਉਹਦਾ ਹੱਸੂ-ਹੱਸੂ ਕਰਦਾ ਚਿਹਰਾ ਰੋਣਹਾਕਾ ਹੋ ਗਿਆ ਸੀ।

“ਚੁਰੰਜੀ ਪਰਸੋਂ ਤੇਰੇ ਮੰਮੀ ਪਾਪਾ ਲਵਲੀ ਪਾਰਕ ਬੈਠੇ ਸੀਗੇ।” ਮੈਂ ਮਨਘੜਤ ਕਹਾਣੀ ਬਣਾ ਕੇ ਉਹਨੂੰ ਛੇੜਿਆ ਸੀ। ਪਾਰਕ ਤੋਂ ਲੈ ਕੇ ਪੈਰਾਡਾਈਜ਼ ਰੈਸਟੋਰੈਂਟ ਤੱਕ ਦੀਆਂ ਰੰਗੀਨੀਆਂ ਸੁਆਦ ਲੈ ਲੈ ਕੇ ਸੁਣਾਈਆਂ। ਉਹਦੇ ਚਿਹਰੇ ਦੇ ਤੇਵਰ ਇੱਕ ਦਮ ਬਦਲੇ। ਨਾਸਾਂ ਜਲਦੀ-ਜਲਦੀ ਸੁੰਗੜਨ-ਫੈਲਣ ਲੱਗੀਆਂ।

“ਤੂੰ....ਜੋਤਸ਼ੀ ਦੀ ਗੰਦੀ ‘ਲਾਦ ਐਂ।” ਉਹਨੇ ਬੁੱਲ੍ਹ ਢਿੱਲੇ ਛੱਡੇ। ਮੈਤੋਂ ਅਗਾਂਹ ਸੁਣਿਆ ਨਹੀਂ ਗਿਆ ਸੀ। ਉਹ ਬੋਲਦਾ ਗਿਆ ਸੀ। ਮੈਂ ਤਾਂ ਸੁੰਨ ਹੋ ਗਿਆ ਸੀ। ਮੈਨੂੰ ਤਾਂ ਇੰਝ ਲੱਗਿਆ ਸੀ ਜਿਵੇਂ ਕਿਸੇ ਨੇ ਮੇਰੇ ਸਿਰ ਵਿੱਚ ਸੌ ਘੜਾ ਪਾਣੀ ਦਾ ਭੰਨਤਾ ਹੋਵੇ। ਮੈਂ ਜਦੇ ਆਪਣੇ ਆਪ ਨੂੰ ਸੰਭਾਲਿਆ ਤੇ ਚੁਰੰਜੀ ਢਾਹ ਲਿਆ ਸੀ। ਸਾਨੂੰ ਰਾਜਨ ਹੁਰੀਂ ਛੁਡਾ ਦਿੱਤਾ ਸੀ।

ਜਿਹੜੀ ਉਹਨੇ ਗੱਲ ਕਹੀ। ਕਿਹੜੀ ਛੋਟੀ ਏ। ਮੇਰਾ ਤਾਂ ਖ਼ੂਨ ਖੌਲ ਰਿਹੈ। ਅਜੇ ਤੱਕ ਇੰਜਣ ਵਾਂਗ ਦਿਲ ਧੜਕੀ ਜਾਂਦਾ। ਉਹਦੇ ਕਹੇ ਬੋਲ ਰੜਕੀ ਜਾਂਦੇ ਹਨ। ਮੈਂ ਇਹ ਭੁੱਲ ਜਾਣਾ ਚਾਹੁੰਨਾ ਪਰ ਮੁੜ-ਮੁੜ ਉਹੀ ਤਸਵੀਰ ਸਾਹਮਣੇ ਆਈ ਜਾ ਰਹੀ ਹੈ।

ਸ਼ਾਮ ਦੇ ਛੇ ਵੱਜ ਗਏ ਹਨ। ਕੇਦਾਰ ਨਾਥ ਤਿਰਪਾਠੀ ਵੀ ਆ ਗਿਆ ਹੈ। ਸਿੱਧਾ ਮੰਮੀ ਵਾਲੇ ਕਮਰੇ ਅੰਦਰ ਗਿਆ ਹੈ। ਕਮਰੇ ਅੰਦਰ ਘੁਸਰ ਮੁਸਰ ਸ਼ੁਰੂ ਹੋ ਗਈ ਹੈ। ਕਦੇ ਮੰਮੀ ਦੀ ਆਵਾਜ਼ ਉੱਚੀ ਹੋ ਜਾਂਦੀ ਹੈ ਤੇ ਕਦੇ ਉਹਦੀ। ਮੇਰੇ ਡਰੋਂ ਦਰਵਾਜ਼ੇ

ਦੀ ਕੁੰਡੀ ਅੰਦਰੋਂ ਮਾਰ ਲਈ ਹੈ। ਜ਼ਿਆਦਾ ਉੱਚੀ ਅਵਾਜ਼ ਮੰਮਾ ਦੀ ਹੀ ਆ ਰਹੀ ਹੈ।

ਜਦੋਂ ਸਵੇਰੇ ਮੇਰਾ ਚੁਰੰਜੀ ਨਾਲ ਝਗੜਾ ਹੋਇਆ ਸੀ। ਮੈਨੂੰ ਰਾਜੇਸ਼ ਹੁਰੀਂ ਫੜ ਕੇ ਘਰ ਲਿਆਏ ਸਨ। ਮੈਂ ਗੇਟ 'ਤੇ ਲਟਕ ਰਹੀ 'ਰੂਪ ਭਾਰਦਵਾਜ' ਨਾਂ ਵਾਲੀ ਨੇਮ ਪਲੇਟ ਵਗਾਹ ਮਾਰੀ ਸੀ। ਭਾਂਡੇ ਟੀਂਡੇ ਖਿਲਰਦੇ ਦੇਖ ਕੇ ਮੰਮੀ ਘਬਰਾ ਗਈ ਸੀ। "ਕੁੱਤਿਆ ਕੰਜਰਾ...।" ਸ਼ੁਰੂ ਹੋ ਗਈ ਸੀ। ਮੈਨੂੰ ਲੋਹਾ ਲਾਖਾ ਹੋਇਆ ਦੇਖ ਕੇ ਰੋਣ ਲੱਗ ਪਏ ਸਨ।

"ਤੇਰੇ ਪਿਓ ਕੰਜਰ ਦੇ ਵੀ ਹਈ ਚੱਜ ਸੀਗੇ। ਤੈਂਅ ਵੀ ਉਹੀ ਚਾਲੇ ਫੜ ਲਏ।"

"ਮੇਰਾ ਪਿਓ ਕੰਜਰ? ਤੂੰ ਨਰਕਾਂ 'ਚ ਜਾਏਂਗੀ।"

"ਮੈਂ ਨਰਕਾਂ 'ਚ ਜਾਵਾਂ ਜਾਂ ਢੱਠੇ ਖੂਹ 'ਚ।...ਪਰ ਮੇਰਾ ਪੁੱਤ, ਬਦਫੈਲੀਆਂ ਕਰਨੀਆਂ ਛੱਡ ਦੇ। ਰਾਤੀਂ ਸ਼ਿਵ ਜੀ ਭਗਵਾਨ ਜੀ ਨੇ ਮੈਨੂੰ ਦਰਸ਼ਨ ਦਿੱਤੇ। ਉਨ੍ਹਾਂ ਤੇਰੀਆਂ ਕਰਤੂਤਾਂ ਬਾਰੇ ਦੱਸਿਆ। ਚੋਰੀ ਸਿਗਰਟਾਂ ਪੀਨਾਂ। ਮੈਂ ਤਾਂ ਘਬਰਾਏ ਗਈ। ਸਾਰੀ ਰਾਤ ਤੇਰਾ ਟੇਵਾ ਲੈ ਕੇ ਬੈਠੀ ਰਹੀ।"

"ਮੇਰੇ ਟੇਵੇ ਨੂੰ ਅੱਗ ਲਾ ਦੇ। ਮੈਨੂੰ ਜ਼ਹਿਰ ਦੇ ਦੇ। ਮੈਤੋਂ ਨੀਂ ਸੁਣੀਆਂ ਜਾਂਦੀਆਂ ਲੋਕਾਂ ਦੀਆਂ ਗੱਲਾਂ। ਸਾਲੀ ਮੌਤ ਵੀ ਨੀ ਆਂਦੀ।"

"ਤੂੰ ਪੁੱਤ ਸ਼ਾਂਤ ਰਹਿ। ਮੈਂ ਤੇਰਾ ਉਪਾਅ ਕਰੂੰ। ਇਹ ਤੇਰੇ ਵੱਸ ਦੀ ਗੱਲ ਨੀਂ। ਇਹ ਗ੍ਰਹਿ ਚੱਕਰ ਹੁੰਦਾ।" ਮੰਮੀ ਮੈਨੂੰ ਚੁੱਪ ਕਰਾਉਣਾ ਚਾਹੁੰਦੀ ਸੀ ਪਰ ਮੇਰੇ ਅੰਦਰ ਅੱਗ ਲੱਗੀ ਪਈ ਸੀ।

"ਪਰ ਮੈਂ ਮੰਮੀ...ਉਸ ਚਗਲ ਚੁਰੰਜੀ ਨੂੰ ਜਾਨੋਂ ਮਾਰ ਛੱਡਣਾ।"

"ਵੇ ਰਾਜੇਸ਼, ਤੁਸੀਂ ਆਪਣੇ ਘਰਾਂ ਨੂੰ ਜਾਓ। ਮੈਂ ਇਹਨੂੰ ਆਪੇ ਠੀਕ ਕਰ ਲੂੰ।"

ਮੰਮੀ ਨੇ ਰਾਜੇਸ਼ ਹੁਰਾਂ ਨੂੰ ਭੇਜ ਦਿੱਤਾ ਸੀ। ਬਾਅਦ ਵਿੱਚ ਮੇਰਾ ਮੰਮੀ ਨਾਲ ਝਗੜਾ ਵਧ ਗਿਆ ਸੀ। ਮੈਂ ਤਾਂ ਮਰਨ ਮਰਾਣ ਤੱਕ ਆਇਆ ਹੋਇਆ ਸਾਂ। ਮੰਮੀ ਨੇ ਮੈਨੂੰ ਸ਼ਾਂਤ ਕਰਨ ਦੀ ਬਥੇਰੀ ਕੋਸ਼ਿਸ਼ ਕੀਤੀ ਪਰ ਮੇਰਾ ਗੁੱਸਾ ਵਧੀ ਗਿਆ ਸੀ। ਹਾਰ ਹੰਭ ਕੇ ਮੰਮੀ ਰੋਣ ਲੱਗ ਪਏ ਸਨ। ਉਂਝ ਵੀ ਇਹ ਹਾਈ ਬਲੱਡ ਪ੍ਰੈਸ਼ਰ ਦੇ ਮਰੀਜ਼ ਨੇ।

ਸਾਹਮਣੇ ਸੈਲਫ਼ 'ਤੇ ਮੰਮੀ ਤੇ ਪਾਪਾ ਦੀ ਫੋਟੋ ਪਈ ਹੈ। ਮੇਰਾ ਧਿਆਨ ਫੋਟੋ ਉੱਤੇ ਟਿਕਿਆ ਹੋਇਆ ਹੈ। ਮੈਂ ਫੋਟੋ ਵਿੱਚੋਂ ਕੁਝ ਲੱਭ ਰਿਹਾ ਹਾਂ। ਪਰ ਸਭ ਬੇਅਰਥ। ਸੈਲਫ਼ ਦੀ ਦੂਜੀ ਸਾਈਡ 'ਤੇ ਮੰਮੀ ਤੇ ਤਿਰਪਾਠੀ ਅੰਕਲ ਦੀ ਫ਼ੋਟੋ ਸੀ। ਸਵੇਰੇ ਮੈਤੋਂ ਇਹ ਫੋਟੋ ਸਹਾਰ ਨਹੀਂ ਹੋਈ ਸੀ।

ਮੰਮੀ ਰੋਂਦੀ-ਰੋਂਦੀ ਪਾਪਾ ਨੂੰ ਵੀ ਗਾਲੀ ਗਲੋਚ ਕਰਨ ਲੱਗ ਪਈ ਸੀ।

"ਬੇੜਾ ਬਹਿ ਜਾਏ ਤੇਰਾ ਪ੍ਰਮੋਦ ਬੰਦਿਆ। ਤੂੰ ਮੇਰੀ ਜ਼ਿੰਦਗੀ ਨਰਕ ਬਣਾਤੀ।

ਏਹੋ ਜਿਹੀ ਗੰਦੀ ’ਲਾਦ ਜੰਮਣੀ ਸੀ।”

“ਬਹੁਤੀ ਬੱਕ-ਬੱਕ ਨਾ ਕਰ। ਉਹ ਜਿਹੜਾ ਜੋਤਸ਼ੀ ਏ ਨਾ। ਉਸ ਨੂੰ...।” ਮੇਰੇ ਉਸ ਵੇਲੇ ਥੱਪੜ ਆ ਵੱਜਾ ਸੀ।

ਮੈਨੂੰ ਹੋਰ ਗੁੱਸਾ ਚੜ੍ਹ ਗਿਆ ਸੀ। ਮੈਂ ਆਪਣੇ ਕਮਰੇ ਅੰਦਰ ਆ ਕੇ ਪਹਿਲਾਂ ਮੰਮੀ ਤੇ ਤਿਰਪਾਠੀ ਵਾਲੀ ਫੋਟੋ ਭੰਨੀ। ਮੈਂ ਜ਼ੋਰ ਨਾਲ ਸ਼ੀਸ਼ੇ ’ਤੇ ਪੈਰ ਮਾਰਿਆ ਤਾਂ ਕੱਚ ਮੇਰੀ ਅੱਡੀ ਵਿੱਚ ਲੱਗ ਗਿਆ ਸੀ। ਪੈਰ ਖ਼ੂਨ ਨਾਲ ਲੱਥਪੱਥ ਹੋ ਗਿਆ ਸੀ। ਮੰਮਾ ਮੈਨੂੰ ਰੋਕ ਰਹੇ ਸਨ। ਮੈਂ ਫ਼ੋਟੋ ਪਾੜਨ ਲੱਗਾ ਤਾਂ ਇਨ੍ਹਾਂ ਨੇ ਖੋਹਣ ਦੀ ਕੋਸ਼ਿਸ਼ ਕੀਤੀ ਪਰ ਫੇਰ ਵੀ ਦੋ ਹਿੱਸੇ ਹੋ ਗਏ ਸਨ। ਇਨ੍ਹਾਂ ਦਾ ਬਲੱਡ ਪ੍ਰੈਸ਼ਰ ਹਾਈ ਹੋ ਗਿਆ ਸੀ। ਇਹ ਚੌਫ਼ਾਲ ਫ਼ਰਸ਼ ’ਤੇ ਡਿੱਗ ਪਏ ਸਨ।

ਮੇਰੇ ਤਾਂ ਹੋਸ਼ ਉੱਡ ਗਏ ਸਨ। ਸਾਰਾ ਗੁੱਸਾ ਗਿਲਾ ਜਾਂਦਾ ਲੱਗਾ ਸੀ। ਮਸਾਂ ਮੰਮਾ ਨੂੰ ਸੰਭਾਲਿਆ। ਬੈੱਡ ’ਤੇ ਪਾ ਕੇ ਟੈਨੀਲੋਲ ਦੀ ਗੋਲੀ ਦਿੱਤੀ। ਘੰਟਾ ਭਰ ਪੈਰ ਝੱਸਦਾ ਰਿਹਾ। ਕਿਤੇ ਜਾ ਕੇ ਹੋਸ਼ ਪਰਤੀ। ਇਹ ਤੇਜ਼ੀ ਨਾਲ ਤਿਆਰ ਹੋਏ ਤੇ ਡਿਊਟੀ ’ਤੇ ਚਲੇ ਗਏ ਸਨ।

ਸਾਹਮਣੇ ਵਾਲਾ ਰੂਮ ਮੰਮੀ ਦਾ ਹੈ। ਇਹ ਉਨ੍ਹਾਂ ਦਾ ਮੰਦਰ ਹੈ। ਅੰਦਰ ਸ਼੍ਰੀ ਲਕਸ਼ਮੀ ਨਰਾਇਣ ਦੀ ਮੂਰਤੀ ਹੈ। ਇਸ ਕਮਰੇ ਨੂੰ ਮੰਮੀ ਜੋਤਿਸ਼ ਕਰਿਆਲੇ ਵਜੋਂ ਵਰਤਦੇ ਹਨ। ਮੰਮਾ ਟੇਵੇ ਅਤੇ ਜੰਤਰੀ ਦੇ ਕੰਮ ਤੋਂ ਵਿਹਲੇ ਹੋ ਕੇ ਠਾਕਰਾਂ ਦੀ ਪੂਜਾ ਵਿੱਚ ਜੁਟੇ ਰਹਿੰਦੇ ਹਨ ਜਾਂ ਸ਼ਿਵ ਪੁਰਾਣ ਪੜ੍ਹਦੇ ਰਹਿੰਦੇ ਨੇ।

ਮੇਰਾ ਵੀ ਪੂਰਾ ਖ਼ਿਆਲ ਰੱਖਦੇ ਹਨ। ਮੇਰੇ ਖਾਣ ਪੀਣ ਤੇ ਪੜ੍ਹਾਈ ਵੱਲ ਉਚੇਚਾ ਧਿਆਨ ਦਿੰਦੇ ਨੇ। ਮੈਨੂੰ ਅਫਸਰ ਬਣਿਆ ਦੇਖਣਾ ਚਾਹੁੰਦੇ ਨੇ। ਇਨ੍ਹਾਂ ਛੋਟੇ ਹੁੰਦੇ ਤੋਂ ਲੈ ਕੇ ਹੁਣ ਤੱਕ ਮੇਰੀ ਹਰ ਇੱਛਾ ਦਾ ਖ਼ਿਆਲ ਰੱਖਿਆ ਹੈ। ਤਿਰਪਾਠੀ ਅੰਕਲ ਵੀ ਮੈਨੂੰ ਚੀਜ਼ਾਂ ਲੈ ਕੇ ਦਿੰਦੇ ਰਹਿੰਦੇ ਨੇ। ਨਿੱਕੇ ਸਕੂਲ ਮੈਨੂੰ ਸਾਈਕਲ ਲੈ ਕੇ ਦਿੱਤੀ। ਹੁਣ ਕਾਲਜ ਜਾਣ ਲੱਗਾ ਤਾਂ ਸਕੂਟਰ ਲੈ ਕੇ ਦੇਣ ਦਾ ਵਾਅਦਾ ਕੀਤਾ ਹੋਇਆ ਹੈ। ਮੈਨੂੰ ਕਦੇ ਵੀ ਕਿਸੇ ਚੀਜ਼ ਤੋਂ ਮੁਕਰੇ ਨਹੀਂ।

ਇੱਥੇ ਮੇਰੇ ਨਾਨਕੇ ਹਨ। ਇਹ ਕਸਬਾ ਨੁਮਾ ਪੁਰਾਣੀਆਂ ਅਕਬਰ ਸ਼ਾਹੀ ਇੱਟਾਂ ਦਾ ਸ਼ਹਿਰ ਹੈ। ਮੇਰੇ ਨਾਨਕੇ ਜੋਸ਼ੀ ਨੇ। ਉਨ੍ਹਾਂ ਦਾ ਸ਼ਹਿਰ ਵਿੱਚ ਤਕੜਾ ਬਿਜ਼ਨਸ ਹੈ। ਦੋਨੋਂ ਮਾਮੇ ਮੰਮਾ ਤੋਂ ਛੋਟੇ ਨੇ। ਸਾਡੇ ਨਾਲ ਉਨ੍ਹਾਂ ਦਾ ਮੇਲ ਮਿਲਾਪ ਨਹੀਂ ਹੈ। ਮੰਮੀ ਤੋਂ ਉਹ ਡਰਦੇ ਨੇ ਜਾਂ ਮੰਮੀ ਉਨ੍ਹਾਂ ਤੋਂ ਡਰਦੀ ਹੈ। ਮੇਰੇ ਕਦੇ ਸਮਝ ਵਿੱਚ ਨਹੀਂ ਪਿਆ।

ਮੈਨੂੰ ਮਾਮਿਆਂ ਤੇ ਪਾਪਾ ਨਾਲ ਨਫ਼ਰਤ ਏ। ਉਨ੍ਹਾਂ ਸਾਨੂੰ ਬੇ ਸਹਾਰਾ ਕੀਤਾ। ’ਕੱਲਿਆਂ ਨੂੰ ਠੋਕਰਾਂ ਖਾਣ ਲਈ ਛੱਡਿਆ। ਪਹਿਲਾਂ ਤਾਂ ਮੈਨੂੰ ਇਹ ਦੋਸ਼ੀ ਲਗਦੇ ਸਨ। ਮੰਮਾ ਨੇ ਮੈਨੂੰ ਦੱਸਿਆ ਸੀ ਬਈ ਇਹ ਮੰਗਲੀਕ ਸੀ। ਇਨ੍ਹਾਂ ਦਾ ਰਿਸ਼ਤਾ ਨਹੀਂ ਸੀ ਹੁੰਦਾ। ਤਿਰਪਾਠੀ ਅੰਕਲ ਜੋਸ਼ੀਆਂ ਦੇ ਫੈਮਿਲੀ ਜੋਤਸ਼ੀ ਹੁੰਦੇ ਸੀ। ਅੰਕਲ ਹੁਰਾਂ ਕਈ ਉਪਾਅ ਕੀਤੇ। ਉਦੋਂ ਗੱਲ ਸੁਣਾਉਂਦਿਆਂ ਮੰਮੀ ਦਾ ਸਾਰਾ ਸਰੀਰ ਪਸੀਨੇ

ਨਾਲ ਭਿੱਜ ਗਿਆ ਸੀ। ਮੈਂ ਹੈਰਾਨ ਸੀ ਸਿਆਲਾਂ ਦੇ ਦਿਨਾਂ ਵਿੱਚ ਏਨਾ ਪਸੀਨਾ ਕਿੱਥੋਂ। ਪਰ ਇਨ੍ਹਾਂ ਆਪਣੀ ਗੱਲ ਜਾਰੀ ਰੱਖੀ ਸੀ।

ਮੇਰੇ ਨਾਨੀ ਜੀ ਨੇ ਕਈ ਪੁੰਨ ਦਾਨ ਕੀਤੇ। ਕੀੜੀਆਂ ਤੇ ਮੱਛੀਆਂ ਨੂੰ ਪੂਜਿਆ। ਮੰਮਾ ਜੀ ਨੇ ਦੱਸਿਆ ਕਿ ਇਸ ਨਾਲ ਸ਼ਨੀ ਜੀ ਤਾਂ ਖ਼ੁਸ਼ ਹੋ ਗਏ ਸਨ ਪਰ ਮੰਗਲੀਕ ਦਾ ਪੁਆੜਾ...। ਫੇ' ਨਾਨਾ ਜੀ ਤੇ ਨਾਨੀ ਜੀ ਨੇ ਕਈ ਟੂਣੇ ਟਾਮਣ ਵੀ ਕੀਤੇ। ਜਦੋਂ ਇਹ ਮੈਨੂੰ ਟੂਣੇ ਟਾਮਣ ਬਾਰੇ ਦੱਸ ਰਹੇ ਸੀ। ਮੈਂ ਟੂਣਿਆਂ ਵਾਲੀਆਂ ਘਟਨਾਵਾਂ ਪੁੱਛਣ ਲੱਗ ਪਿਆ ਸੀ। ਇਨ੍ਹਾਂ ਕਿੰਨੀਆਂ ਸਾਰੀਆਂ ਸੁਣਾਈਆਂ। ਹੁਣ ਤੇ ਮੈਨੂੰ ਯਾਦ ਨਹੀਂ। ਉਦੋਂ ਸੁਣ ਕੇ ਮਜ਼ਾ ਬੜਾ ਆਇਆ ਸੀ। ਇੱਕ ਮੈਨੂੰ ਪਿੱਪਲ ਵਾਲੀ ਗੱਲ ਯਾਦ ਏ।

"ਜਦੋਂ ਫ਼ੇ' ਵੀ ਵਰ ਨਾ ਮਿਲਿਆ। ਤੇਰੇ ਅੰਕਲ ਹੁਰਾਂ ਆਖ਼ਰੀ ਦਾਅ ਮਾਰਿਆ। ਮੇਰੇ ਪਿੱਪਲ ਨਾਲ ਫ਼ੇਰੇ ਦੁਆਏ।" ਇਨ੍ਹਾਂ ਸਾਰੀ ਘਟਨਾ ਦੱਸੀ। ਪੂਰਾ ਵਿਆਹ ਹੋਇਆ। ਮੰਤਰ ਪੜ੍ਹੇ ਗਏ। ਵਿਆਹ ਦੀਆਂ ਰਸਮਾਂ...ਸ਼ਗਨ ਸੁਣ ਕੇ ਮੇਰਾ ਹਾਸਾ ਨਿਕਲ ਗਿਆ ਸੀ।

"ਤੂੰ ਕੰਜਰਾ ਹੱਸ ਪਿਆ।" ਇਹ ਗੰਭੀਰ ਸਨ।

"ਮੰਮਾ ਮੈਨੂੰ ਪਿੱਪਲ ਨਾਲ ਫੇਰਿਆਂ ਤੋਂ ਹਾਸਾ ਆਇਆ।" ਮੈਂ ਹੱਸਣ ਦਾ ਕਾਰਨ ਦੱਸਿਆ ਸੀ।

"ਇਹ ਕਿਹੜਾ ਮੇਰੇ ਵੱਸ ਦੀ ਗੱਲ ਸੀ। ਕਈ ਸਾਲ ਕੋਈ ਵਰ ਨੀਂ ਮਿਲਿਆ। ਕੋਈ ਹੋਰ ਹੁੰਦੀ ਪਾਗਲ ਹੋ ਜਾਂਦੀ। ਇਹ ਤੇ ਮੈਨੂੰ ਤਿਰਪਾਠੀ ਜੀ ਨੇ ਸੰਭਾਲੀ ਰੱਖਿਆ। ਸਾਡਾ ਉਨ੍ਹਾਂ ਨਾਲ ਪਿਆਰ ਬੜਾ ਸੀ। ਪਹਿਲਾਂ ਤੋਂ ਇੱਕ ਦੂਜੇ ਦੇ ਘਰ ਆਉਂਦੇ ਜਾਂਦੇ ਹਾਂ। ਮੈਂ ਤੇ ਫੇਰ ਇਨ੍ਹਾਂ ਕੋਲੇ ਬਹੁਤਾ ਸਮਾਂ ਰਹੀ। ਫੇਰ ਇਨ੍ਹਾਂ ਹੀ ਤੇਰੇ ਪਾਪਾ ਨੂੰ ਲੱਭਿਆ ਤੇ ਮੇਰਾ ਵਿਆਹ ਕੀਤਾ। ਪਰ ਕਿਸਮਤ ਮਾੜੀ। ਤੇਰੇ ਬਰਥ ਤੋਂ ਇੱਕ ਮਹੀਨਾ ਪਹਿਲਾਂ ਹੀ ਉਨ੍ਹਾਂ ਮੇਰੇ ਨਾਲੋਂ ਸੰਬੰਧ ਤੋੜ ਲਏ। ਮੈਂ ਤਾਂ ਉਦੋਂ ਪੇਕੀ ਸੀ। ਤੇਰੇ ਹੋਣ ਤੋਂ ਬਾਅਦ ਬੱਸ ਤਲਾਕ ਹੋ ਗਿਆ।"

"ਮੰਮਾ, ਉਨ੍ਹਾਂ ਤਲਾਕ ਕਿਉਂ ਦਿੱਤਾ?" ਮੈਂ ਕਾਰਨ ਜਾਣਨਾ ਚਾਹੁੰਦਾ ਸੀ।

"ਮੈਨੂੰ ਤਾਂ ਆਪ ਨੀ ਅੱਜ ਤੱਕ ਇਹ ਗੱਲ ਪਤਾ ਲੱਗੀ। ਉਂਝ ਉਡਦੀ-ਉਡਦੀ ਖ਼ਬਰ ਸੁਣੀ ਸੀ, ਉਹ ਹੋਰ ਕਿਧਰੇ ਵਿਆਹ ਕਰਾਉਣਾ ਚਾਹੁੰਦੇ ਸੀ। ਫ਼ੇਰ ਕਰਵਾ ਵੀ ਲਿਆ।...ਹੋਰ ਕਿਸਮਤ ਮਾੜੀ ਦੇਖ। ਤੇਰੇ ਮਾਮਿਆਂ ਨੇ ਵੀ ਮੂੰਹ ਮੋੜ ਲਏ। ਇਹ ਤੇ ਭਲਾ ਹੋਵੇ ਤਿਰਪਾਠੀ ਅੰਕਲ ਦਾ। ਜਿਨ੍ਹਾਂ ਆਪਾਂ ਨੂੰ ਸਾਂਭਿਆ।"

ਮੰਮਾ ਤਿਰਪਾਠੀ ਅੰਕਲ ਦੇ ਜੋਤਿਸ਼ ਕਰਿਯਾਲੇ ਵਿੱਚ ਬਾਰ੍ਹਾਂ ਵਜੇ ਤੋਂ ਲੈ ਕੇ ਚਾਰ ਵਜੇ ਤੱਕ ਕੰਮ ਕਰਦੇ ਹਨ। ਹੱਥ ਵੇਖਣ ਦਾ ਕੰਮ ਅੰਕਲ ਕਰਦੇ ਨੇ ਤੇ ਟੇਵੇ ਦੇਖਣ ਅਤੇ ਬਨਾਉਣ ਦਾ ਮੰਮਾ। ਇਹ ਕੰਮ ਮੰਮਾ ਨੂੰ ਤਿਰਪਾਠੀ ਅੰਕਲ ਨੇ ਹੀ ਸਿਖਾਇਆ ਐ। ਕੰਮ ਤੋਂ ਵਿਹਲੇ ਕੇ ਮੰਮਾ ਸਾਢੇ ਚਾਰ ਵਜੇ ਘਰ ਆ ਜਾਂਦੇ ਨੇ। ਹਫ਼ਤੇ ਵਿੱਚ ਦੋ ਜਾਂ ਤਿੰਨ ਵਾਰ ਤਿਰਪਾਠੀ ਅੰਕਲ ਵੀ ਘਰ ਆ ਜਾਂਦੇ ਨੇ। ਸ਼ਾਮ

ਨੂੰ ਅੱਠ ਵਜੇ ਆਉਂਦੇ ਨੇ ਤੇ ਨੌਂ-ਦਸ ਵਜੇ ਵਾਪਸ ਚਲੇ ਜਾਂਦੇ ਨੇ।

ਸੱਤ ਵੱਜ ਗਏ ਨੇ। ਉਨ੍ਹਾਂ ਦੀ ਬਹਿਸ ਚੱਲ ਰਹੀ ਹੈ। ਗੱਲ ਮੇਰੇ ਬਾਰੇ ਹੋ ਰਹੀ ਹੈ। ਮੈਂ ਉਨ੍ਹਾਂ ਦੇ ਕਮਰੇ ਵੱਲ ਜਾਣਾ ਨਹੀਂ ਚਾਹੁੰਦਾ। ਮੈਨੂੰ ਇਹ ਦੋਨੋਂ ਜ਼ਹਿਰ ਦਿਖਾਈ ਦਿੰਦੇ ਹਨ। ਮੰਮੀ ਮੇਰੇ ਨਾਲ ਗੱਲ ਕਰਨ ਲਈ ਜ਼ੋਰ ਪਾ ਰਹੀ ਹੈ ਪਰ ਉਹ ਚੁੱਪ ਹੈ।

ਮੈਂ ਬੈੱਡ 'ਤੇ ਪੈ ਗਿਆ ਹਾਂ। ਦੋਨੋਂ ਬਾਹਰ ਆ ਕੇ ਟਹਿਲਣ ਲੱਗ ਪਏ ਹਨ। ਵਾਰ-ਵਾਰ ਮੇਰੇ ਦਰਵਾਜ਼ੇ ਮੂਹਰੋਂ ਲੰਘਦੇ ਨੇ। ਮੈਂ ਉੱਠ ਕੇ ਲਾਈਟ ਆਫ਼ ਕਰ ਦਿੱਤੀ ਹੈ। ਮੇਰੀ ਨਿਗ੍ਹਾ ਤਿਰਪਾਠੀ 'ਤੇ ਟਿਕ ਗਈ ਹੈ। ਉਹਦੇ ਚਿਹਰੇ ਦਾ 'ਕੱਲਾ-'ਕੱਲਾ ਅੰਗ ਦੇਖਦਾ ਹਾਂ।

ਮੰਮੀ ਕੁੜ-ਕੁੜ ਕਰੀ ਜਾ ਰਹੇ ਨੇ। ਚੁਰੰਜੀ ਦੇ ਬੋਲਾਂ ਨੇ ਮੈਨੂੰ ਪਾਗਲ ਕੀਤਾ ਹੋਇਆ ਹੈ। ਉਹਦੀ ਗੱਲ ਸਾਰਿਆਂ ਨੇ ਸੁਣੀ ਸੀ। ਮੈਂ ਤਾਂ ਉਹਦੇ ਬੋਲਾਂ ਨਾਲ ਧਰਤੀ ਵਿੱਚ ਗੱਡਿਆ ਗਿਆ ਸੀ।

"ਕੋਈ ਗੱਲ ਨੀਂ। ਅਜੇ ਬੱਚਾ ਏ। ਸਮਝ ਜਾਏਗਾ। ਚਲੋ ਚੱਲੀਏ।" ਤਿਰਪਾਠੀ ਦੀ ਅਵਾਜ਼ ਮਸਾਂ ਨਿਕਲੀ ਹੈ। ਉਹ ਬਾਜ਼ਾਰ ਵੱਲ ਨੂੰ ਤੁਰ ਪਏ ਹਨ।

ਜਿਹੜੀ ਗੱਲ ਮੈਂ ਕਦੇ ਸੋਚੀ ਵੀ ਨਹੀਂ ਸੀ, ਉਹ ਹੁਣ ਸੱਚੀ ਲੱਗਣ ਲੱਗ ਪਈ ਹੈ। ਮੇਰੇ ਸਾਹਮਣੇ ਸਵੇਰ ਦਾ ਕੀਚਰ-ਕੀਚਰ ਹੋਇਆ ਸ਼ੀਸ਼ਾ ਤੇ ਫਰੇਮ ਪਿਆ ਹੈ। ਇਹਦੇ ਵਿੱਚ ਮੰਮਾ ਤੇ ਤਿਰਪਾਠੀ ਅੰਕਲ ਦਾ ਫ਼ੋਟੋ ਸੀ। ਫ਼ੋਟੋ ਤਾਂ ਮੈਂ ਪਾੜ ਦਿੱਤੀ ਸੀ। ਪਰ ਮੈਨੂੰ ਟੁੱਟੇ ਸ਼ੀਸ਼ੇ ਵਿੱਚ ਕੁਝ ਝਾਉਲਾ-ਝਾਉਲਾ ਦਿਖ ਰਿਹੈ। ਮੰਮੀ ਵਾਲੀ ਫ਼ੋਟੋ ਤਾਂ ਉਹੀ ਰਹਿੰਦੀ ਹੈ। ਦੂਜੀ ਬਦਲੀ ਜਾ ਰਹੀ ਹੈ। ਕਦੇ ਮੰਮੀ ਨਾਲ ਪਾਪਾ ਬੈਠ ਜਾਂਦੇ ਨੇ ਤੇ ਕਦੀ ਤਿਰਪਾਠੀ ਅੰਕਲ। ਅੰਕਲ ਦੇ ਬੜੇ-ਬੜੇ ਪਹਿਲਵਾਨਾਂ ਵਰਗੇ ਕੰਨ ਦੂਰੋਂ ਚਮਕੀ ਜਾ ਰਹੇ ਨੇ।

ਮੈਂ ਛੋਟਾ ਸੀ ਤਾਂ ਬਹੁਤੇ ਮੈਨੂੰ ਖੜਕੰਨਾ ਕਹਿੰਦੇ ਸੀ। ਮੁਹੱਲੇ ਵਾਲਿਆਂ ਨੇ ਇਹ ਮੇਰੀ ਛੇੜ ਰੱਖੀਓ ਸੀ। ਪਰ ਮੈਨੂੰ ਮੰਮੀ ਸਾਹਮਣੇ ਕੋਈ ਨਹੀਂ ਛੇੜਦਾ ਸੀ। ਮੇਰੇ ਕੰਨ ਜ਼ਰਾ ਵੱਡੇ ਨੇ। ਸਾਡੇ ਗੁਆਂਢੀ ਬੰਗੜ ਅੰਕਲ ਹਨ। ਉਹ ਮੇਰੇ ਕੰਨ ਪੁੱਟਦੇ ਰਹਿੰਦੇ ਸੀ।

"ਸ਼ਿਵਾ...ਤੇਰਾ ਡੈਡੀ ਸੱਚ ਮੁਚ ਭਲਵਾਨ ਹੋਣਾ।" ਬੰਗੜ ਅੰਕਲ ਨੇ ਐਨਕਾਂ ਸਾਫ਼ ਕਰਦਿਆਂ ਇਹ ਗੱਲ ਜ਼ਰੂਰ ਕਹਿਣੀ।

ਜਦੋਂ ਮੈਂ ਮੰਮੀ ਨਾਲ ਇਹ ਗੱਲ ਕੀਤੀ ਸੀ ਤਾਂ ਉਹ ਮੈਨੂੰ ਝਈਆਂ ਲੈ-ਲੈ ਪੈਂਦੇ ਸਨ।

"ਤੂੰ ਉਸ ਕੰਜਰ ਦੀ ਗੱਲ ਮੇਨਾ ਨਾ ਕਰਿਆ ਕਰ। ਅਖੇ ਪਿਤਾ ਪਰ ਪੂਤ ਘੋੜੇ ਪੇ ਘੋੜਾ ਬਹੁਤਾ ਨ੍ਹੀਂ ਤਾਂ ਥੋੜ੍ਹਾ-ਥੋੜ੍ਹਾ। ਉਹਦੇ ਹਾਥੀ ਵਰਗੇ ਕੰਨ ਸੀਗੇ।...ਤੇ ਆਹ ਜਿਹੜਾ ਬੰਗੜ ਏ ਨਾ ਇਹ ਕੁੱਤੇ ਦਾ ਵੱਢਿਆ। ਇਹਨੂੰ ਬੁਲਾਇਆ ਨਾ ਕਰ।"

ਮੈਂ ਮੁਹੱਲੇ ਵਾਲਿਆਂ ਨੂੰ ਘੱਟੇ ਬੁਲਾਂਦਾ ਹਾਂ। ਮੰਮਾ ਨੇ ਸਭ ਨਾਲ ਬੋਲਣ 'ਤੇ

ਪਾਬੰਦੀ ਲਾਈ ਹੋਈ ਹੈ। ਮੇਰੇ ਜਿੰਨੇ ਵੀ ਫ਼ਰੈਂਡ ਹਨ। ਸਭ ਦੂਰ ਦੇ ਮੁਹੱਲਿਆਂ ਦੇ ਹਨ। ਜਦੋਂ ਮੈਂ ਨਿੱਕਾ ਸੀ। ਉਦੋਂ ਵੀ ਇਹ ਪਾਬੰਦੀ ਸੀ। ਮੈਂ ਬਾਹਰ ਖੇਡਣ ਜਾਣਾ। ਕਿਸੇ ਆਪਣੇ ਤੋਂ ਵੱਡੇ ਨਾਲ ਲੜ ਪੈਣਾ ਤਾਂ ਉਨ੍ਹਾਂ ਪੈਂਦੇ ਸੱਟੇ ਚੁਰੰਜੀ ਵਾਲੀ ਗਾਲ੍ਹ ਕੱਢਣੀ। ਉਦੋਂ ਮੈਨੂੰ ਇਸ ਗਾਲ੍ਹ ਦਾ ਅਰਥ ਨਹੀਂ ਸੀ ਪਤਾ ਹੁੰਦਾ ਪਰ ਮੈਂ ਬਦਲਾ ਲਊ ਭਾਵਨਾ ਨਾਲ ਉਨ੍ਹਾਂ ਦੀਆ ਮੰਮੀਆਂ ਨੂੰ ਗਾਲ੍ਹਾਂ ਕੱਢਣ ਲੱਗ ਪੈਂਦਾ ਸੀ।

ਮੈਂ ਵੱਡਾ ਹੋਇਆ ਤਾਂ ਮੇਰੇ ਮੂੰਹ 'ਤੇ ਕੋਈ ਨ੍ਹੀਂ ਕਹਿੰਦਾ। ਪਰ ਪਿੱਠ ਪਿੱਛੇ ਕੁਝ ਨਾ ਕੁਝ ਬੋਲਦੇ ਰਹਿੰਦੇ ਹਨ। ਮੇਰੇ ਲੰਘਦੇ ਵੜਦੇ 'ਤੇ ਕੁਮੈਂਟ ਜ਼ਰੂਰ ਦਿੰਦੇ ਹਨ। ਮੇਰੇ ਕੋਲ ਪੁੱਜਣ 'ਤੇ ਚੁੱਪ ਹੋ ਜਾਂਦੇ ਹਨ ਪਰ ਹੱਸ ਪੈਂਦੇ ਨੇ। ਮੈਂ ਮਸੋਸਿਆ ਜਿਹਾ ਖੜ੍ਹਾ ਰਹਿੰਨਾਂ।

ਪਿਛਲੇ ਸਾਲ ਮੈਨੂੰ ਤਿਰਪਾਠੀ ਅੰਕਲ ਕਾਲਜ ਦਾਖ਼ਲ ਕਰਾ ਆਏ। ਬਾਅਦ ਵਿੱਚ ਲਾਇਬ੍ਰੇਰੀ ਦਾ ਕਾਰਡ ਬਣਾਉਣ ਲਈ ਮੈਂ ਆਪਣੇ ਸੀਨੀਅਰ ਤੋਂ ਪੁੱਛਿਆ। ਮੇਰੇ ਮੁਹੱਲੇ ਵਾਲਾ ਰਾਕੇਸ਼ ਜੁਲਕਾ ਫ਼ਾਰਮ ਭਰਾਉਣ ਲੱਗ ਪਿਆ। ਜਦੋਂ ਮੈਂ ਸ਼ਿਵ ਕੁਮਾਰ ਪੁੱਤਰ ਸ਼੍ਰੀ ਪ੍ਰਮੋਦ ਕੁਮਾਰ ਲਿਖਿਆ ਤਾਂ ਜੁਲਕਾ ਬੋਲਿਆ–

"ਯਾਰ, ਫਾਰਮਾਂ ਵਿੱਚ ਪਾਪਾ ਦੇ ਸਿਗਨੇਚਰ ਵੀ ਕਰਾਉਣੇ ਪੈਂਦੇ ਨੇ। ਤੇਰੇ ਪਾਪਾ ਤਾਂ ਤੈਨੂੰ ਮਿਲਦੇ ਨ੍ਹੀਂ। ਤੂੰ ਪ੍ਰਮੋਦ ਕੁਮਾਰ ਭਾਰਦਵਾਜ ਦੀ ਜਗ੍ਹਾ ਕੇਦਾਰ ਨਾਥ ਤਿਰਪਾਠੀ ਲਿਖਦੇ।"

ਮੈਂ ਅੰਕਲ ਹੁਰਾਂ ਦਾ ਨਾਂ ਲਿਖ ਦਿੱਤਾ। ਸਾਰੇ ਸੀਨੀਅਰ ਹੱਸਣ ਲੱਗ ਪਏ ਸਨ। ਉਨ੍ਹਾਂ ਦਾ ਹਾਸਾ ਬੰਦ ਨਹੀਂ ਹੋ ਰਿਹਾ ਸੀ। ਮੈਂ ਹੋਣ ਹਾਕਾ ਹੋਇਆ ਖੜ੍ਹਾ ਰਿਹਾ ਸੀ ਤੇ ਫਾਰਮ ਪਾੜ ਦਿੱਤਾ ਸੀ। ਅਗਲੇ ਦਿਨ ਅੰਕਲ ਕਾਰਡ ਬਣਾ ਕੇ ਦੇ ਗਏ ਸਨ। ਮੈਨੂੰ ਬਾਅਦ ਵਿੱਚ ਇਹ ਪਤਾ ਲੱਗਾ ਸੀ ਕਿ ਇਹ ਉਨ੍ਹਾਂ ਦੀ ਸ਼ਰਾਰਤ ਸੀ। ਕਿਉਂਕਿ ਸਿਗਨੇਚਰ ਤਾਂ ਕੋਈ ਵੀ ਵਾਲੀ ਵਾਰਸ ਕਰ ਸਕਦਾ ਹੈ।

ਰਾਤ ਦੇ ਦਸ ਵੱਜ ਗਏ ਹਨ। ਗੇਟ ਖੁੱਲ੍ਹਿਆ ਹੈ। ਲੱਗਦਾ ਮੰਮੀ ਆਏ ਨੇ। ਭੁੱਖ ਤਾਂ ਲੱਗੀ ਹੈ ਪਰ ਚੁਰੰਜੀ ਵਾਲੀ ਗੱਲ ਟਿਕਣ ਨਹੀਂ ਦੇ ਰਹੀ। ਮੈਨੂੰ ਲੱਗਦਾ ਮੰਮਾ ਤਾਂ ਹੋਟਲ ਤੋਂ ਤਿਰਪਾਠੀ ਨਾਲ ਰੋਟੀ ਖਾ ਕੇ ਆਏ ਹੋਣੇ ਨੇ। ਇਹ ਤੇ ਭੁੱਖ ਸਹਾਰ ਨ੍ਹੀਂ ਸਕਦੇ। ਪਰ ਅੱਗੇ ਤਾਂ ਕਦੇ ਇਨ੍ਹਾਂ ਮੈਨੂੰ ਭੁੱਖੇ ਨ੍ਹੀਂ ਰੱਖਿਆ ਖ਼ੈਰ...ਸਿੱਧੇ ਆਪਣੇ ਕਮਰੇ ਅੰਦਰ ਚਲੇ ਗਏ ਨੇ।

ਜਦੋਂ ਮੈਂ ਅੱਠਵੀਂ ਕਲਾਸ ਦਾ ਸਟੂਡੈਂਟ ਸੀ ਤਾਂ ਮੈਂ ਮੰਮੀ ਨੂੰ ਪੁੱਛਿਆ–

"ਮੰਮਾ, ਬੱਚਿਆਂ ਦੀ ਸ਼ਕਲ ਮੰਮਾ ਪਾਪਾ ਵਰਗੀ ਹੁੰਦੀ ਆ?"

"ਹਾਂ...।" ਇਹ ਇੱਕ ਦਮ ਤ੍ਰਭਕੇ। ਜਦੇ ਬੋਲੇ–

"ਇਹ ਜ਼ਰੂਰੀ ਨ੍ਹੀਂ, ਬੇਟਾ। ਬੱਚਾ ਕਿਸੇ 'ਤੇ ਵੀ ਜਾ ਸਕਦਾ ਹੈ। ਆਪਣੇ ਮਾਮਿਆਂ, ਨਾਨਿਆਂ, ਚਾਚਿਆਂ, ਭੂਆ, ਫੁੱਫੀਆਂ...ਮਾਸੀਆਂ 'ਤੇ। ਇੱਥੋਂ ਤੱਕ ਜਿਹੜਾ ਮਾਂ ਦੇ ਨੇੜੇ ਰਹਿੰਦਾ ਹੋਵੇ। ਉਹਦੇ ਵਰਗਾ ਵੀ ਹੋ ਸਕਦਾ ਹੈ।"

"ਉਹ ਕਿੱਦਾਂ, ਮੰਮਾ?"

"ਮੇਰੀ ਕੁਰੁਕਸ਼ੇਤਰ ਵਾਲੀ ਭੂਆ ਜੀ ਦੀ ਲੜਕੀ ਸ਼ਕੁੰਤਲਾ ਦੇ ਬੇਵੀ ਹੋਈ। ਉਨ੍ਹਾਂ ਇੱਕ ਦਸ ਕੁ ਸਾਲ ਦਾ ਭਈਆ ਰੱਖਿਆ ਸੀ। ਸ਼ਕੁੰਤਲਾ ਦੀ ਸੇਵਾ ਉਹੀ ਕਰਦਾ ਸੀ। ਤੇਰੇ ਮਾਸੜ ਜੀ ਤਾਂ ਫੌਜ ਵਿੱਚ ਨੇ। ਇਸ ਕਰਕੇ ਭਈਆ ਹੀ ਸ਼ਕੁੰਤਲਾ ਦੇ ਨੇੜੇ ਰਿਹਾ। ਬੇਬੀ ਬਿਲਕੁਲ ਭਈਏ ਵਰਗੀ। ਕਾਲਾ ਰੰਗ।...ਸ਼ੀ...ਸ਼ੀ...। ਹੁਣ ਤੇਰੀਆਂ ਅੱਖਾਂ ਤੇਰੇ ਮਾਮੇ ਨਾਲ ਮਿਲਦੀਆਂ ਨੇ। ਬਾਕੀ ਸ਼ਕਲ ਤੇਰੇ ਪਾਪਾ ਨਾਲ...।"

"ਸੱਚ !"

"ਹਾਂ। ਸ਼ਿਵ ਬੇਟਾ, ਤੁਸੀਂ ਕਿਉਂ ਪੁੱਛਦੇ ਹੋ ?" ਮੰਮਾ ਨੇ ਮੱਥੇ 'ਤੇ ਤਿਊੜੀਆਂ ਪਾ ਕੇ ਪੁੱਛਿਆ ਸੀ।

"ਮੈਨੂੰ ਮੰਮਾ ਉਹ ਕਰਿਆਨੇ ਵਾਲੇ ਸ਼ੰਭੂ ਅੰਕਲ ਪੁੱਛਦੇ ਸੀ। ਮੈਨੂੰ ਕਹਿੰਦੇ ਆਪਣੀ ਮੰਮੀ ਨੂੰ ਪੁੱਛੀਂ।"

ਮੰਮੀ ਦੇ ਚਿਹਰੇ ਦੇ ਤੇਵਰ ਇੱਕਦਮ ਬਦਲੇ ਸਨ। ਇਨ੍ਹਾਂ ਦਾ ਬਲੱਡ ਪ੍ਰੈਸ਼ਰ ਹਾਈ ਹੋ ਗਿਆ ਸੀ। ਸ਼ੰਭੂ ਅੰਕਲ ਨੂੰ ਗਾਲ੍ਹਾਂ ਕੱਢਣ ਲੱਗ ਪਏ ਸਨ। ਬਾਅਦ ਵਿੱਚ ਉਹਦੀ ਦੁਕਾਨ ਤੋਂ ਸੌਦਾ ਲੈਣਾ ਬੰਦ ਕਰ ਦਿੱਤਾ ਸੀ।

ਮੰਦਰ ਦੀ ਘੰਟੀ ਵੱਜਣ ਲੱਗ ਪਈ ਹੈ। ਲਗਦਾ ਤੜਕਾ ਹੋ ਗਿਆ ਹੈ। ਨੀਂਦ ਨਾ ਆਉਣ ਕਰਕੇ ਅੱਖਾਂ ਵਿੱਚ ਲਾਲੀ ਰੜ੍ਹਕ ਰਹੀ ਹੈ। ਗੇਟ ਖੁਲ੍ਹਿਆ ਹੈ। ਲਗਦਾ ਮੰਮੀ ਬਾਹਰ ਵੱਲ ਗਏ ਨੇ।...ਮੈਂ ਵੀ ਮਗਰ ਤੁਰ ਪੈਂਦਾ ਹਾਂ। ਮੈਨੂੰ ਪੂਰਾ ਯਕੀਨ ਹੈ ਇਹ ਤਿਰਪਾਠੀ ਦੇ ਘਰ ਜਾਣਗੇ।...ਨਹੀਂ ਇਹ ਤੇ ਮੰਦਰ ਜਾ ਵੜੇ ਨੇ। ਪਿੱਛਿਓਂ ਸਾਰਾ ਜੈਂਪਰ ਪਸੀਨੇ ਨਾਲ ਭਿੱਜਿਆ ਪਿਆ ਹੈ।

ਮੈਂ ਕਮਰੇ ਅੰਦਰ ਆ ਗਿਆ ਹਾਂ। ਰਾਕੇਸ਼ ਜੁਲਕਾ ਦੇ ਬੋਲ ਮੇਰੇ ਕੰਨਾਂ ਵਿੱਚ ਗੂੰਜੀ ਜਾਂਦੇ ਨੇ-

"ਯਾਰ, ਪ੍ਰਮੋਦ ਕੁਮਾਰ ਭਾਰਦਵਾਜ ਦੀ ਜਗ੍ਹਾ ਕੇਦਾਰ ਨਾਥ ਤਿਰਪਾਠੀ ਲਿਖਦੇ।"

ਉਨ੍ਹਾਂ ਦਾ ਹਾਸਾ ਮੇਰੇ ਸਿਰ ਵਿੱਚ ਹਥੌੜਿਆਂ ਵਾਂਗ ਵੱਜ ਰਿਹੈ। ਮੰਦਰ ਦਾ ਟੱਲ ਜ਼ੋਰ-ਜ਼ੋਰ ਨਾਲ ਵੱਜ ਰਿਹੈ। ਮੈਨੂੰ ਲਗਦਾ ਇਹ ਮੇਰੇ ਸਿਰ ਵਿੱਚ ਵੱਜ ਰਿਹਾ ਹੈ। ਇਹਦੀ ਟੱਨ-ਟੱਨ ਨਾਲ ਮੇਰੀ ਹੋਰ ਟੈਨਸ਼ਨ ਵਧੀ ਜਾ ਰਹੀ ਹੈ। ਮੈਂ ਫਰਸ਼ ਉੱਤੇ ਖਿਲਰੇ ਹੋਏ ਸ਼ੀਸ਼ੇ ਵੱਲ ਦੇਖਦਾ ਹਾਂ। ਮੰਮੀ ਤੇ ਤਿਰਪਾਠੀ ਦੀ ਫ਼ੋਟੋ ਦੋ ਹਿੱਸਿਆਂ ਵਿੱਚ ਪਈ ਹੈ। ਮੈਂ ਤਿਰਪਾਠੀ ਦੀ ਫੋਟੋ ਚੁੱਕਦਾ ਹਾਂ। ਸ਼ੀਸ਼ੇ ਮੋਹਰੇ ਬੈਠ ਜਾਂਦਾ ਹਾਂ। ਪਹਿਲਾਂ ਉਹਦੇ ਕੰਨ ਦੇਖਦਾ ਹਾਂ। ਫੇਰ ਆਪਣੇ। ਤਿਰਪਾਠੀ ਦੀ ਅੱਖ ਉੱਤੇ ਕੱਟ ਦਾ ਨਿਸ਼ਾਨ ਹੈ। ਮੇਰੇ ਵੀ ਹੈ। ਅੱਖਾਂ...ਕੰਨ...ਵਿੰਗੀ ਠੋਡੀ ਸਭ ਮਿਲਦੇ ਨੇ। ਬਿਲਕੁਲ ਕਾਰਬਨ ਕਾਪੀ।

"ਤੂੰ ਸ਼ਿਵਾ, ਤਿਰਪਾਠੀ ਜੋਤਸ਼ੀ ਦੀ ਗੰਦੀ ਔਲਾਦ। ਵਿਆਹ ਤੋਂ ਬਾਅਦ ਸੱਤੀਂ ਮਹੀਨੀ ਜੰਮ ਪਿਆ ਸੀ। ਜੇ ਝੂਠ ਏ ਤਾਂ ਆਪਣੀ ਸ਼ਕਲ ਉਹਦੇ ਨਾਲ ਮੇਲ ਲਈਂ।" ਮੇਰੇ ਕੰਨਾਂ ਵਿੱਚ ਚੁਰੰਜੀ ਦੇ ਬੋਲ ਪੈਂਦੇ ਨੇ।

ਇਹ ਇਕੱਲਾ ਚੁਰੰਜੀ ਨਹੀਂ ਬੋਲ ਰਿਹਾ। ਗੁਆਂਢੀ ਬੰਗੜ, ਕਰਿਆਨੇ ਵਾਲਾ ਸ਼ੰਭੂ, ਰਾਕੇਸ਼ ਜੁਲਕਾ, ਮੁਹੱਲੇ ਵਾਲੇ...ਕਈ ਚਿਹਰੇ ਮੇਰੇ ਵੱਲ ਉਂਗਲਾਂ ਸੇਧ ਕੇ ਖੜ੍ਹੇ ਹਨ। ਸੈਲਫ਼ ਦੀ ਦੂਜੀ ਸਾਈਡ 'ਤੇ ਮੰਮੀ ਪਾਪਾ ਦੀ ਫ਼ੋਟੋ ਪਈ ਹੈ। ਮੈਂ ਤੇਜ਼ੀ ਨਾਲ ਉੱਠਦਾ ਹਾਂ। ਫ਼ੋਟੋ ਚੁੱਕ ਕੇ ਫ਼ਰਸ਼ 'ਤੇ ਮਾਰਦਾ ਹਾਂ। ਸ਼ੀਸ਼ਾ ਚੂਰ-ਚੂਰ ਹੋ ਜਾਂਦਾ ਹੈ। ਜ਼ੋਰ-ਜ਼ੋਰ ਨਾਲ ਦੋਨਾਂ ਫ਼ੋਟੋਆਂ 'ਤੇ ਅੱਡੀ ਮਾਰਦਾ ਹਾਂ। ਮੇਰੇ ਅੰਦਰ ਖਲਬਲੀ ਮੱਚੀ ਹੋਈ ਹੈ। ਮੰਮੀ ਭੱਜ ਕੇ ਅੰਦਰ ਆਏ ਹਨ। ਉਨ੍ਹਾਂ ਨੇ ਮੈਨੂੰ ਫੜ ਲਿਆ ਹੈ।

"ਤੂੰ ਪਾਗਲ ਤਾਂ ਨਹੀਂ ਹੋ ਗਿਆ। ਕੁਝ ਸੁਰਤ ਕਰ।" ਮੈਂ ਜ਼ੋਰ-ਜ਼ੋਰ ਨਾਲ ਚੀਕ ਰਿਹਾ ਹਾਂ ਤੇ ਬੈੱਡ ਤੇ ਡਿੱਗ ਪਿਆ ਹਾਂ।

(1997)

# ਪਿੱਠ ਭੂਮੀ

ਸਰਦੀ ਦਾ ਮੌਸਮ ਹੋਣ ਦੇ ਬਾਵਜੂਦ ਮੇਰੀ ਪਿੱਠ 'ਤੇ ਪਾਣੀ ਦੀਆਂ ਤਤੀਰੀਆਂ ਵਹਿ ਰਹੀਆਂ ਹਨ। ਜੈਂਪਰ ਤੇ ਸਲਵਾਰ ਭਿੱਜੇ ਪਏ ਨੇ। ਉੱਠ ਕੇ ਬਲਬ ਔਨ ਕਰਦੀ ਹਾਂ। ਦੋ ਪੈਰ ਪੁੱਟਣੇ ਵੀ ਔਖੇ ਨੇ। ਸਰੀਰ ਟੁੱਟਿਆ ਪਿਆ। ਲੱਤਾਂ ਵਿੱਚ ਤਾਂ ਸੱਤਿਆ ਨਹੀਂ ਰਹੀ। ਖ਼ੈਰ...। ਹੁਣ ਤਾਂ ਕੁਝ ਠੀਕ ਆਂ। ਸਵੇਰੇ ਤਾਂ ਹਾਲਤ ਵਿਗੜੀ ਜਾ ਰਹੀ ਸੀ। ਮੇਰਾ ਬੀ ਪੀ ਐਨਾ ਹਾਈ ਹੋ ਗਿਆ ਸੀ, ਮੈਨੂੰ ਆਪਣੇ ਆਪ ਦਾ ਪਤਾ ਨ੍ਹੀਂ ਸੀ ਮੈਂ ਕਿੱਥੇ ਪਈ ਹਾਂ?

ਇਹ ਬੀਬੀ ਰਾਣੀ ਮੌਜ ਨਾ' ਦੁਪਹਿਰ ਦੀ ਧੁੱਪ ਸੇਕਦੀ ਪਈ ਆ। ਸ਼ਾਲੂ ਪਤਾ ਨੀਂ ਕੀਹਦੀ ਗੋਦੀ ਹੋਊ। ਚੱਲ ਉਹਦਾ ਕੀ ਆ। ਉਹ ਤਾਂ ਸਾਰੇ ਮੁਹੱਲੇ ਦੀ ਚਹੇਤੀ ਆ। ਜਿਹੜਾ ਦੇਖੇਗਾ, ਚੁੱਕ ਲਏਗਾ। ਰੋਣ ਤਾਂ ਇਸ ਕੁੜੀ ਦਾ ਕਦੇ ਨਿਕਲਿਆ ਨੀਂ। ਜਦ ਦੇਖੋ ਹੱਸਦੀ ਹੋਊ। ਇੱਕ ਆਹ ਉਹਦੀ ਮਾਂ ਆ। ਇਹਨੂੰ ਲੜਾਈ ਝਗੜੇ ਤੋਂ ਬਿਨਾਂ ਆਉਂਦਾ ਕੁਝ ਨ੍ਹੀਂ। ਜੋਤਸ਼ੀਆਂ 'ਤੇ ਤਵੇ ਲਾਂਦੀ ਰਹਿੰਦੀ ਆ। ਜਾਣ ਬੁੱਝ ਕੇ ਤਿਰਪਾਠੀ ਦਾ ਨਾਂ ਲਊ।

ਮੈਂ ਕਈ ਦਿਨਾਂ ਤੋਂ ਬੜੀ ਪ੍ਰੇਸ਼ਾਨ ਆਂ। ਸਵੇਰੇ ਸ਼ਿਵ ਬੈਂਕ ਜਾਣ ਲੱਗਾ ਤਾਂ ਮੈਂ ਪੁੱਤ ਅੱਗੇ ਤਰਲਾ ਕੱਢਿਆ ਸੀ। ਮੈਂ ਕਿਤੇ ਘੁੰਮਣਾ ਫਿਰਨਾ ਚਾਹੁੰਨੀ ਆਂ। ਕਿਸੇ ਵੀ ਥਾਂ ਜਾਂ ਤੀਰਥ ਸਥਾਨ ਲੈ ਜਾਵੇ। ਚਾਰ ਦਿਨ ਮਨ ਹੋਧਰ ਪੈ ਜੂ।

"ਮੰਮੀ, ਬੈਂਕ ਦਾ ਕੰਮ ਬਹੁਤ ਆ। ਮੁਲਾਜ਼ਮ ਘੱਟ ਹਨ ਛੁੱਟੀ। ਕੋਲ ਹੈਨੀ। ਗਰਮੀਆਂ ਦੀ ਮੇਰੇ ਮਗਰ ਇੰਦੂ ਲੱਗੀ ਹੋਈ ਐ। ਇਹ ਵੀ ਕਹਿੰਦੀ ਕਿਸੇ ਹਿਲ ਸਟੇਸ਼ਨ 'ਤੇ ਲੈ ਚੱਲ ਪਰ ਮੈਂ...।" ਉਹ ਆਪਣੀਆਂ ਛੁੱਟੀਆਂ ਦਾ ਬਹਾਨਾ ਬਣਾ ਰਿਹਾ ਸੀ।

"ਮੈਨੂੰ ਨੀ' ਕੁਝ ਵੀ ਪਤਾ। ਮੇਰਾ ਤਾਂ ਇੱਥੇ ਦਮ ਘੁੱਟਦਾ। ਨਾਲੇ ਹਫ਼ਤੇ ਖੰਡ ਦੀ ਤਾਂ ਗੱਲ ਐ।" ਮੈਂ ਮਾਂਵਾਂ ਵਾਲਾ ਹੱਕ ਜਿਤਾਇਆ ਸੀ।

"ਮੰਮੀ, ਤੁਸੀਂ ਕਿਸੇ ਹੋਰ ਨਾਲ ਚਲੇ ਜੋ। ਮੇਰੀ ਨੌਕਰੀ ਦਾ ਮਸਲਾ।"

"ਮੈਂ ਹੋਰ ਕੀਹਨਾ ਚਲੇ ਜਾਂ?" ਮੈਂ ਅਜੇ ਗੱਲ ਵੀ ਪੂਰੀ ਨਹੀਂ ਕੀਤੀ ਸੀ। ਇਹ ਕਿਚਨ 'ਚੋਂ ਬੋਲਦੀ ਆਈ ਸੀ।

"ਤੁਸੀਂ ਉਨ੍ਹਾਂ ਨਾਲ ਚਲੇ ਜਾਓ।" ਇਹਨੇ ਤਿਰਪਾਠੀ ਜੀ ਵੱਲ ਇਸ਼ਾਰਾ ਕੀਤਾ ਸੀ। ਮੈਂ ਇਹਨਾ ਫਸ ਪਈ ਸੀ। ਸ਼ਿਵ ਤਾਂ ਅਗਾਂਹ ਬੋਲਿਆ ਨਹੀਂ ਸੀ। ਹੈ ਤਾਂ ਉਹ ਵੀ ਇਹਦਾ। ਚੁੱਪ ਕਰਕੇ ਬੈਂਕ ਨੂੰ ਤੁਰ ਪਿਆ ਸੀ। ਪਰ ਇਹਦੀ ਤੇ ਮੇਰੀ ਖੜਕ

ਪਈ ਸੀ। ਇਹ ਗੱਲ ਮੁੜ-ਮੁੜ ਕੇ ਤਿਰਪਾਠੀ ਜੀ ਵੱਲ ਨੂੰ ਲਿਜਾਂਦੀ ਸੀ। ਮੈਂ ਝਾੜ ਦਿੱਤੀ ਸੀ। ਇੰਨੇ ਨਾਲ ਮੇਰਾ ਬੀ ਪੀ ਹਾਈ ਹੋ ਗਿਆ ਸੀ।

ਹੁਣ ਤੇ ਸ਼ਾਮ ਪੈ ਗਈ ਲਗਦੀ ਆ। ਮੈਂ ਉੱਠ ਕੇ ਘੁੰਮਣਾ ਫਿਰਨਾ ਚਾਹੁੰਨੀ ਆਂ ਪਰ...। ਇਹ ਮਹਾਰਾਣੀ ਬਣ ਕੇ ਰਹਿੰਦੀ ਏ। ਹੁਣ ਜਾ ਕੇ ਸ਼ਾਲੂ ਨੂੰ ਬਾਹਰੋਂ ਲਿਆਈ ਆ। ਇਹਦਾ ਖਸਮ ਆਊ। ਕੁੜੀ ਉਹਦੀ ਗੋਦੀ। ਆਪ ਖਾਣੇ ਦੁਆਲੇ ਹੋਜੂ।

ਗੇਟ ਖੜਕਿਆ। ਲਗਦਾ ਸ਼ਿਵ ਆਇਆ।...ਮੈਂ ਸਵੇਰ ਦੀ ਕੁੜਦੀ ਪਈ ਆਂ। ਇਹ ਸਿੱਧਾ ਉਹਦੇ ਕਮਰੇ ਵਿੱਚ ਚਲੇ ਗਿਆ। ਮੈਂ ਸੋਚਦੀ ਸੀ ਬਹੂ ਦੀ ਸ਼ਿਕਾਇਤ ਕਰਾਂਗੀ। ਚਲੋ ਇਹ ਕਿਹੜਾ ਘੱਟ ਆ। ਇਹਨੇ ਮੇਨਾ ਕਿਤੇ ਥੋੜ੍ਹੀ ਕੀਤੀ ਆ। ਮੈਨੂੰ ਤਾਂ ਉਹ ਦਿਨ ਨੀ' ਭੁੱਲਦਾ। ਜਿੱਦਣ ਇਹਨੇ ਘਰ ਆ ਕੇ ਖਰੂਦ ਪਾਇਆ ਸੀ। ਇਹ ਬੜਾ ਭੈੜਾ ਬੋਲਿਆ ਸੀ। ਮੈਂ ਬੇਹੋਸ਼ ਹੋ ਕੇ ਡਿੱਗ ਪਈ ਸੀ। ਬੜਾ ਤਕੜਾ ਅਟੈਕ ਹੋਇਆ ਸੀ। ਦੰਦਲ ਪੈਗੀ ਸੀ। ਫ਼ੇ' ਮੈਨੂੰ ਸੰਭਾਲਿਆ ਵੀ ਇਹਨੇ ਸੀ।

ਉਸ ਦਿਨ ਜ਼ਰਾ ਲੇਟ ਉੱਠੇ ਸੀ। ਉਂਝ ਵੀ ਸ਼ਿਵ ਨੂੰ ਸਰਦੀਆਂ ਦੀਆਂ ਛੁੱਟੀਆਂ ਸੀ। ਰਾਤੀਂ ਦੋ ਵਜੇ ਤੱਕ ਤਾਂ ਫ਼ਿਲਮ ਦੇਖਦੇ ਰਹੇ। ਮੈਂ ਦੇਖਣਾ ਨਹੀਂ ਚਾਹੁੰਦੀ ਸੀ। ਫ਼ਿਲਮ ਵਿੱਚ ਨੱਚੂ ਟੱਪੂ ਕੁਝ ਜ਼ਿਆਦਾ ਸੀ। ਸਟੋਰੀ ਕੋਈ ਬਣਦੀ ਨਹੀਂ ਸੀ। ਮੈਂ ਟੀ ਵੀ ਔਫ਼ ਕਰਨ ਲੱਗੀ ਤਾਂ ਇਹ ਪਿੱਟਣ ਲੱਗ ਪਿਆ। ਸੀ।

"ਮੰਮਾ, ਹੁਣ ਮੈਂ ਸਮਿਤਾ ਪਾਟਿਲ ਕਿੱਥੋਂ ਲਿਆ ਦਿਆਂ।" ਇਹ ਮੈਨੂੰ ਛੇੜਨ ਲੱਗ ਪਿਆ ਸੀ।

ਮੈਂ ਪੁਰਾਣੀਆਂ ਫ਼ਿਲਮਾਂ ਪਸੰਦ ਕਰਦੀ ਹਾਂ। ਇਹ ਮੁੰਡਾ ਮਾਰ ਧਾੜ ਵਾਲੀ ਫ਼ਿਲਮ ਲਾਈ ਬੈਠਾ ਸੀ। ਮੈਂ ਇਹਦੀ ਅੜੀ ਅੱਗੇ ਹਾਰ ਮੰਨ ਲਈ ਸੀ। ਸਵੇਰੇ ਉੱਠਣ ਨੂੰ ਦਿਲ ਨਹੀਂ। ਸੀ ਕੀਤਾ ਪਰ ਇਹਨੇ ਟਿਊਸ਼ਨ ਪੜ੍ਹਨ ਜਾਣਾ ਸੀ। ਪਲੱਸ ਟੂ ਦੀ ਬੋਰਡ ਦੀ ਕਲਾਸ ਸੀ। ਮੈਂ ਚਾਹੁੰਦੀ ਸੀ ਇਹ ਚੰਗੇ ਨੰਬਰ ਲਵੇ ਤੇ ਅਫ਼ਸਰ ਲੱਗੇ। ਸਵੇਰੇ ਮਸਾਂ ਉੱਠੇ ਸਾਂ। ਇਹ ਪਹਿਲਾਂ ਫ਼ਿਲਮ ਦੀਆਂ ਗੱਲਾਂ ਕਰਦਾ ਰਿਹਾ। ਫੇਰ ਕ੍ਰਿਕਟ ਦੇ ਮੈਚ ਦੀਆਂ ਲੈ ਕੇ ਬਹਿ ਗਿਆ ਸੀ। ਮੈਂ ਇੰਨੇ ਚਿਰ ਨੂੰ ਬ੍ਰੇਕਫਾਸਟ ਤਿਆਰ ਕਰ ਦਿੱਤਾ ਸੀ। ਹੱਸਦਾ ਖੇਡਦਾ ਟਿਊਸ਼ਨ ਪੜ੍ਹਨ ਗਿਆ। ਘੰਟੇ ਡੇਢ ਘੰਟੇ ਬਾਅਦ ਲੋਹਾ ਲਾਖਾ ਹੋਇਆ ਮੁੜ ਆਇਆ ਸੀ। ਇਹਨੂੰ ਰਾਜੇਸ਼ ਤੇ ਹੋਰ ਚਾਰ ਪੰਜ ਜਣਿਆਂ ਨੇ ਫ਼ੜਿਆ ਹੋਇਆ ਸੀ। ਆਉਂਦੇ ਨੇ ਗੇਟ 'ਤੇ ਲੱਤ ਮਾਰੀ। ਨੇਮ ਪਲੇਟ ਵਗਾਹ ਮਾਰੀ। ਮੈਂ ਡਰ ਗਈ ਸੀ। ਮੈਨੂੰ ਲੱਗਾ ਸੀ ਇਹ ਸ਼ਰਾਬ ਪੀ ਕੇ ਆਇਆ। ਅੱਗੇ ਕਦੇ ਤਾਂ ਪੀਤੀ ਨੀਂ ਸੀ। ਰਾਜੇਸ਼ ਤੇ ਉਹਦੇ ਜੋਟੀਦਾਰਾਂ ਨੂੰ ਮੈਂ ਜਦੇ ਵਾਪਸ ਭੇਜ ਦਿੱਤਾ।

"ਮੈਂ ਜੋਤਸ਼ੀ ਦੀ ਔਲਾਦ ਆਂ?" ਇਹਨੇ ਪੈਂਦੀ ਸੱਟੇ ਇਹ ਸਵਾਲ ਕੀਤਾ ਸੀ।

"ਬੋਲਦੀ ਕਿਉਂ ਨ੍ਹੀ...ਐਮ ਆਈ ਬਾਸਟਰਡ?" ਮੈਂ ਤਾਂ ਤਰੇਲੀਓ ਤਰੇਲੀ ਹੋ ਗਈ ਸੀ। ਮੇਰੇ ਕੋਲੋਂ ਜਵਾਬ ਨਹੀਂ ਦੇ ਹੋਇਆ ਸੀ। ਇਹਨੇ ਭੰਨ ਤੋੜ ਸ਼ੁਰੂ ਕਰ ਦਿੱਤੀ ਸੀ। ਇਹੀ ਹਾਲ ਇਹਦੇ ਪਾਪਾ ਦਾ ਸੀ। ਇਹ ਸਤਮਾਂਹਾਂ ਜੰਮਿਆ ਸੀ। ਉਦੋਂ ਉਹਨੇ

ਵੀ ਇਦੇ ਹੱਲਾ ਗੁੱਲਾ ਕੀਤਾ ਸੀ। ਇਹ ਤਿਰਪਾਠੀ ਜੀ ਨੂੰ ਗਾਲੀ ਗਲੋਚ ਕਰਨ ਲੱਗ ਪਿਆ ਸੀ।

"ਉਹ ਜਿਹੜਾ....ਗੰਜਾ ਜਿਹਾ ਇਥੇ ਆਂਦਾ। ਉਹਦੀਆਂ ਮੈਂ ਲੱਤਾਂ ਵੱਢੂ। ਉਸ ਕੰਜਰ ਦੀ..." ਮੈਤੋਂ ਸੁਣਿਆ ਨਹੀਂ ਗਿਆ ਸੀ। ਮੈਂ ਥੱਪੜ ਜੜ੍ਹ ਦਿੱਤਾ ਸੀ। ਇਹ ਰੋਹ ਵਿੱਚ ਆ ਗਿਆ ਸੀ। ਮੇਰੀ ਤੇ ਉਨ੍ਹਾਂ ਦੀ ਇਕੱਠਿਆਂ ਦੀ ਫ਼ੋਟੋ ਸੀ। ਪਾੜਨ ਲੱਗ ਪਿਆ। ਮੈਂ ਖੋਹਣ ਦੀ ਕੋਸ਼ਿਸ਼ ਕੀਤੀ। ਖਿੱਚ ਧੂਹ ਵਿੱਚ ਫ਼ੋਟੋ ਫਟ ਗਈ ਸੀ। ਮੈਨੂੰ ਧਰਤੀ ਘੁੰਮਦੀ ਨਜ਼ਰ ਆਈ। ਮੈਂ ਡਿੱਗ ਪਈ ਸੀ। ਬੇਹੋਸ਼ੀ ਵਿੱਚ ਪਤਾ ਨੀਂ ਕੀ ਬੁੜਬੁੜਾਂਦੀ ਰਹੀ। ਫੇਰ ਨੀਂ ਮੈਨੂੰ ਕੁਸ਼ ਪਤਾ ਲੱਗਾ। ਉਸ ਦਿਨ 'ਨੇਰਾ ਬੜਾ ਸੀ ਤੇ ਮੈਨੂੰ ਡਰ ਲੱਗੀ ਜਾਵੇ। ਸ਼ਿਵ ਨਾਲ ਦੇ ਕਮਰੇ 'ਚ ਪਿਆ ਸੀ। ਬੈੱਡ 'ਤੇ ਮੂਧਾ ਲੇਟਿਆ ਹੋਇਆ। ਮਾੜਾ ਜਿਹਾ ਵੀ ਖੜਾਕ ਹੁੰਦਾ। ਮੈਂ ਕੰਬ ਜਾਂਦੀ। ਮੈਨੂੰ ਉੱਠ ਕੇ ਵੇਖਣਾ ਪੈਂਦਾ। ਮੈਨੂੰ ਤੁਰਨ ਵਿੱਚ ਬੜੀ ਤਕਲੀਫ ਹੁੰਦੀ ਸੀ। ਨਾਲ ਤਾਂ ਕਮਰਾ ਏ, ਪਰ ਦੋ ਪੈਰ ਪੁੱਟਦੀ ਨੇਰਨੀ ਆ ਜਾਂਦੀ। ਮੋਹਰੇ ਦਿਖਦਾ ਕੁਝ ਨ੍ਹੀਂ ਸੀ। ਕੰਧ ਨੂੰ ਫੜ ਕੇ ਚੱਲਦੀ। ਇਹ ਬਿਲਕੁਲ ਚੁੱਪ ਸੀ। ਮੂਧਾ ਲੇਟਿਆ ਸ਼ੈਲਫ ਵੱਲ ਦੇਖੀ ਜਾਵੇ। ਇੱਕ ਦਿਨ ਵਿੱਚ ਮੁੰਡੇ ਦਾ ਮੂੰਹ ਪੀਲਾ ਭੂਕ ਫਿਰ ਗਿਆ ਸੀ।

ਸ਼ਾਮੀਂ ਤਿਰਪਾਠੀ ਜੀ ਦੇ ਘਰ ਆਉਣ 'ਤੇ ਤਕਰਾਰ ਵੱਧ ਗਿਆ ਸੀ। ਮੈਂ ਜ਼ੋਰ ਦੇ ਰਹੀ ਸੀ – "ਸਾਨੂੰ ਸ਼ਿਵ ਨਾਲ ਗੱਲ ਕਰ ਲੈਣੀ ਚਾਹੀਦੀ ਹੈ।"

"ਕੀ ਕਰਾਂਗੇ ?"

"ਸਾਰੀ ਸਿਚੂਏਸ਼ਨ ਦੱਸ ਦੇਣੀ ਚਾਹੀਦੀ ਹੈ।"

"ਨੋ, ਇਹ ਪੋਸੀਬਲ ਨ੍ਹੀਂ ਹੈ। ਮੈਂ....।" ਉਨ੍ਹਾਂ ਸਾਫ਼ ਨਾਂਹ ਕਰ ਦਿੱਤੀ ਸੀ।

"ਇਹ ਕਿਹੜਾ ਬੱਚਾ ਹੈ ਹੁਣ, ਸਮਝ ਜਾਏਗਾ।" ਤਕਰਾਰ ਕਰਦਿਆਂ ਅਸੀਂ ਬਾਜ਼ਾਰ ਵੱਲ ਨੂੰ ਚੱਲ ਪਏ ਸਾਂ। ਪਰ ਉਹ ਮੰਨੇ ਨਹੀਂ। ਮੇਰਾ ਸਾਹ ਕਾਹਲਾ ਪੈ ਰਿਹਾ ਸੀ। ਹੋਮਿਓਪੈਥਿਕ ਕਲੀਨਿਕ ਕੋਲ ਜਾ ਕੇ ਮੇਰੀ ਹਾਲਤ ਜ਼ਿਆਦਾ ਵਿਗੜ ਗਈ ਸੀ। ਬੜੀ ਜ਼ੋਰ ਨਾਲ ਚੱਕਰ ਆਇਆ ਸੀ। ਮੈਂ ਡਿੱਗਣ ਲੱਗੀ ਸਾਂ ਪਰ ਤਿਰਪਾਠੀ ਜੀ ਨੇ ਮੈਨੂੰ ਸੰਭਾਲ ਲਿਆ ਸੀ। ਡਾਕਟਰ ਸੈਣੀ ਕੋਲ ਲਿਜਾ ਬਿਠਾਇਆ ਸੀ। ਡਾਕਟਰ ਨੇ ਕੇਸ ਹਿਸਟਰੀ ਬਣਾਉਂਦੇ ਦੇ ਦੋ ਘੰਟੇ ਲਾ ਦਿੱਤੇ। ਮੈਨੂੰ ਸ਼ਿਵ ਦਾ ਡਰ ਵੱਢ ਵੱਢ ਖਾ ਰਿਹਾ ਸੀ। ਪਿੱਛਿਓਂ ਕਿਤੇ ਕੁਝ ਕਰ ਹੀ ਨਾ ਲਵੇ। ਹੋਸ਼ਾ ਮੁੰਡਾ ਏ। ਡਾਕਟਰ ਨੇ ਇੱਕ ਡੋਜ਼ ਮੇਰੇ ਮੂੰਹ ਵਿੱਚ ਪਾ ਦਿੱਤੀ ਸੀ। ਬਾਕੀ ਗੋਲੀਆਂ ਅਗਲੇ ਦਿਨ ਤੋਂ ਲੈਣ ਲਈ ਕਹੀਆਂ ਸਨ।

ਮੈਨੂੰ ਤਿਰਪਾਠੀ ਸਾਹਿਬ ਮਿੱਢਾ ਮਾਰਕੀਟ ਤੱਕ ਛੱਡ ਕੇ ਗਏ। ਮੈਂ ਘਰ ਵੜੀ ਤਾਂ ਇਹ ਮੇਰੇ ਵੱਲ ਬੜਾ ਭੈੜਾ ਝਾਕਿਆ। ਪੁੱਤਾਂ ਵਾਲੀ ਇਹਦੀ ਝਾਕਣੀ ਨਹੀਂ ਸੀ। ਮੈਂ ਪਾਸੇ ਨੂੰ ਮੂੰਹ ਕਰਕੇ ਅੰਦਰ ਵੜੀ ਸੀ। ਫੇਰ ਇਹ ਉੱਚੀ ਉੱਚੀ ਬੋਲਣ ਲੱਗ ਪਿਆ ਸੀ।

"ਇਹ ਬੁੜ੍ਹੀਏ, ਇਹ ਤੇਰਾ ਕੁਲਗਦਾ ਕੌਣ ਏ ? ਉਹ... ਪ੍ਰਮੋਦ ਮਰ ਗਿਆ

ਸੀ ? ਇਸ ਜੋਤਸ਼ੀ ਦੀ......।"

ਮੈਂ ਚੁੱਪ ਰਹੀ। ਸਿਰ ਦਰਦ ਵੱਧ ਗਿਆ ਸੀ। ਚਟਾਕੇ ਪੈਂਦੇ ਤੇ ਮੈਂ.....। ਪਿੱਠ ਵਿੱਚ ਦਰਦ ਹੋਣ ਲੱਗ ਪਿਆ ਸੀ। ਡਾਕਟਰ ਸੈਣੀ ਦੀ ਦਵਾਈ ਬੇਅਸਰ ਲੱਗੀ। ਗਲਾ ਬਿਲਕੁਲ ਖੁਸ਼ਕ ਸੀ। ਮੇਰੇ ਵਿੱਚ ਬੈੱਡ ਤੋਂ ਉੱਠਣ ਦੀ ਹਿੰਮਤ ਨਹੀਂ ਸੀ। ਮੈਂ ਮਸਾਂ ਟੇਬਲ ਤੱਕ ਹੱਥ ਵਧਾਇਆ। ਹੱਥ ਵੱਜਦਿਆਂ ਪਾਣੀ ਦਾ ਗਲਾਸ ਡੁੱਲ੍ਹ ਗਿਆ ਸੀ। ਹੱਥ ਮਾਰਦਿਆਂ ਗੋਲੀ ਹੱਥ ਲੱਗ ਗਈ ਸੀ। ਪਾਣੀ ਤੋਂ ਬਿਨਾਂ ਮਸਾਂ ਅੰਦਰ ਲੰਘਾਈ ਸੀ।

ਭੁੱਖ ਨੇ ਬੁਰਾ ਹਾਲ ਕੀਤਾ ਹੋਇਆ। ਉੱਠ ਕੇ ਫਰਿੱਜ਼ ਵਿੱਚੋਂ ਔਲੇ ਦੇ ਮੁਰੱਬੇ ਦੇ ਦੋ ਪੀਸ ਲਏ ਹਨ। ਅੱਜ ਤਾਂ ਠਾਕਰਾਂ ਦੀ ਪੂਜਾ ਵੀ ਨ੍ਹੀਂ ਹੋਈ। ਨਹੀਂ ਤਾਂ ਮੈਂ ਦੋ ਵਕਤ ਪੂਜਾ ਜ਼ਰੂਰ ਕਰਦੀ ਹਾਂ। ਸ਼੍ਰੀ ਸ਼ਿਵ ਪੁਰਾਣ ਮੇਰੇ ਪਾਸ ਸਸ਼ੋਭਿਤ ਪਏ ਨੇ। ਪਾਠ ਕਰਨ ਨੂੰ ਵੀ ਚਿੱਤ ਨਹੀਂ ਕਰਦਾ। ਡੇਢ ਘੰਟੇ ਤੋਂ ਇਸ ਕੋਸ਼ਿਸ਼ ਵਿੱਚ ਹਾਂ ਕਿ ਪਾਠ ਸ਼ੁਰੂ ਕਰ ਲਵਾਂ। ਪਰ ਦਿਮਾਗ ਸੁੰਨ ਹੋਇਆ ਪਿਆ। ਉਸ ਦਿਨ ਵੀ ਮੇਰੀ ਏਹੀ ਹਾਲਤ ਸੀ। ਦੋ ਚਾਰ ਸ਼ਬਦ ਹੀ ਜਪਦੀ ਜਦੇ ਭਟਕ ਜਾਂਦੀ। ਮੇਰੇ ਅੱਗੇ ਪ੍ਰਮੋਦ, ਸ਼ਿਵ ਤੇ ਤਿਰਪਾਠੀ ਸਾਹਿਬ ਖੜ੍ਹ ਜਾਂਦੇ ਸਨ।

ਸਿਰ ਭਾਰਾ-ਭਾਰਾ ਲੱਗ ਰਿਹਾ ਸੀ। ਮੂੰਹ ਵਿੱਚੋਂ ਦਵਾਈ ਵਾਲੀ ਅਲਕੋਹਲ ਦੀ ਬੋਅ ਆ ਰਹੀ ਸੀ।

ਨੀਂਦ ਨਹੀਂ ਆ ਰਹੀ ਸੀ। ਮੇਰੀਆਂ ਸੋਚਾਂ ਪਿਛਲਖੁਰੀ ਹੋਈ ਫਿਰਦੀਆਂ ਸੀ। ਇਹ ਸਾਰਾ ਕੁਝ ਮੈਂ ਭੁੱਲਣਾ ਚਾਹੁੰਦੀ ਸੀ, ਪਰ ਅਤੀਤ ਮੇਰਾ ਪਿੱਛਾ ਨਹੀਂ ਛੱਡ ਰਿਹਾ।

ਸਾਡਾ ਸ਼ਹਿਰ ਵਿੱਚ ਚੰਗਾ ਬਿਜਨਿਸ ਹੈ। ਮੇਰੇ ਮਾਪੇ 'ਜੋਸ਼ੀ ਕਲਾਥ ਹਾਊਸ' ਦੇ ਮਾਲਕ ਹਨ। ਅਸੀਂ ਤਿੰਨੋਂ ਭੈਣ ਭਰਾ ਪੜ੍ਹਨ ਨੂੰ ਬੜੇ ਨਾਲਾਇਕ ਸਾਂ। ਮੈਨੂੰ ਹਿਸਾਬ ਤੇ ਅੰਗਰੇਜ਼ੀ ਦਾ ਪੀਰੀਅਡ ਲਗਾਉਂਦਿਆਂ ਤਾਂ ਗਸ਼ੀਆਂ ਪੈਂਦੀਆਂ ਸਨ। ਬਾਊ ਜੀ ਨੇ ਕਹਿ ਕਹਾ ਕੇ ਮੈਟ੍ਰਿਕ ਪਾਸ ਕਰਾ ਦਿੱਤੀ ਸੀ। ਫੇਰ ਮੈਂ ਕਾਲਜ ਜਾਣ ਦਾ ਨਾਂ ਨ੍ਹੀਂ ਲਿਆ। ਭਰਾਵਾਂ ਨੇ ਵੀ ਮੈਟ੍ਰਿਕ ਤੋਂ ਬਾਅਦ ਕਲਾਥ ਹਾਊਸ ਸੰਭਾਲ ਲਿਆ ਸੀ।

ਮੈਂ ਘਰ ਦੇ ਕੰਮ ਵਿੱਚ ਰੁਝ ਗਈ ਸੀ। ਬਾਊ ਜੀ ਤੇ ਭਰਾ ਹਮੇਸ਼ਾ ਬਿਜਨਿਸ ਵਧਾਉਣ ਦੇ ਚੱਕਰ ਵਿੱਚ ਰਹਿੰਦੇ। ਸਵੇਰੇ ਘਰੋਂ ਨਿਕਲ ਜਾਂਦੇ। ਰਾਤ ਨੂੰ ਦਸ-ਗਿਆਰਾਂ ਵਜੇ ਘਰ ਆਉਂਦੇ। ਅਸੀਂ ਮਾਵਾਂ ਧੀਆਂ ਘਰ ਰਹਿੰਦੀਆਂ। ਕੱਲਮ 'ਕੱਲੀਆਂ। ਬੀਜੀ ਮੇਰੀ ਧੰਨ ਸੀ। ਹਮੇਸ਼ਾ ਕੰਮ ਵਿੱਚ ਜੁਟੇ ਰਹਿੰਦੇ। ਉਨ੍ਹਾਂ ਕਦੇ ਰੋਸਾ ਨ੍ਹੀਂ ਕੀਤਾ। ਨਾ ਹੀ ਪੁੱਤਾਂ ਨਾਲ ਤੇ ਨਾ ਹੀ ਬਾਊ ਜੀ ਨਾਲ। ਉਂਝ ਬੀਜੀ ਦਾ ਸੁਭਾਅ ਸਖ਼ਤ ਸੀ। ਮੈਨੂੰ ਬਾਹਰ ਨਹੀਂ ਸੀ ਨਿਕਲਣ ਦਿੰਦੇ। ਮੈਂ ਪੰਜ ਛੇ ਸਾਲ ਘਰ ਵਿੱਚ ਕੈਦੀਆਂ ਵਾਂਗ ਕੱਟੇ। ਸਰੀਰ ਥੱਕ ਜਾਂਦਾ। ਸਿਰ ਪਾਟਣ ਨੂੰ ਕਰਦਾ। ਮੈਂ ਆਪਣੇ ਆਪ ਵਿੱਚ ਗੁਆਚੀ ਰਹਿੰਦੀ।

ਮੈਂ ਬੀਜੀ ਨਾਲ ਆਨੀ ਬਹਾਨੀ ਵਿਆਹ ਦੀਆਂ ਗੱਲਾਂ ਕਰਦੀ। ਮੇਰੀ ਸਥਿਤੀ ਨੂੰ ਬੀਜੀ ਸਮਝਦੇ ਸਨ। ਉਨ੍ਹਾਂ ਨੇ ਬਾਊ ਜੀ ਨੂੰ ਵਿਆਹ ਲਈ ਫ਼ਿਕਰਮੰਦ ਕੀਤਾ। ਭਰਾ ਤਾਂ ਵਿਆਹ ਦਾ ਨਾਂ ਸੁਣ ਕੇ ਚੁੱਪ ਕਰ ਜਾਂਦੇ।

"ਬਾਊ ਜੀ, ਆਪਾਂ ਭੈਣ ਜੀ ਹੁਰਾਂ ਨੂੰ ਕਿਹੜਾ ਘਰ ਬਿਠਾਈ ਰੱਖਣਾ। ਆਖ਼ਰ ਤਾਂ ਵਿਆਹ ਕਰਨੇ। ਇਸ ਵਾਰ ਦਾ ਸੀਜ਼ਨ ਲੱਗ ਲੈਣ ਦਿਓ।"

ਉਨ੍ਹਾਂ ਦੀ ਦੌੜ ਪੈਸੇ ਮਗਰ ਲੱਗੀ ਹੋਈ ਸੀ। ਉਨ੍ਹਾਂ ਪੰਜ-ਛੇ ਸਾਲ ਵਿੱਚ ਹੀ ਕਾਫ਼ੀ ਬਿਜਨਸ ਵਧਾ ਲਿਆ ਸੀ। ਘਰ ਵਿੱਚ ਹਰ ਸਹੂਲਤ ਸੀ। ਉਹ ਕਾਰਾਂ ਵਿੱਚ ਘੁੰਮਦੇ। ਰੰਗ ਬਰੰਗੀਆਂ ਫ਼ਿਲਮਾਂ ਦੇਖਦੇ। ਮੈਂ...। ਬੀਜੀ ਦੀ ਪਸੰਦ ਦਾ ਹੀ ਟੀ ਵੀ ਪ੍ਰੋਗਰਾਮ ਦੇਖ ਸਕਦੀ। ਮਨ ਵਿੱਚ ਕਈ ਤਰ੍ਹਾਂ ਦੇ ਉਬਾਲੇ ਉੱਠਦੇ। ਬੀਜੀ ਝਿੜਕ ਦਿੰਦੇ। ਮੈਂ ਚੁੱਪ ਕਰ ਜਾਂਦੀ।

ਦੁਕਾਨ 'ਤੇ ਸੱਤ-ਅੱਠ ਨੌਕਰ ਸਨ। ਇੱਕ ਨੌਕਰ ਰੋਜ਼ ਲੰਚ ਲੈਣ ਘਰ ਆਉਂਦਾ। ਉਹਨੂੰ ਦੇਖ ਕੇ ਮੇਰੀ ਧੜਕਣ ਤੇਜ਼ ਹੋ ਜਾਂਦੀ। ਉਹ ਮੇਰੇ ਵੱਲ ਦੇਖਦਾ ਰਹਿੰਦਾ ਤੇ ਮੈਂ ਉਹਦੇ ਵੱਲ। ਇੱਕ ਦਿਨ ਮੈਂ ਉਹਨੂੰ ਬੁਲਾ ਲਿਆ ਸੀ। ਫੇਰ ਇਹ ਸਾਡਾ ਰੋਜ਼ ਦਾ ਕੰਮ ਹੋ ਗਿਆ ਸੀ। ਇੱਕ ਦਿਨ ਬੀਜੀ ਨੇ ਦੇਖ ਲਿਆ ਸੀ। ਮੇਰੀ ਸ਼ਾਮਤ ਆ ਗਈ ਸੀ। ਥੱਪੜ ਮੂੰਹ ਤੇ ਆਣ ਵੱਜਾ ਸੀ। ਉਨ੍ਹਾਂ ਨੌਕਰ ਨੂੰ ਦੁਕਾਨ ਤੋਂ ਹਟਾ ਦਿੱਤਾ ਸੀ। ਬੀਜੀ ਤੇ ਬਾਊ ਜੀ ਵਰ ਲੱਭਣ ਲਈ ਨੱਠ ਭੱਜ ਕਰਨ ਲੱਗੇ। ਓਦਾਂ ਵੀ ਮੈਂ ਤੇਈ ਵਰ੍ਹਿਆਂ ਦੀ ਹੋ ਗਈ ਸੀ।

ਮੈਂ ਮੰਗਲੀਕ ਹਾਂ। ਕੋਈ ਮੰਗਲੀਕ ਮੁੰਡਾ ਮਿਲ ਨਹੀਂ ਰਿਹਾ ਸੀ। ਗੱਲ ਤੁਰਦੀ ਪਰ ਧੁਰ ਨਾ ਅੱਪੜਦੀ। ਵਿਚਕਾਰੋਂ ਟੁੱਟ ਜਾਂਦੀ। ਕਿਸੇ ਚੰਗੇ ਖਾਨਦਾਨ ਤੇ ਚੰਗੇ ਕਾਰੋਬਾਰ ਵਾਲਾ ਵਰ ਮਿਲਣਾ ਔਖਾ ਲੱਗ ਰਿਹਾ ਸੀ। ਦੋ ਤਿੰਨ ਸਾਲ ਵਿੱਚ ਕਿਸੇ ਨਾਲ ਲਗਨ ਨਾ ਮਿਲਿਆ। ਮੈਂ ਤਾਂ ਸਾਰਾ ਦਿਨ ਬੁੱਝੀ ਰਹਿੰਦੀ ਸੀ। ਬੀਜੀ ਦਾ ਮੈਤੋਂ ਵੀ ਬੁਰਾ ਹਾਲ ਸੀ।

ਹਾਰ ਕੇ ਮੈਂ ਤੇ ਬੀਜੀ ਭੁੱਚਰਾਂ ਮੁਹੱਲੇ 'ਭਰਿਗੂ ਜੋਤਿਸ਼ ਕਰਿਯਾਲੇ' ਗਈਆਂ। ਉਦੋਂ ਤਿਰਪਾਠੀ ਸਾਹਿਬ ਉੱਥੇ ਕਰਿਯਾਲਾ ਚਲਾਂਦੇ ਸਨ। ਇਨ੍ਹਾਂ ਦੀ ਪੈਂਤੀ ਕੁ ਸਾਲ ਦੀ ਉਮਰ ਸੀ। ਬੀਜੀ ਨੇ ਮੇਰੀ ਸਮੱਸਿਆ ਸਾਂਝੀ ਕੀਤੀ। ਉਨ੍ਹਾਂ ਪਹਿਲਾਂ ਹਸਤ ਰੇਖਾ ਦੇਖੀ। ਫੇਰ ਟੇਵਾ ਦੇਖ ਕੇ ਬੋਲੇ-

"ਰੂਪ, ਘਬਰਾਉਣ ਦੀ ਲੋੜ ਨ੍ਹੀਂ। ਇੱਛਾ ਜਲਦੀ ਪੂਰੀ ਹੋਵੇਗੀ। ਮੰਗਲ ਗ੍ਰਹਿ ਰਸਤਾ ਰੋਕ ਕੇ ਖੜ੍ਹਾ। ਉਪਾਅ ਕਰਨਾ ਪੈਣਾ।"

"ਫੇਰ ਲੜਕਾ ਮਿਲ ਜਾਊ?"

"ਹਾਂ, ਬੀਜੀ ਪਰ ਲੜਕਾ ਮੰਗਲੀਕ ਹੋਣਾ ਚਾਹੀਦਾ। ਨ੍ਹੀਂ ਤਾਂ ਸ਼ਾਦੀ ਤੋਂ ਬਾਅਦ ਇੱਕ ਜੀਅ ਦੀ ਮੌਤ......।"

"ਰਹਿਮ ਕਰੋ, ਭਰਾ ਜੀ।" ਬੀਜੀ ਦੇ ਹੱਥ ਜੁੜ ਗਏ ਸਨ ਤੇ ਮੈਂ ਕੰਬ ਗਈ ਸਾਂ।

"ਕੋਈ ਨ੍ਹੀਂ। ਮੈਂ ਉਪਾਅ ਕਰਾਂਗਾ।....ਤੁਸੀਂ ਸਵਾ ਮਹੀਨਾ ਮੱਛੀਆਂ ਨੂੰ ਆਟਾ ਪਾਓ।" ਸਵਾ ਮਹੀਨਾ ਹੋਇਆ ਤਾਂ ਉਨ੍ਹਾਂ ਦੇ ਕਹਿਣ ਤੇ ਸਵਾ ਮਹੀਨਾ ਕੀੜੀਆਂ ਦਾ ਭੌਣ ਪੂਜਿਆ। ਮੈਨੂੰ ਨਿਰਾਸ਼ ਦੇਖ ਕੇ ਤਿਰਪਾਠੀ ਜੀ ਨੇ ਮੇਰੀ ਪਿੱਠ ਥਾਪੜੀ–

"ਤੁਸੀਂ ਬੇਟਾ, ਹੌਂਸਲਾ ਕਿਉਂ ਛੱਡੀ ਬੈਠੇ ਹੋ। ਮੈਂ ਹਾਂ ਨਾ। ਇਹ ਤੇ ਗ੍ਰਹਿਆਂ ਦਾ ਚੱਕਰ ਹੁੰਦਾ। ਤੁਹਾਡੇ ਲਈ ਕਸ਼ਟ ਤਾਂ ਦੂਰ ਹੋ ਗਏ। ਹੁਣ ਸ਼ਨੀ ਤੁਹਾਡੇ 'ਤੇ ਖੁਸ਼ ਏ। ਤੁਸੀਂ ਮੰਗਲ ਲਈ ਇੱਕ ਟੂਣਾ ਕਰੋ। ਸੱਤ ਲਲੇਰ ਲੈ ਕੇ ਉਨ੍ਹਾਂ 'ਤੇ ਲਾਲ ਅੱਟੀ ਬੰਨ੍ਹ ਕੇ ਹਰ ਸੰਗਰਾਂਦ ਨੂੰ ਚੱਲਦੇ ਪਾਣੀ ਵਿੱਚ ਛੱਡੋ।" ਸੱਤ ਲਲੇਰ ਤੇ ਸੱਤ ਸੰਗਰਾਂਦਾਂ ਭਾਵ ਸੱਤ ਮਹੀਨੇ ਲਲੇਰ ਛੱਡਦੀਆਂ ਰਹੀਆਂ। ਫਿਰ ਪਿੱਪਲ ਨਾਲ ਫੇਰੇ ਦੁਆਏ।

ਤਿੰਨ ਵਾਰ ਅਖ਼ਬਾਰਾਂ ਵਿੱਚ ਮੈਟਰੀਮੋਨੀਅਲ ਵੀ ਦਿੱਤਾ ਪਰ ਤਿੰਨ-ਚਾਰ ਸਾਲਾਂ ਵਿੱਚ ਕੋਈ ਵਰ ਨਹੀਂ ਮਿਲਿਆ। ਅਠਾਈ ਸਾਲ ਦੀ ਹੋ ਗਈ ਸਾਂ। ਹਾਂ ਇਸ ਸਮੇਂ ਦੌਰਾਨ ਤਿਰਪਾਠੀ ਜੀ ਸਾਡੇ ਪਰਿਵਾਰ ਦੇ ਕਾਫ਼ੀ ਨੇੜੇ ਹੋ ਗਏ ਸਨ। ਬੱਚਿਆਂ ਤੇ ਭਰਜਾਈ ਨੂੰ ਲੈ ਕੇ ਘਰ ਆ ਜਾਂਦੇ ਸਨ। ਮੈਂ ਤੇ ਬੀਜੀ ਵੀ ਉਨ੍ਹਾਂ ਦੇ ਘਰ ਜਾ ਆਉਂਦੇ। ਮੈਨੂੰ ਬੀਜੀ 'ਕੱਲੀ ਨੂੰ ਵੀ ਕਰਿਯਾਲੇ ਭੇਜ ਦਿੰਦੇ ਸਨ। ਉੱਥੇ ਜਾਣ ਤੇ ਮੈਨੂੰ ਕੁਸ਼ ਸ਼ਾਂਤੀ ਮਿਲਦੀ। ਮੈਂ ਉਨ੍ਹਾਂ ਵੱਲ ਖਿੱਚੀ ਗਈ ਸਾਂ।

ਸ਼ਿਵਰਾਤਰੀ ਆਈ ਤਾਂ ਮੈਂ ਤੇ ਤਿਰਪਾਠੀ ਜੀ ਜੰਗਮ ਕੋਲੋਂ ਸ਼ਿਵਾ ਜੀ ਦੀ ਕਥਾ ਸੁਣਨ ਚਲੇ ਗਏ। ਜੰਗਮ ਨੇ ਭਗਵਾਨ ਸ਼ਿਵ ਤੇ ਪਾਰਬਤੀ ਜੀ ਦੀ ਪ੍ਰੇਮ ਲੀਲਾ ਵਾਲੀ ਕਥਾ ਸੁਣਾਈ। ਅਸੀਂ ਆਨੰਦਿਤ ਹੋ ਉੱਠੇ। ਮੰਦਰ ਤੋਂ ਸਿੱਧੇ ਕਰਿਯਾਲੇ ਚਲੇ ਗਏ ਸਾਂ। ਉਹ ਹੱਸਦੇ ਹੱਸਦੇ ਬੋਲੇ–

"ਰੂਪ, ਅੱਜ ਬਾਵਿਆਂ ਦੀ ਸ਼ਿਵਰਾਤ ਹੈ। ਪੂਰਾ ਦਿਨ ਪੂਰੀ ਰਾਤ ਹੈ ਤੇ...।" ਮੈਂ ਸ਼ਰਮਾਅ ਗਈ ਸਾਂ।

ਮੇਰੀਆਂ ਅੱਖਾਂ ਸਾਹਮਣੇ ਭਗਵਾਨ ਸ਼ਿਵ ਤੇ ਮਾਤਾ ਪਾਰਬਤੀ ਜੀ ਦੀ ਪ੍ਰੇਮ ਲੀਲਾ ਭਾਰੂ ਹੋ ਗਈ ਸੀ। ਮੈਂ ਉਨ੍ਹਾਂ ਦੇ ਸਾਹਾਂ ਵਿੱਚ ਗੁਆਚ ਗਈ ਸਾਂ।

ਉਪਾਅ ਕਰ ਕਰ ਕੇ ਥੱਕ ਗਈ ਸਾਂ। ਮੈਨੂੰ ਮੰਗਲ ਗ੍ਰਹਿ ਛੱਡ ਨਹੀਂ ਰਿਹਾ ਸੀ। ਉਨ੍ਹਾਂ ਸ਼ੁੱਧ ਮੂੰਗਾ ਰਤਨ ਵਾਲੀ ਅੰਗੂਠੀ ਪੁਆਈ। ਫੇਰ ਉਨ੍ਹਾਂ ਦੇ ਕਹਿਣ ਤੇ ਬਾਊ ਜੀ ਨੇ ਪੂਜਾ ਪਾਠ ਵੀ ਕਰਵਾਇਆ। ਬਾਊ ਜੀ ਤੇ ਬੀਜੀ ਥੱਕ ਗਏ ਸਨ। ਕੋਈ ਰਿਸ਼ਤਾ ਨਹੀਂ ਹੋ ਰਿਹਾ ਸੀ। ਭਰਾ ਤਾਂ ਬਿਜਨਿਸ ਵਧਾਉਣ ਵਿੱਚ ਲੱਗੇ ਹੋਏ ਸਨ। ਉਂਝ ਵੀ ਉਹ ਵਿਆਹੇ ਬਾਊ ਜੀ ਛੁੱਟੀ ਵਾਲੇ ਦਿਨ ਇੱਧਰ ਉੱਧਰ ਜਾ ਆਉਂਦੇ। ਭਰਾ ਤਾਂ ਮੈਟਰੀਮੋਨੀਅਲ ਦੇਣ 'ਤੇ ਹੀ ਜ਼ੋਰ ਪਾਉਂਦੇ।

ਉਹੀ ਗੱਲ ਹੋਈ। ਜਿਹਦਾ ਡਰ ਸੀ।...ਤਿਰਪਾਠੀ ਜੀ ਨੇ ਦਿਨਾਂ ਵਿੱਚ ਆਪਣੇ ਇੱਕ ਜਾਣੂ ਪ੍ਰਮੋਦ ਕੁਮਾਰ ਨਾਲ ਮੇਰਾ ਵਿਆਹ ਕਰਤਾ। ਉਹ ਕਰਿਆਨੇ ਦੀ ਦੁਕਾਨ ਕਰਦਾ ਸੀ। ਮੇਰੇ ਘਰ ਦੇ ਮੰਨਦੇ ਨਹੀਂ ਸਨ ਪਰ ਉਹਨਾਂ ਨੇ ਜ਼ੋਰ ਪਾ ਕੇ ਮਨਾ ਲਏ ਸਨ।...ਸਭ ਖਤਰੇ ਟਲ ਗਏ ਸਨ। ਸਹੁਰਾ ਪਰਿਵਾਰ ਵਧੀਆ ਮਿਲਿਆ।

ਉਨ੍ਹਾਂ ਨੂੰ ਮੇਰਾ ਚਾਅ ਬੜਾ ਸੀ। ਪ੍ਰਮੋਦ ਦੀਆਂ ਅੱਖਾਂ ਮੈਨੂੰ ਹਮੇਸ਼ਾ ਨਸ਼ਈ ਲੱਗਦੀਆਂ।

ਅਜੇ ਵਿਆਹ ਹੋਏ ਨੂੰ ਸੱਤ ਮਹੀਨੇ ਹੋਏ ਸਨ। ਉਦੋਂ ਮੇਰੇ ਸ਼ਿਵ ਹੋ ਗਿਆ। ਸਹੁਰਿਆਂ ਦੇ ਤਾਂ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ ਸੀ। ਮੈਂ ਅਜੇ ਵਸੀਮਾ ਟੱਪਣ ਜੋਗੀ ਵੀ ਨਹੀਂ ਹੋਈ ਸੀ। ਜਦੋਂ ਤਲਾਕ ਹੋ ਗਿਆ। ਲੋਕਾਂ ਵਿੱਚ ਰੌਲਾ ਪੈ ਗਿਆ ਸੀ। ਭਰਾ ਤਾਂ ਵੱਢਣ ਨੂੰ ਫਿਰਦੇ ਸਨ। ਬਾਊ ਜੀ ਤੇ ਬੀਜੀ ਗਾਲ੍ਹਾਂ ਕੱਢ ਕੇ ਚੁੱਪ ਕਰ ਗਏ ਸਨ। ਭਰਾਵਾਂ ਨੇ ਫੈਸਲਾ ਸੁਣਾ ਦਿੱਤਾ ਸੀ–

"ਅਸੀਂ ਇਸ ਕਲਮੂੰਹੀਂ ਦਾ ਮੂੰਹ ਨੀਂ ਦੇਖਣਾ ਚਾਹੁੰਦੇ। ਬੱਸ ਘਰੋਂ ਦਫ਼ਾ ਹੋ ਜੇ। ਵਰਨਾ...।"

ਮੈਂ ਸ਼ਿਵਾ ਨੂੰ ਚੁੱਕ ਕੇ ਤਿਰਪਾਠੀ ਜੀ ਕੋਲ ਲੈ ਗਈ ਸੀ। ਉਨ੍ਹਾਂ ਨੇ ਰੋਂਦੀ ਨੂੰ ਚੁੱਪ ਕਰਾਇਆ ਸੀ।

"ਰੂਪ, ਇਹ ਠੀਕ ਨਹੀਂ। ਮੈਂ ਅਜੇ ਹੈਗਾ।" ਮੈਨੂੰ ਉਨ੍ਹਾਂ ਨੇ ਸਹਾਰਾ ਦਿੱਤਾ। ਉਮਟਾਂ ਮੁਹੱਲੇ ਕਮਰਾ ਲੈ ਕੇ ਦਿੱਤਾ। ਉਨ੍ਹਾਂ ਦੇ ਕਰਿਯਾਲੇ ਜਾਣ ਲੱਗ ਪਈ ਸਾਂ। ਉਨ੍ਹਾਂ ਤੋਂ ਗ੍ਰਹਿ ਚਾਲਾਂ, ਰਾਸ਼ੀਆਂ ਅਤੇ ਜੋਤਿਸ਼ ਬਾਰੇ ਵਿੱਦਿਆ ਲਈ। ਟੇਵਿਆਂ ਦੀ ਵਿੱਦਿਆ 'ਚ ਮੈਂ ਜਲਦੀ ਨਿਪੁੰਨ ਹੋ ਗਈ। ਕਰਿਯਾਲੇ ਬਾਰ੍ਹਾਂ ਵਜੇ ਤੋਂ ਚਾਰ ਵਜੇ ਤੱਕ ਕੰਮ ਕਰਦੀ। ਘਰ ਆ ਕੇ ਵੀ ਟੇਵਿਆਂ ਦਾ ਕੰਮ ਕਰਨ ਲੱਗੀ।

ਤਿਰਪਾਠੀ ਜੀ ਰੋਜ਼ ਘਰ ਆਉਂਦੇ। ਸ਼ਿਵ ਨੂੰ ਅਸੀਂ ਵਧੀਆ ਢੰਗ ਨਾਲ ਪਾਲਣ ਪੋਸਣ ਲੱਗੇ। ਇਹ ਵੱਡਾ ਹੋ ਰਿਹਾ ਸੀ। ਬਾਹਰ ਦੀ ਦੁਨੀਆਂ ਦੇ ਸਵਾਲ ਲੈ ਕੇ ਆਉਂਦਾ। ਮੈਂ ਟਾਲ ਛੱਡਦੀ। ਜਦ ਇਹ ਅੱਠਵੀਂ ਕਲਾਸ ਵਿੱਚ ਪੜ੍ਹਦਾ ਸੀ ਤਾਂ ਕਹਿਣ ਲੱਗਾ–

"ਮੰਮਾ ਬੱਚਿਆਂ ਦੀ ਸ਼ਕਲ ਪਾਪਾ ਵਰਗੀ ਹੁੰਦੀ ਏ।"

ਪਹਿਲਾਂ ਤਾਂ ਮੈਂ ਦੁਚਿਤੀ ਵਿੱਚ ਪੈ ਗਈ। ਫੇਰ ਕਿੰਨਾ ਚਿਰ ਇਹਦੇ ਦੁਆਲੇ ਲੱਗੀ ਰਹੀ। ਇਹਨੂੰ ਸਮਝਾਇਆ ਕਿ ਬੱਚੇ ਦੀ ਸ਼ਕਲ ਉਹਦੇ ਵਰਗੀ ਹੋਏਗੀ ਜਿਹੜਾ ਗਰਭਵਤੀ ਔਰਤ ਦੇ ਕੋਲ ਰਹਿੰਦਾ ਹੋਵੇ। ਇਹ ਅਸਲ ਵਿੱਚ ਕਰਿਆਨੇ ਵਾਲੇ ਸ਼ੰਭੂ ਦੀ ਸ਼ਰਾਰਤ ਸੀ। ਮੈਨੂੰ ਢਿੱਡਲ ਜਿਹੇ 'ਤੇ ਗੁੱਸਾ ਬੜਾ ਆਇਆ। ਉਸੇ ਦਿਨ ਤੋਂ ਮਿੱਢਿਆਂ ਦਿਓਂ ਸੌਦਾ ਲੈਣਾ ਸ਼ੁਰੂ ਕਰ ਦਿੱਤਾ ਸੀ।

ਮੈਂ ਤੇ ਤਿਰਪਾਠੀ ਜੀ ਨੇ ਇਹਦੀ ਹਰ ਇੱਛਾ ਦਾ ਖ਼ਿਆਲ ਰੱਖਿਆ। ਉਹ ਤੇ ਇਹਦੇ ਕਮਰੇ ਨੂੰ ਵੀ ਸਜਾ ਕੇ ਰੱਖਦੇ। ਸਿਰਫ਼ ਇੱਕ ਵਾਰ ਗੁੱਸੇ ਹੋਏ। ਇਹ ਦੁਸਹਿਰਾ ਦੇਖਣ ਗਿਆ, ਅੱਧ ਨੰਗੀਆਂ ਫ਼ਿਲਮੀ ਐਕਟਰਨੀਆਂ ਦੇ ਕਲੈਂਡਰ ਲੈ ਆਇਆ। ਉਨ੍ਹਾਂ ਪਾੜ੍ਹ ਦਿੱਤੇ ਸਨ। ਮੈਂ ਆਪਣੇ ਵਿਆਹ ਵਾਲੇ ਤੇ ਦੂਜੀ ਤਿਰਪਾਠੀ ਸਾਹਿਬ ਨਾਲ ਸਨੈਪ ਵਾਲੇ ਮੜਿਓ ਸ਼ੀਸ਼ੇ ਇਹਦੀ ਸ਼ੈਲਫ਼ 'ਤੇ ਰੱਖੇ। ਮੇਰੀ ਤੇ ਤਿਰਪਾਠੀ ਸਾਹਿਬ ਵਾਲੀ ਫੋਟੋ ਨੂੰ ਰੋਜ਼ ਸਾਫ਼ ਕਰਦਾ। ਪ੍ਰਮੋਦ ਤੇ ਮੇਰੇ ਵਾਲੀ ਨੂੰ ਕਦੇ ਹੱਥ ਨਹੀਂ ਸੀ ਲਾਉਂਦਾ। ਉਹ ਮੈਂ ਆਪ ਕਰਦੀ ਹੁੰਦੀ ਸੀ। ਪਰ ਅੱਜ ਤੇ ਇਹਨੇ ਕਹਿਰੇ ਕਰਤਾ। ਮੇਰੀ ਤੇ ਤਿਰਪਾਠੀ ਜੀ ਵਾਲੀ ਫ਼ੋਟੋ ਪਾੜ ਕੇ ਸੁੱਟ ਦਿੱਤੀ।

ਤਿਰਪਾਠੀ ਸਾਹਿਬ ਦੇ ਕੰਨ ਜ਼ਰਾ ਵੱਡੇ ਹਨ। ਸ਼ਿਵ ਦੇ ਕੰਨ ਵੀ ਉਨ੍ਹਾਂ ਵਰਗੇ ਹਨ। ਮੁਹੱਲੇ ਵਾਲਿਆਂ ਨੇ ਇਹਦੀ ਛੇੜ ਖੜਕੰਨਾ ਰੱਖ ਲਈ ਸੀ। ਇਹ ਸਾਰੀ ਸ਼ਰਾਰਤ ਗੁਆਂਢੀ ਬੰਗੜ ਦੀ ਸੀ। ਉਹਨੇ ਸ਼ਿਵਾ ਨੂੰ ਛੇੜੀ ਜਾਣਾ। ਇਹਨੂੰ ਪੁੱਠੇ ਸਿੱਧੇ ਸਵਾਲ ਪੁੱਛੀ ਜਾਣੇ।

"ਸ਼ਿਵ ਤੇਰੇ ਤਿਰਪਾਠੀ ਅੰਕਲ ਕਦੋਂ ਆਏ ਸਨ?...ਕਦੋਂ ਗਏ?...ਜਦੋਂ ਉਹ ਆਉਂਦੇ ਹੁੰਦੇ ਆ ਤੈਨੂੰ ਮੰਮੀ ਬਾਹਰ ਕਿਉਂ ਭੇਜ ਦਿੰਦੇ ਨੇ?...ਆਹ ਤੇਰੇ ਕੰਨ...?"

ਗੱਲ ਘੁੰਮਾ ਫਿਰਾ ਕੇ ਮੇਰੇ ਤੇ ਤਿਰਪਾਠੀ ਵੱਲ ਲਿਜਾਣੀ। ਸ਼ਿਵ ਨੂੰ ਇਨਡਰੈਕਟ ਵੇਅ ਨਾਲ ਇਹ ਮਹਿਸੂਸ ਕਰਾਉਣ ਦੀ ਕੋਸ਼ਿਸ਼ ਕਰਨੀ ਕਿ ਉਹ ਤਿਰਪਾਠੀ ਸਾਹਿਬ ਦੀ ਔਲਾਦ ਹੈ। ਮੈਂ ਉਹਦੀਆਂ ਗੰਦੀਆਂ ਹਰਕਤਾਂ ਤੋਂ ਤੰਗ ਆਈ ਰਹਿੰਦੀ। ਮੇਰਾ ਸਿਰ ਪਾਟਣ ਨੂੰ ਕਰਦਾ। ਬੈੱਡ ਤੇ ਡਿੱਗ ਪੈਂਦੀ। ਉਦਾਂ ਵੀ ਇਹ ਬੰਦਾ ਬੜਾ ਕਮੀਨਾ। ਮੈਂ ਤੇ ਫੇਰ ਝਾੜ ਦਿੱਤਾ ਸੀ। ਮੁੜ ਕੇ ਨ੍ਹੀਂ ਬੋਲਿਆ। ਬਾਂਦਰਾਂ ਵਾਂਗ ਕੋਠੇ 'ਤੇ ਚੜ੍ਹ ਜਾਂਦਾ ਹੈ। ਹੋਰ ਤਾਂ ਹੋਰ ਕੰਧਾਂ ਤੇ ਲਟਕ ਜਾਂਦਾ ਹੈ। ਕੇਬਲ ਵਾਲੇ ਸਰਦਾਰ ਨਾਲ ਅੱਖਾਂ ਨਾਲੇ ਗੱਲਾਂ ਕਰਦਾ ਰਹਿੰਦਾ। ਘਰ ਤਾਂ ਉਹਦਾ ਖੂੰਜੇ ਵਿੱਚ ਹੈ। ਸਾਡੇ ਨਾਲੇ ਰਾਏ ਮਾਰਕੀਟ ਬਣਾਈ ਹੋਈ ਹੈ। ਇੱਥੇ ਉਹਦਾ ਆਪਣਾ ਕੇਬਲ ਦਾ ਬਿਜ਼ਨਸ ਹੈ। ਉਹਦੇ ਕੋਲ ਪੁਲਿਸ ਵਾਲੇ ਵੀ ਆ ਕੇ ਬੈਠੇ ਰਹਿੰਦੇ ਸੀ। ਜਦੋਂ ਕੋਲੋਂ ਲੰਘੋ ਕੁੱਤਿਆਂ ਵਾਂਗ ਝਾਕਦੇ ਰਹਿੰਦੇ। ਬੰਗੜ ਦੀ ਸਰਦਾਰ ਨਾਲ ਬੜੀ ਬਣਦੀ ਹੈ। ਇੱਦਾਂ ਦੇ ਚਾਰ-ਪੰਜ ਹੋਰ ਵੀ ਮੁਹੱਲੇ ਵਿੱਚ ਹੈਗੇ ਆ।

ਕੇਬਲ ਵਾਲਾ ਸਰਦਾਰ ਤਾਂ ਇੱਕ ਵਾਰ ਸਿੱਧਾ ਘਰ ਆ ਵੱਜਿਆ ਸੀ। ਦਾਰੂ ਨਾਲ ਰੱਜਿਆ ਪਿਆ ਸੀ। ਮੇਰੇ ਨਾਲ ਬੈੱਡ 'ਤੇ ਆ ਕੇ ਬਹਿ ਗਿਆ ਸੀ।

"ਬਾਬਿਓ, ਅਸੀਂ ਜੋਤਸ਼ੀ ਨਾਲੋਂ ਤਾਂ ਮਾੜੇ ਨ੍ਹੀਂ। ਗੁਲਾਬ ਵਰਗਾ ਲਾਲ ਜੰਮਾਵਾਂਗੇ।"

ਮੈਂ ਬਹੁਤ ਡਰ ਗਈ ਸੀ। ਸਾਹ ਰੁਕ ਗਿਆ ਸੀ। ਮਰ ਜਾਣਾ ਮੈਨੂੰ ਜੱਫ਼ੀ ਪਾਉਣ ਹੀ ਲੱਗਾ ਸੀ। ਜਦੇ ਹੱਸਦਾ ਬੰਗੜ ਆ ਗਿਆ ਸੀ। ਉਹਨੂੰ ਬਾਂਹ ਤੋਂ ਫੜ ਕੇ ਲੈ ਤੁਰਿਆ ਸੀ। ਖ਼ਚਰੀ ਹਾਸੀ ਹਸਦਾ ਹੋਇਆ। ਇੱਦੇ ਇੱਕ ਵਾਰ ਦੋ ਪੁਲਸੀਏ ਆ ਗਏ। ਏ ਐਸ ਆਈ ਨੇ ਡਕਾਰ ਮਾਰਿਆ ਤਾਂ ਮੈਂ ਕੰਬ ਗਈ ਸੀ। ਪੁਲਸੀਆਂ ਨੂੰ ਦੇਖ ਕੇ ਮੇਰੇ ਤਾਂ ਸਾਹ ਸੂਤੇ ਗਏ। ਇਹ ਤੇ ਸੁੱਖ ਨਾਲ ਕਾਮਰੇਡ ਕੁਲਵਿੰਦਰ ਆ ਗਿਆ। ਮਸਾਂ ਔਂਤਰੇ ਘਰੋਂ ਨਿਕਲੇ। ਮੈਂ ਐਨਾ ਡਰੀ, ਤਿੰਨ ਰਾਤਾਂ ਤਿਰਪਾਠੀ ਜੀ ਦੇ ਘਰ ਕੱਟੀਆਂ। ਉਨ੍ਹਾਂ ਦੀ ਮਿਸਿਜ਼ ਚੰਗੀ ਏ। ਵਿਚਾਰੀ ਨੇ ਬੜਾ ਤੇਅ ਕੀਤਾ। ਮੈਂ ਡਰ ਗਈ ਸਾਂ। ਕਿਸੇ ਨਾ ਕਿਸੇ ਦੇ ਆਉਣ ਦਾ ਧੁੜਕੂ ਲੱਗਿਆ ਰਹਿੰਦਾ। ਮੈਂ ਗੇਟ ਨੂੰ ਲੌਕ ਲਾ ਕੇ ਰੱਖਣ ਲੱਗ ਪਈ ਸਾਂ।

ਸ਼ਿਵ ਵੀ ਚੁਕੰਨਾ ਹੋ ਗਿਆ ਸੀ। ਇਹਨੇ ਸਰਦਾਰ ਦੀਆਂ ਵੀ ਗੱਲਾਂ ਸੁਣੀਆਂ ਸਨ। ਪੁਲਿਸ ਵਾਲਿਆਂ ਦੀਆਂ ਗੱਲਾਂ ਸੁਣ ਕੇ ਤਾਂ ਕੁੜ ਕੁੜ ਕਰਨ ਲੱਗ ਪਿਆ ਸੀ। ਇੱਕ ਦਿਨ ਖੇਡਣ ਗਿਆ। ਨਾਲਦਿਆਂ ਨਾਲ ਲੜ ਪਿਆ ਸੀ। ਘਰੀਂ ਆਇਆ।

ਗੱਲ੍ਹਾਂ ਲਾਲ ਹੋਈਆਂ ਪਈਆਂ ਸੀ। ਆਉਂਦਿਆਂ ਬੋਲਿਆ–

"ਮੰਮਾ, ਤਿਰਪਾਠੀ ਅੰਕਲ ਆਪਣੇ ਕੀ ਲੱਗਦੇ ਨੇ।"

"ਪੁੱਤ, ਤੇਰੇ ਅੰਕਲ ਨੇ।" ਮੈਂ ਕਿੰਨੇ ਚਿਰ ਬਾਅਦ ਸੋਚ ਕੇ ਕਿਹਾ ਸੀ।

"ਕਿਹੜੇ ਅੰਕਲ ਨੇ?" ਬੈਠਾ ਨ੍ਹੀਂ ਸੀ। ਖੜ੍ਹਾ ਪੁੱਛੀ ਜਾ ਰਿਹਾ ਸੀ।

"ਅੰਕਲ...ਅੰਕਲ ਹੁੰਦਾ। ਆਪਣੇ ਫੈਮਿਲੀ ਜੋਤਸ਼ੀ ਨੇ।" ਫੇਰ ਮੈਂ ਇਹਨੂੰ ਕਿੰਨਾ ਚਿਰ ਰਿਸ਼ਤਿਆਂ ਨਾਤਿਆਂ ਬਾਰੇ ਸਮਝਾਉਂਦੀ ਰਹੀ।

ਇੱਕ ਦਿਨ ਅਸੀਂ ਦੋਨੋਂ ਬੈਠੇ ਮਹਾਂਭਾਰਤ ਦੇਖ ਰਹੇ ਸੀ। ਐਨੇ ਨੂੰ ਮਿਸਿਜ਼ ਜੁਲਕਾ ਆ ਗਈ। ਮੈਂ ਤਾਂ ਕੁੰਤੀ ਦੇ ਪਾਤਰ ਵਿੱਚ ਖੁਭੀ ਪਈ ਸਾਂ। ਉਹ ਗੱਲਾਂ ਕਰਨ ਤੋਂ ਹਟ ਨਹੀਂ ਰਹੀ ਸੀ।

"ਰੂਪ, ਦੀਦੀ। ਮੇਰਾ ਰਾਕੇਸ਼ ਤਾਂ ਬਿਲਕੁਲ ਆਪਣੇ ਪਾਪਾ ਏ। ਭਲਾ ਸ਼ਿਵਾ ਕੀਹਦੇ 'ਤੇ ਗਿਆ?"

"ਆਪਣੇ ਡੈਡੀ 'ਤੇ।" ਮੇਰੇ ਮੂੰਹੋਂ ਆਪੇ ਨਿਕਲ ਗਿਆ ਸੀ। ਮੇਰੇ ਅੰਦਰ ਤਾਂ ਕੁੰਤੀ ਵੜੀ ਹੋਈ ਸੀ।

"ਅੱਛਾ! ...ਮੈਂ ਭਾਈ ਸਾਹਿਬ ਹੁਰਾਂ ਨੂੰ ਦੇਖਿਆ ਨ੍ਹੀਂ।" ਟਾਂਚ ਨਾਲ ਬੋਲੀ ਸੀ।

ਮੇਰੇ ਅੰਦਰ ਉੱਥਲ-ਪੁੱਥਲ ਹੋ ਰਹੀ ਸੀ। ਨੇਰ੍ਹਨੀ ਜਿਹੀ ਆਈ। ਮੈਂ ਪੈ ਗਈ ਸਾਂ। ਮੈਨੂੰ ਪਤਾ ਨ੍ਹੀਂ ਲੱਗਾ ਉਹ ਕਦੋਂ ਗਈ ਹੋਏਗੀ।

ਮਹੀਨੇ ਕੁ ਬਾਅਦ ਸ਼ਿਵ ਬੜਾ ਗੰਭੀਰ ਹੋਈ ਅੰਦਰ ਆਇਆ। ਕੋਲ ਆ ਕੇ ਬੈਠ ਗਿਆ ਸੀ। ਕਿੰਨਾ ਚਿਰ ਬੋਲਿਆ ਨਾ। ਫੇਰ ਨਹੁੰ ਟੁਕਦਾ ਮੇਰੇ ਨਾਲ ਲੱਗ ਗਿਆ ਸੀ।

"ਮੰਮਾ ਮੇਰੀ ਸ਼ਕਲ ਕੀਹਦੇ ਵਰਗੀ ਆ?" ਇਕਦਮ ਮੇਰੀਆਂ ਅੱਖਾਂ ਅੱਗੇ ਮਿਸਿਜ਼ ਜੁਲਕਾ ਆ ਗਈ ਸੀ।

"ਪੁੱਤ, ਤੇਰੇ ਪਾਪਾ ਵਰਗੀ।" ਮੈਂ ਥੋੜ੍ਹਾ ਘਬਰਾ ਕੇ ਬੋਲੀ ਸੀ। ਮੇਰਾ ਬੀ ਪੀ ਪਹਿਲਾਂ ਹੀ ਹਾਈ ਹੋਇਆ ਪਿਆ ਸੀ।

"ਪਾਪਾ ਨੇ ਆਪਾਂ ਨੂੰ ਕਿਉਂ ਛੱਡਿਆ?" ਬੜਾ ਦੁਖੀ ਹੋ ਕੇ ਬੋਲਿਆ ਸੀ।

"ਉਨ੍ਹਾਂ ਦਾ ਕਿਸੇ ਨਾਲ ਲਵ ਅਫੇਅਰ ਸੀ।" ਮੈਨੂੰ ਘਬਰਾਹਟ ਬੜੀ ਜ਼ੋਰ ਨਾਲ ਹੋਈ। ਹੱਥ ਸੌਂ ਗਿਆ ਸੀ। ਇਹ ਨਿੰਬੂ ਪਾਣੀ ਲੈ ਆਇਆ ਸੀ। ਮੈਂ ਪੀ ਕੇ ਪੈ ਗਈ ਸੀ।

ਮੈਂ ਘਰ ਪਈ ਰਹਿੰਦੀ। ਕਰਿਯਾਲੇ ਜਾਣਾ ਔਖਾ ਲੱਗਦਾ ਸੀ। ਡਾਕਟਰ ਭੰਡਾਰੀ ਕੋਲ ਜਾਂਦੀ। ਜਿੰਨਾ ਚਿਰ ਮੈਡੀਸਨ ਲੈਂਦੀ ਠੀਕ ਰਹਿੰਦੀ। ਗੱਲ ਕੀ ਸੁੱਤੀ ਰਹਿੰਦੀ। ਦਵਾਈ ਛੱਡਦੀ ਜਾਂ ਘਟਾਉਂਦੀ ਉਸੇ ਹਾਲਤ ਵਿੱਚ ਆ ਜਾਂਦੀ। ਹੋਮਿਓਪੈਥੀ ਵਾਲੇ ਡਾਕਟਰ ਸੈਣੀ ਕੋਲ ਜਾਣ ਲੱਗੀ। ਛੇ ਮਹੀਨੇ ਦਵਾਈ ਖਾਂਦੀ ਰਹੀ ਪਰ ਕੋਈ ਫਾਇਦਾ ਨਹੀਂ ਹੋਇਆ ਸੀ।

ਸ਼ਿਵ ਹਰ ਰੋਜ਼ ਨਵਾਂ ਸਵਾਲ ਕਰ ਦਿੰਦਾ। ਹਰ ਸਵਾਲ ਸ਼ੱਕੀ ਹੁੰਦਾ। ਮੈਨੂੰ

ਆਪਣੇ ਖ਼ੂਨ ਤੋਂ ਡਰ ਆਉਣ ਲੱਗ ਪਿਆ ਸੀ। ਇਸ ਮੁੰਡੇ ਨੇ ਉਸ ਦਿਨ ਬੜਾ ਕਲੇਸ਼ ਕੀਤਾ ਜਿਦਣ ਪਹਿਲੇ ਦਿਨ ਕਾਲਜ ਤੋਂ ਵਾਪਸ ਮੁੜਿਆ ਸੀ। ਅਗਲੇ ਦਿਨ ਤਿਰਪਾਠੀ ਜੀ ਇਹਦਾ ਲਾਇਬਰੇਰੀ ਦਾ ਕਾਰਡ ਆਪ ਬਣਾ ਕੇ ਦੇ ਕੇ ਆਏ ਸਨ।

ਮੰਦਰ ਦੀ ਘੰਟੀ ਵੱਜੀ। ਮੈਂ ਭਗਵਾਨ ਦੇ ਦਰਸ਼ਨਾਂ ਨੂੰ ਗਈ ਸੀ। ਸੋਚਿਆ ਪੂਜਾ ਕਰਕੇ ਆਵਾਂਗੀ।

ਮੰਦਰ ਵਿੱਚੋਂ ਵੀ ਡਰ ਆਉਂਦਾ ਸੀ। ਮੈਂ ਟੱਲ ਵਜਾਉਣ ਲੱਗ ਪਈ ਸੀ।...ਕਿੰਨਾ ਚਿਰ ਵਜਾਂਦੀ ਰਹੀ ਸੀ। ਮੈਂ ਦੁੱਖ ਨਾਲੋਂ ਟੁੱਟਣਾ ਚਾਹੁੰਦੀ ਸੀ। ਟੱਲ ਦੀ ਆਵਾਜ਼ ਵਿੱਚ ਗੁਆਚ ਜਾਣਾ ਚਾਹੁੰਦੀ ਸੀ। ਮਸਤ ਹੋਣ ਦੀ ਤਮੰਨਾ ਸੀ। ਇਸੇ ਲਈ ਘੰਟੀ ਵਜਾਈ ਜਾ ਰਹੀ ਸੀ।

ਕੁਝ ਸਮੇਂ ਲਈ ਮੈਂ ਠੀਕ ਹੋ ਗਈ ਸੀ। ਪਰ ਟੁੱਟ ਨਹੀਂ ਸਕੀ ਸੀ ਤੇ ਨਾ ਹੀ ਗੁਆਚ ਹੋਇਆ ਸੀ। ਫ਼ੇ' ਮੈਂ ਸੋਚਿਆ ਘਰ ਨੂੰ ਚੱਲਾਂ। ਸ਼ਿਵ ਨੂੰ ਸਾਰੀ ਗੱਲ ਦੱਸ ਕੇ ਸੁਰਖਰੂ ਹੋ ਜਾਵਾਂ।

−0− −0− −0−

ਅੱਜ ਸ਼ਿਵ ਨੂੰ ਛੁੱਟੀ ਆ। ਬੈਂਕ ਨਹੀਂ ਜਾਏਗਾ। ਰਾਤ ਦਾ ਉਹਦੇ ਨਾਲ ਪਿਆ। ਉਦਾਂ ਰਾਤ ਮੈਨੂੰ ਰੋਟੀ ਖੁਆਉਣ ਆਇਆ ਸੀ ਪਰ ਮੈਂ ਉਹਦੇ ਨਾਲ ਬੋਲੀ ਨਹੀਂ ਸੀ। ਮਸਾਂ ਇੱਕ ਫੁਲਕਾ ਖਾ ਹੋਇਆ ਸੀ। ਉਹਨੇ ਹੋਰ ਰੋਟੀ ਖੁਆਉਣ ਲਈ ਜ਼ੋਰ ਪਾਇਆ ਸੀ। ਮੈਂ ਮੰਨੀ ਨਹੀਂ ਸੀ।...ਹੁਣ ਤੇ ਕਿੱਡਾ ਸਾਰਾ ਦਿਨ ਚੜ੍ਹ ਕੇ ਆ ਗਿਆ। ਸੋਚਦੀ ਆਂ ਧੁੱਪੇ ਬੈਠਾਂ।

ਮੈਂ ਚੁਬਾਰੇ 'ਤੇ ਆ ਗਈ ਹਾਂ। ਵਾਸ਼ ਬੇਸਨ 'ਤੇ ਮੂੰਹ ਧੋਤਾ ਹੈ। ਸ਼ੀਸ਼ੇ ਵਿੱਚ ਆਪਣੇ ਆਪ ਨੂੰ ਦੇਖਦੀ ਹਾਂ। ਚਿਹਰਾ ਉੱਤਰਿਆ ਹੋਇਆ। ਪੁੜ-ਪੁੜੀਆਂ ਕੋਲੋਂ ਸਾਰੇ ਵਾਲ ਚਿੱਟੇ ਹੋ ਗਏ ਹਨ। ਉਦਾਂ ਵੀ ਡਾਈ ਕੀਤਿਆਂ ਨੂੰ ਕਈ ਦਿਨ ਹੋ ਗਏ ਹਨ। ਫਰੰਟ ਵਾਲੇ ਵੀ ਜੜ੍ਹਾਂ ਤੋਂ ਚਿੱਟੇ ਦਿਸਦੇ ਪਏ ਨੇ। ਪਹਿਲਾਂ ਵਾਲ ਡਾਈ ਕਰ ਲਵਾਂ। ਫ਼ੇ' ਨਹਾ ਹੋ ਜੂ। ਸ਼ਾਇਦ ਸ਼ਿਵ ਕਿਧਰੇ ਘੁੰਮਾ ਫਿਰਾ ਹੀ ਲਿਆਵੇ।

ਹੇਠੋਂ ਬੁਰਸ਼, ਕੱਪ ਤੇ ਕਾਲੀ ਮਹਿੰਦੀ ਲੈ ਆਈ ਹਾਂ। ਕਲਰ ਤਿਆਰ ਕੀਤਾ ਹੈ।...ਮੈਂ ਵਾਲ ਕਾਲੇ ਕਰਨ ਲੱਗ ਪਈ ਹਾਂ। ਸੱਜੇ ਕੰਨ ਦੇ ਵਾਲਾਂ ਕੋਲੋਂ ਸ਼ੁਰੂ ਕੀਤਾ ਹੈ।

"ਅੱਜ ਕਿੱਧਰ ਚੜ੍ਹਾਈ ਕਰਨੀ, ਮਾਤਾ ਸ਼੍ਰੀ।" ਸ਼ਿਵ ਬੋਲਿਆ ਹੈ। ਮਹਾਰਾਣੀ ਵੀ ਨਾਲ ਹੀ ਚੁਬਾਰੇ ਆ ਚੜ੍ਹੀ ਹੈ। ਸ਼ਾਲੂ ਨੂੰ ਮੇਰੇ ਮੋਹਰੇ ਬਿਠਾ ਦਿੱਤਾ ਹੈ। ਸ਼ਿਵ ਨੇ ਦੁਬਾਰਾ ਪੁੱਛਿਆ ਹੈ ਪਰ ਮੈਂ ਜਵਾਬ ਨੀ' ਦਿੱਤਾ।

"ਰਿਸ਼ੀ ਮੁਹੱਲੇ ਵੱਲ ਜਾਣਾ ਹੋਣਾ।" ਇਹ ਬਹੂ ਬੋਲੀ ਹੈ। ਇਹਨੇ ਸਿੱਧਾ ਇਸ਼ਾਰਾ ਤਿਰਪਾਠੀ ਦੇ ਕਰਿਯਾਲੇ ਦਾ ਕੀਤਾ ਹੈ। ਮੇਰੇ ਹੱਥ ਥਾਂਏ ਰੁਕ ਗਏ ਹਨ। ਇੱਕ ਹੱਥ ਵਿੱਚ ਬੁਰਸ਼ ਤੇ ਦੂਜੇ ਹੱਥ ਵਿੱਚ ਵਾਲਾਂ ਦੀਆਂ ਲਿਟਾਂ ਹਨ।

ਇਹ ਜਦੋਂ ਵੀ ਗੱਲ ਕਰੇਗੀ। ਲਾ ਕੇ ਕਰੇਗੀ। ਮੈਨੂੰ ਇਹ 'ਤੇ ਗੁੱਸਾ ਘੱਟ

ਆਉਂਦਾ। ਬੇਗਾਨੀ ਏ। ਪਰ ਮੇਰਾ ਆਪਣਾ ਖ਼ੂਨ? ਇਹ 'ਰਾਮ ਨਾਲ ਖੜ੍ਹਾ। ਇਹਨੂੰ ਸੁਣ ਕੇ ਗੁੱਸਾ ਨੀ' ਆਇਆ? ਹੁਣ ਨੂੰ ਤਾਂ ਲੱਤਾਂ ਭੰਨ ਦਿੰਦਾ। ਪਰ ਇਹ...। ਪਾਸੇ ਨੂੰ ਮੂੰਹ ਕਰਕੇ ਚਾਰ ਦੀਵਾਰੀ 'ਤੇ ਠੁੱਡਾ ਮਾਰਨ ਲੱਗ ਪਿਆ ਹੈ। ਇਹ ਮੁੰਡਾ ਕਦੇ ਵੀ ਮੇਰਾ ਨ੍ਹੀਂ ਹੋਇਆ।

ਜਦੋਂ ਇਹ ਚੁਰੰਜੀ ਨਾਲ ਝਗੜ ਕੇ ਆਇਆ ਸੀ। ਇਹਨੇ ਕਲੇਸ਼ ਵਧਾ ਲਿਆ ਸੀ। ਇਹਨੇ ਮੇਨਾ ਏਨਾ ਮਾੜਾ ਦੁਰ ਵਿਵਹਾਰ ਕੀਤਾ ਸੀ। ਮੇਰੀ ਸਿਹਤ ਜ਼ਿਆਦਾ ਵਿਗੜ ਗਈ ਸੀ। ਉਦੋਂ ਤਾਂ ਏਹੋ ਜਿਹੀ ਕੰਡੀਸ਼ਨ ਬਣ ਗਈ ਸੀ। ਮੇਰਾ ਬਚਣਾ ਔਖਾ ਹੋ ਗਿਆ ਸੀ। ਡਾਕਟਰ ਭੰਡਾਰੀ ਨੇ ਕਿਸੇ ਹਿੱਲ ਸਟੇਸ਼ਨ 'ਤੇ ਜਾਣ ਦੀ ਸਲਾਹ ਦਿੱਤੀ ਸੀ।

ਮੈਂ ਜੇਜੋਂ ਗਈ ਸੀ। ਮੇਰੇ ਨਾਲ ਤਿਰਪਾਠੀ ਵੀ ਸੀ। ਉੱਥੇ ਜਾ ਕੇ ਬੜਾ ਸਕੂਨ ਮਿਲਿਆ। ਦੋ-ਤਿੰਨ ਦਿਨ ਵਿੱਚ ਹੀ ਫ਼ਰਕ ਪੈ ਗਿਆ ਸੀ। ਉੱਥੇ ਸਾਧਾਂ ਸੰਤਾਂ ਦੇ ਬੜੇ ਡੇਰੇ ਹਨ। ਪਰ ਮੈਂ ਬਹੁਤਾ ਬਾਬਾ ਔਗੁੜ ਦੇ ਮੰਦਰ ਤੇ ਸਾਈਂ ਜੀਜੂ ਸ਼ਾਹ ਦੀ ਮਜਾਰ 'ਤੇ ਰਹੀ ਸੀ। ਕਹਿੰਦੇ ਬਾਬਾ ਔਗੁੜ ਸੁੱਖ ਸੁੱਖਣ 'ਤੇ ਆਪੇ ਲੈ ਲੈਂਦਾ ਹੈ। ਮੈਂ ਉੱਥੇ ਹਫ਼ਤਾ ਰਹੀ ਸੀ। ਆਉਣ ਵੇਲੇ ਬਾਬੇ ਅੱਗੇ ਸੁੱਖ ਸੁੱਖੀ ਸੀ।

"ਬਾਬਾ ਜੀ, ਮੇਰੇ ਮੁੰਡੇ ਦੇ ਮਨ ਸਮੱਤਿਆ ਪਾਓ। ਘਰ ਦਾ ਕਲੇਸ਼ ਦੂਰ ਕਰੋ। ਮੈਂ ਹਰ ਸਾਲ ਤੁਹਾਡੇ ਦੁਆਰੇ 'ਤੇ ਆਇਆ ਕਰਾਂਗੀ।"

1947 ਤੋਂ ਪਹਿਲਾਂ ਅੰਗਰੇਜ਼ ਵਾਇਸਰਾਇ ਨੇ ਭੀਖ ਮੰਗਣ 'ਤੇ ਪਾਬੰਦੀ ਲਾਈ ਸੀ। ਸਾਧੂ ਸੰਤਾਂ ਨੂੰ ਜੇਲ੍ਹਾਂ ਵਿੱਚ ਸੁੱਟ ਦਿੱਤਾ ਸੀ। ਸਾਈਂ ਜੀਜੂ ਸ਼ਾਹ ਨੇ ਵਿਰੋਧ ਕੀਤਾ ਸੀ। ਅੰਗਰੇਜ਼ਾਂ ਨੇ ਕਰਾਮਾਤ ਦਿਖਾਉਣ ਲਈ ਕਿਹਾ ਸੀ। ਸਾਈਂ ਜੀਜੂ ਸ਼ਾਹ ਨੇ ਅੱਗ ਦੇ 'ਆਵੇ' ਵਿੱਚ ਛਾਲ ਮਾਰ ਦਿੱਤੀ ਸੀ। 'ਆਵਾ' ਠੰਡਾ ਹੋ ਗਿਆ ਸੀ। ਉਨ੍ਹਾਂ ਦੀ ਕਰਾਮਾਤ ਦੇਖ ਕੇ ਅੰਗਰੇਜ਼ ਵਾਇਸਰਾਇ ਨੇ ਕੈਦੀ ਸਾਧੂ ਸੰਤ ਛੱਡ ਦਿੱਤੇ ਸਨ। ਜਦੋਂ ਇਹ ਸਾਰੀ ਘਟਨਾ ਉਨ੍ਹਾਂ ਦੇ ਸ਼ਰਧਾਲੂਆਂ ਨੇ ਸੁਣਾਈ ਤਾਂ ਮੇਰਾ ਸਿਰ ਸ਼ਰਧਾ ਨਾਲ ਝੁਕ ਗਿਆ ਸੀ। ਉੱਥੇ ਚੜ੍ਹਦੇ ਪਾਸੇ ਬੇਈਂ ਹਾਰੇ ਨੂੰ ਰਾਹ ਜਾਂਦਾ। ਉਸ ਰਾਹ 'ਤੇ ਸਾਧੂਆਂ ਦੇ ਕੱਚੇ ਪੱਕੇ ਭੋਰੇ ਸਨ।

ਘਰ ਮੁੜ ਕੇ ਆਈ ਤਾਂ ਸ਼ਿਵ ਕੁਝ ਢਿੱਲਾ ਪਿਆ ਹੋਇਆ ਸੀ। ਇਹਨੇ ਮੈਨੂੰ ਬੁਲਾਇਆ ਨਹੀਂ ਸੀ। ਘਰ ਵਿੱਚ ਤਣਾਅ ਪਹਿਲਾਂ ਵਾਂਗ ਹੀ ਸੀ। ਇਹਨੂੰ ਤਿਰਪਾਠੀ ਜੀ ਨੇ ਬੜਾ ਸਮਝਾਇਆ। ਪਰ ਇਹ ਉਨ੍ਹਾਂ ਦੇ ਗਲ ਪੈ ਗਿਆ ਸੀ। ਮੈਂ ਇਹਦੇ ਪੇਪਰਾਂ ਬਾਰੇ ਫ਼ਿਕਰਮੰਦ ਸੀ। ਇਹ ਆਪਣੀ ਅੜੀ 'ਤੇ ਅੜਿਆ ਹੋਇਆ ਸੀ।

ਮੈਂ ਇਹਦੇ ਅੱਗੇ ਹਾਰ ਮੰਨ ਲਈ ਸੀ। ਸਭ ਇਹਦੀਆਂ ਗੱਲਾਂ ਮੰਨ ਲਈਆਂ ਸਨ। ਮੈਂ ਰਿਸ਼ੀ ਮੁਹੱਲੇ ਉਨ੍ਹਾਂ ਦੇ ਕਰਿਯਾਲੇ ਜਾਣਾ ਬੰਦ ਕਰ 'ਤਾ ਸੀ। ਘਰ ਹੀ ਆਪਣਾ ਵੱਖਰਾ ਕਰਿਯਾਲਾ ਖੋਲ੍ਹ ਲਿਆ ਸੀ। ਇਹ ਕੰਮ ਚਲਾਣਾ ਬੜਾ ਔਖਾ। ਤਿਰਪਾਠੀ ਸਾਹਿਬ ਮੇਰੀ ਚੋਰੀ ਮਦਦ ਕਰਦੇ ਸਨ। ਉਹ ਟੇਵੇ ਬਣਾਉਣ ਵਾਲੇ ਗਾਹਕ ਭੇਜਦੇ ਸਨ। ਮੈਂ ਸ਼ਿਵ ਤੋਂ ਚੋਰੀ ਉਨ੍ਹਾਂ ਨੂੰ ਮਿਲਦੀ ਵੀ ਸੀ। ਸੱਤ-ਅੱਠ ਸਾਲ

ਇਸੇ ਤਰ੍ਹਾਂ ਲੰਘੇ। ਫ਼ੇਰ ਇਹਨੂੰ ਬੈਂਕ ਦੀ ਨੌਕਰੀ ਮਿਲ ਗਈ ਸੀ।

ਨੌਕਰੀ ਮਿਲਦਿਆਂ ਸਾਰ ਹੀ ਇਹਨੇ ਮਹਾਰਾਣੀ ਨਾਲ ਵਿਆਹ ਕਰਾ ਲਿਆ ਸੀ। ਇੰਦੂ ਇਹਦੇ ਨਾਲ ਪੜ੍ਹਦੀ ਸੀ। ਭੁੱਖੇ ਨੰਗੇ ਘਰ ਦੀ ਹੋਣੀ ਆ। ਬਿਨਾਂ ਵਿਆਹ ਤੋਂ ਆ ਗਈ ਸੀ। ਅਖੇ ਜੀ ਹਮਨੇ ਤੋ ਲਵ ਮੈਰਿਜ ਕਰਾਈ ਹੈ। ਬੇਸ਼ਰਮ...। ਮੈਨੂੰ ਤਾਂ ਇਹਦੀ ਜਾਤ ਦਾ ਵੀ ਨ੍ਹੀਂ ਪਤਾ। ਉਦਾਂ ਮੈਂ ਅੰਦਰੋਂ ਖੁਸ਼ ਆਂ, ਇਹਨਾਂ ਦੇ ਵਿਆਹ ’ਤੇ। ਲੋਕਾਂ ਨੇ ਖਾਨਦਾਨ ਦੇਖਣੇ ਸੀ। ਪਿਓ ਦੀ ਪੁੱਛ ਪੜਤਾਲ ਕਰਨੀ ਸੀ। ਕਿਤੇ ਮੁੰਡਾ ਛੜਾ ਹੀ ਨਾ ਰਹਿ ਜਾਂਦਾ। ਜਦੋਂ ਮੈਂ ਇਹ ਸੋਚਦੀ, ਕੰਬ ਜਾਂਦੀ ਸੀ।

ਸ਼ਿਵ ਨੇ ਇਹਨੂੰ ਪਹਿਲਾਂ ਹੀ ਸਾਰਾ ਕੁਝ ਦੱਸ ਦਿੱਤਾ ਸੀ। ਹੁਣ ਇਹ ਭੂਹੇ ਚੜ੍ਹੀ ਪਈ ਆ। ਸ਼ਾਲੂ ਸ਼ਿਵ ’ਤੇ ਗਈ ਆ। ਉਹਦੇ ਵਰਗੇ ਨੈਣ ਨਕਸ਼ ਹਨ। ਇਹ ਜਾਣ ਬੁੱਝ ਕੇ ਮੇਰੇ ਕੋਲ ਬਹਿ ਜਾਏਗੀ। ਸ਼ਾਲੂ ਦੇ ਚਿਹਰੇ ਨੂੰ ਸ਼ਿਵਾ ਨਾਲ ਮਿਲਾਉਣ ਲੱਗ ਪਏਗੀ। ਫ਼ੇਰ ਸ਼ਿਵਾ ਦੇ ਚਿਹਰੇ ਨੂੰ...। ਸ਼ਾਲੂ ਦੇ ਜ਼ਰੀਏ ਮੈਨੂੰ ਜ਼ਲੀਲ ਕਰਦੀ ਹੈ। ਸਾਈਂ ਜੀਜੂ ਸ਼ਾਹ ਨੂੰ ਤਾਂ ਇੱਕ ਵਾਰ ਅੱਗ ਦੇ ਆਵੇ ਵਿੱਚ ਬੈਠਣਾ ਪਿਆ ਸੀ। ਮੈਂ ਹਰ ਰੋਜ਼ ਬਹਿੰਦੀ ਹਾਂ। ਪਰ ਇਹ ਆਵਾ ਠੰਡਾ ਨੀਂ ਹੁੰਦਾ। ਧੁੱਖਦਾ ਰਹਿੰਦਾ ਹੈ। ਕਦੀ ਜ਼ਿਆਦਾ ਬਲਣ ਲੱਗ ਪੈਂਦਾ ਹੈ। ਇਸ ਅੱਗ ਵਿੱਚ ਮੈਂ ਤਾਂ ਸੜਦੀ ਹੀ ਹਾਂ। ਨਾਲ ਸ਼ਿਵ ਵੀ ਸੜਦਾ ਹੈ। ਇਹਨੇ ਨੌਕਰੀ ਮਿਲਦਿਆਂ ਹੀ ਸਭ ਤੋਂ ਪਹਿਲਾਂ ਉਮਟਾਂ ਮੁਹੱਲਾ ਛੱਡਿਆ ਸੀ। ਹੁਣ ਤੇ ਸ਼ਹਿਰ ਤੋਂ ਬਾਹਰ ਕੋਠੀ ਪਾ ਲਈ ਹੈ। ਇਹ ਬੰਗੜ ਵਰਗੇ ਲੋਕਾਂ ਦਾ ਸਾਹਮਣਾ ਨ੍ਹੀਂ ਕਰਨਾ ਚਾਹੁੰਦਾ ਸੀ। ਪਰ ਮੈਂ ਦੇਖਿਆ ਹੈ, ਇਹ ਅੱਗੇ ਨਾਲੋਂ ਵੱਧ ਦੁਖੀ ਹੈ। ਜੇ ਬਚਿਆ ਹੈ ਤਾਂ ਸਿਰਫ਼ ਤਿਰਪਾਠੀ। ਉਹ ਵੀ ਕਮੀਨਾ ਨਿਕਲਿਆ। ਮੈਂ ਇਹਦੀ ਪਾਬੰਦੀ ਦੇ ਬਾਵਜੂਦ ਉਹਨੂੰ ਚੋਰੀ ਮਿਲਣ ਜਾਂਦੀ ਸੀ। ਇਨ੍ਹਾਂ ਦੇ ਵਿਆਹ ਤੋਂ ਬਾਅਦ ਇਹ ਰਾਜ਼ ਖੁੱਲ੍ਹ ਗਿਆ ਸੀ। ਘਰ ਬੜਾ ਕਲੇਸ਼ ਹੋਇਆ ਸੀ। ਉਹਨੂੰ ਮਿਲਣਾ ਬੰਦ ਕੀਤਾ ਤਾਂ ਉਹਨੇ ਮੇਰੇ ’ਤੇ ਬੜਾ ਗੰਦਾ ਇਲਜ਼ਾਮ ਲਾਇਆ। ਮੈਂ ਉਹਨੂੰ ਕਦੇ ਮਾਫ਼ ਨੀ’ ਕਰ ਸਕਦੀ। ਖੜੱਪਾ ਸੱਪ।

ਮੈਨੂੰ ਇਸ ਬਹੂ ’ਤੇ ਬੜੀਆਂ ਆਸਾਂ ਸਨ ਪਰ ਇਹਨੇ ਸਾਰਾ ਕੁਝ ਉਲਟਾ ਪੁਲਟਾ ਕਰ ’ਤਾ। ਉਹ ਵੀ ਮੇਰੇ ਕੋਲ ਨਾ ਰਿਹਾ। ਪਰ ਉਹਦਾ ਪਰਛਾਵਾਂ ਇਹ ਬਹੂ ਮੇਰੇ ’ਤੇ ਪਾਈ ਰੱਖਦੀ ਹੈ। ਮੈਂ ਸਾਰੀ ਰਾਤ ਜੇਜੋਂ ਜਾਣ ਬਾਰੇ ਸੋਚਦੀ ਰਹੀ। ਜਦੋਂ ਇੱਕ ਵਾਰ ਮੈਂ ਤੇ ਤਿਰਪਾਠੀ ਗਏ ਸੀ। ਉਸ ਤੋਂ ਬਾਅਦ ਨੀਂ ਗਈ। ਹੁਣ ਮੈਂ ਸੋਚਦੀ ਆਂ। ਜਾਵਾਂ ਜ਼ਰੂਰ। ਬੇਈਂ ਹਾਰੇ ਵੱਲ ਦੇ ਭੋਰਿਆਂ ਵਿੱਚ ਜਾ ਵੜਾਂ। ਦੁਨੀਆਂ ਨਾਲੋਂ ਟੁੱਟ ਜਾਵਾਂ।

ਰਾਤ ਮੈਨੂੰ ਸੁਪਨਾ ਬੜਾ ਭੈੜਾ ਆਇਆ। ਮੈਂ ਭੋਰੇ ਵਿੱਚ ਬੈਠ ਗਈ ਸੀ। ਇਹ ਨੀ’ ਪਤਾ ਤਪੱਸਿਆ ਕਰਨ ਬੈਠੀ ਜਾਂ ਆਪਣੇ ਆਪ ਨੂੰ ਲੁਕਾਣਾ ਚਾਹੁੰਦੀ ਸੀ। ਬੜਾ ਤਕੜਾ ਭੁਚਾਲ ਆਇਆ। ਮੈਂ ਭੋਰੇ ਵਿੱਚ ਦੱਬੀ ਗਈ ਸਾਂ। ਬੜੀਆਂ ਚੀਕਾਂ ਮਾਰੀਆਂ। ਕਿਸੇ ਨੇ ਸੁਣੀਆਂ ਨ੍ਹੀਂ ਸਨ। ਜਦੋਂ ਮੈਨੂੰ ਹੋਸ਼ ਆਈ, ਮੈਂ ਬੈੱਡ ‘ਤੇ ਪਈ ਸੀ। ਫ਼ੇਰ ਮੈਂ ਸ਼੍ਰੀ ਸ਼ਿਵ ਪੁਰਾਣ ਸਾਹਿਬ ਜੀ ਦਾ ਪ੍ਰਕਾਸ਼ ਕਰਨਾ ਸ਼ੁਰੂ ਕੀਤਾ ਸੀ।

ਮੈਨੂੰ ਪਤਾ ਨੀ' ਲੱਗਾ, ਮੇਰੇ ਹੱਥੋਂ ਬੁਰਸ਼ ਕਦੋਂ ਡਿੱਗ ਪਿਆ। ਸ਼ਿਵ ਤੇ ਇੰਦੂ ਇੱਥੇ ਹੈਨੀਂ। ਸ਼ਾਇਦ ਥੱਲੇ ਚਲੇ ਗਏ ਹਨ। ਸ਼ਾਲੂ ਨੇ ਕਾਲੀ ਮਹਿੰਦੀ ਵਾਲਾ ਕੱਪ ਡੋਲ੍ਹਿਆ ਹੋਇਆ ਹੈ। ਹੱਥ ਲਬੇੜੇ ਹੋਏ ਹਨ। ਮੈਂ ਸ਼ੀਸ਼ਾ ਦੇਖਦੀ ਹਾਂ। ਸ਼ਾਲੂ ਨੇ ਮੇਰੇ ਮੂੰਹ 'ਤੇ ਹੱਥ ਲਾਏ ਹੋਏ ਐ। ਮੇਰਾ ਮੂੰਹ ਕਾਲਾ ਪੀਲਾ ਹੋਇਆ ਪਿਆ। ਮੇਰਾ ਚਿਹਰਾ ਡਰਾਵਣਾ ਲੱਗ ਰਿਹਾ। ਮੈਂ ਵਾਲ ਡਾਈ ਕਰਨ ਦਾ ਇਰਾਦਾ ਤਿਆਗ ਦਿੱਤਾ ਹੈ। ਸੋਚਦੀ ਹਾਂ ਕੈਂਚੀ ਲੈ ਕੇ ਵਾਲ ਕੱਟ ਦਿਆਂ। ਬਜ਼ਾਰਾਂ ਵਿੱਚ ਨੱਚਦੀ ਫ਼ਿਰਾਂ। ਜਾਂ ਫ਼ੇਰ...।

(1997)

# ਨਚੀਕੇਤਾ ਦੀ ਮੌਤ

ਸਵੇਰੇ ਸਾਨੂੰ ਭਾਈ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਦੂਜੀ ਉਦਾਸੀ ਸਮੇਂ ਦੀ ਸਾਖੀ ਸੁਣਾਈ ਸੀ। ਫੇਰ ਉਹ ਕਿਸੇ ਪਾਸੇ ਚਲੇ ਗਏ ਸਨ। ਮੈਨੂੰ ਘਰ ਪੁੱਜੇ ਨੂੰ ਅਜੇ ਘੰਟਾ ਹੀ ਹੋਇਆ ਹੈ।...ਗੋਲੀਆਂ ਚੱਲਣ ਦੀ ਆਵਾਜ਼ ਆਈ ਹੈ। ਲੋਕ ਆਪਣੇ ਆਪਣੇ ਘਰਾਂ ਅੰਦਰ ਵੜ ਗਏ ਹਨ। ਮੈਂ ਵੀ।...ਉਹ ਚਲੇ ਗਏ ਹਨ। ਪਿੰਡ ਵਿੱਚ ਹਾਹਾਕਾਰ ਮੱਚ ਗਈ ਹੈ। ਮੈਂ ਕੋਠੇ ਤੇ ਚੜ੍ਹਿਆ ਹਾਂ। ਲੋਕ ਲੰਬੜਾਂ ਵਾਲੇ ਪਾਸੇ ਨੂੰ ਜਾ ਰਹੇ ਹਨ। ਮੈਂ ਵੀ ਮਗਰ ਹੋ ਲਿਆ ਹਾਂ।

ਕੇਹਰੂ ਦੇ ਘਰ ਕੋਲ ਜਿੰਦਰ ਦੀ ਲਾਸ਼ ਪਈ ਹੈ। ਲੋਕ ਸਹਿਮੇ ਖੜ੍ਹੇ ਹਨ। ਡਰਦਾ ਕੋਈ ਲਾਸ਼ ਕੋਲ ਨੀਂ' ਜਾ ਰਿਹਾ। ਸ਼ੀਬੂ ਭੱਜ ਕੇ ਸਰਪੰਚ ਨੂੰ ਲੈ ਆਇਆ ਹੈ। ਖ਼ੂਨ ਦਾ ਛੱਪੜ ਦੇਖ ਕੇ ਸਰਪੰਚ ਵੀ ਸਹਿਮ ਗਿਆ ਹੈ। ਇਹਦੀਆਂ ਲੱਤਾਂ ਕੰਬ ਰਹੀਆਂ ਹਨ।

"ਜਰਨੈਲ ਸਿਆਂ, ਇਹ ਭਾਣਾ ਕਿਵੇਂ ਵਾਪਰਿਆ ?"

"ਸਰਪੰਚ ਸਾਹਿਬ, ਸਲੋਹ ਵਾਲੇ ਪਾਸੇ ਤੋਂ ਗੋਲੀ ਚਲਦੀ ਆਈ ਆ। ਇਹ ਵਿਚਾਰਾ ਲੰਬੜਾਂ ਦੇ ਮੰਜੇ ਠੋਕ ਕੇ ਆ ਰਿਹਾ ਸੀ। ਬੱਸ...ਗੋਲੀ ਛੱਡਦੀ ਕਿਤੇ ?" ਜਰਨੈਲ ਵਾਰਦਾਤ ਬਾਰੇ ਦੱਸਣ ਲੱਗ ਪਿਆ ਹੈ।

"ਬਚਾਈਂ ਵਾਹਿਗੁਰੂ।" ਸਰਪੰਚ ਕਲੇਜਾ ਫੜ ਕੇ ਬੈਠ ਗਿਆ ਹੈ।

ਲਹਿਣੇ ਦਾ ਭੰਤਾ ਟਰੱਕ ਲੈ ਕੇ ਸ਼ਹਿਰ ਤੋਂ ਆਇਆ ਹੈ। ਉਹ ਵੀ ਸ਼ਹਿਰ ਚੱਲੀ ਗੋਲੀ ਬਾਰੇ ਸਰਪੰਚ ਨੂੰ ਦੱਸ ਰਿਹਾ ਹੈ। ਸੱਤ ਬੰਦੇ ਥਾਂਏਂ ਮਾਰੇ ਗਏ ਹਨ। ਅੰਨ੍ਹਾਂ ਧੁੰਦ ਗੋਲੀਆਂ ਦੀ ਵਾਛੜ ਕਰਦੇ ਸਲੋਹ ਵੱਲ ਨੂੰ ਨਿਕਲ ਗਏ। ਉੱਥੇ ਵੀ ਇੱਕ ਮਾਰਤਾ। ਸਲੋਹ ਤੋਂ ਹੋ ਕੇ ਸਾਡੇ ਪਿੰਡ ਵਿੱਚੋਂ ਲੰਘਦਿਆਂ-ਲੰਘਦਿਆਂ ਜਿੰਦਰ ਦੀ...। ਸਰਪੰਚ ਭੰਤੇ ਤੋਂ ਸ਼ਹਿਰ ਚੱਲੀ ਗੋਲੀ ਦਾ ਸੁਣ ਕੇ ਹੋਰ ਡਰ ਗਿਆ ਹੈ।

ਮੰਗੀ ਨੂੰ ਭਾਈ ਜੀ ਵੱਲ ਭੇਜ ਦਿੱਤਾ ਹੈ। ਮੈਂ ਪਾਠ ਕਰੀ ਜਾ ਰਿਹਾ ਹਾਂ। ਇਹ ਤੇ ਚਲੋ ਚਲੀ ਦਾ ਮੇਲਾ ਹੈ। ਲੋਕ ਐਵੀਂ...। ਕੋਈ ਗੋਲੀ ਚਲਾਉਣ ਵਾਲੇ ਅੱਤਵਾਦੀਆਂ ਨੂੰ ਗਾਲ੍ਹਾਂ ਕੱਢ ਰਿਹਾ ਹੈ ਤੇ ਕੋਈ ਪੁਲਿਸ ਤੇ ਸਰਕਾਰ ਨੂੰ।

"ਦੇਖੋ ਜੀ, ਜਦੋਂ ਉਲਟੀ ਵਾੜ ਹੀ ਖੇਤ ਨੂੰ ਖਾਣ ਲੱਗ ਜਾਏ। ਫੇਰ ਕੀ ਹੋ ਸਕਦੈ ? ਕਾਨੂੰਨ ਨੇ ਤਾਂ ਅੱਖਾਂ ਤੇ ਪੱਟੀ ਬੰਨ੍ਹੀ ਹੋਈ ਏ। ਭੰਤਾ ਦਸਦਾ ਪਿਆ-ਜਦੋਂ ਸ਼ਹਿਰ ਗੋਲੀ ਚੱਲੀ। ਪੁਲਿਸ ਡਰ ਕੇ ਅੰਦਰ ਵੜਗੀ।" ਜਗੀਰ ਸਿੰਘ ਪੁਲਿਸ ਦੁਆਲੇ ਹੋ ਗਿਆ ਹੈ।

“ਸਾਨੂੰ ਐਥੇ ਸੁਝਦਾ ਕੁਝ ਨਹੀਂ ਤੇ ਤੂੰ ਕਾਨੂੰਨ ਨੂੰ ਲਈ ਫਿਰਦੈਂ।...ਓ ਭਾਈ ਦੇਖੋ ਕਿਤੇ, ਭਾਈ ਜੀ ਆ ਰਹੇ ਨੇ ਜਾਂ ਨਹੀਂ।” ਸਰਪੰਚ ਜਾਗੀਰ ਸਿੰਘ ਨੂੰ ਟੁੱਟ ਕੇ ਪਿਆ ਹੈ। ਉਹ ਅੰਦਰੋਂ ਸਹਿਮਿਆ ਪਿਆ।

“ਸਰਪੰਚਾ, ਜੋ ਕਰਨਾ ਆਪ ਕਰ ਲੋ। ਤੁਹਾਨੂੰ ਭਾਈ ਦਾ ਪਤਾ ਈ ਐ। ਸੰਤ ਬੰਦਾ। ਉਨਾਂ ਦੁਨੀਆਂਦਾਰੀ ਤੋਂ ਕੀ ਲੈਣੈ। ਕਿਤੇ ਬੈਠੇ ਰੱਬ ਦਾ ਨਾਮ ਜਪਦੈ ਹੋਣੈ। ਜੇ ਉਨ੍ਹਾਂ ਨੂੰ ਉਡੀਕਦੇ ਰਹੇ-ਲਾਸ਼ ਦਾ ਭੁੜਥਾ ਬਣ ਜਾਣੈ। ਕਹਿਰ ਦੀ ਗਰਮੀ ਆ।” ਬਜ਼ੁਰਗ ਬਚਨ ਸਿੰਘ ਸਰਪੰਚ ਦੁਆਲੇ ਹੋ ਗਿਆ ਹੈ। ਇਹ ਸੁਣ ਕੇ ਮੇਰਾ ਆਪਣੇ ਗੁਰੂ ’ਤੇ ਹੋਰ ਵੀ ਭਰੋਸਾ ਬੱਝ ਗਿਆ ਹੈ। ਬਾਜ਼ੀਗਰਾਂ ਦਾ ਕੈਲਾ ਮੇਰੇ ਵੱਲ ਦੇਖੀ ਜਾ ਰਿਹਾ ਹੈ। ਮੈਂ ਮਾਲਾ ਜਪਣ ਵਿੱਚ ਲੀਨ ਹੋ ਗਿਆ ਹਾਂ।

“ਚਾਚਾ ਜੀ, ਪਰ ਭਾਈ ਜੀ ਨੂੰ ਉਡੀਕਣਾ ਪੈਣਾ। ਨਾਲੇ ਅਜੇ ਪੁਲਿਸ ਨੇ ਆਉਣਾ।” ਸਰਪੰਚ ਪੁਲਿਸ ਨੂੰ ਵੀ ਉਡੀਕਣਾ ਚਾਹੁੰਦਾ ਹੈ।

ਮੈਨੂੰ ਇਹ ਸਾਰਾ ਦੁਨਿਆਵੀ ਲੱਗ ਰਿਹਾ ਹੈ। ਭਾਈ ਜੀ ਦਾ ਕਥਨ ਹੈ ਕਿ ਇਹ ਸਾਰਾ ਕੁਝ ਪ੍ਰਮਾਤਮਾ ਦੇ ਹੱਥ ਦੀ ਖੇਡ ਹੈ। ਮੂਰਖ ਪ੍ਰਾਣੀ ਪਤਾ ਨਹੀਂ ਕਿਉਂ ਚਿੰਤਤੁ ਹਨ। ਜਿੰਦਰ ਦੀ ਆਤਮਾ ਨੇ ਤਾਂ ਨਵਾਂ ਜਾਮਾ ਵੀ ਲੈ ਲਿਆ ਹੋਣਾ। ਬੱਸ ਸਾਨੂੰ ਇਹਦਾ ਸਸਕਾਰ ਕਰ ਦੇਣਾ ਚਾਹੀਦਾ ਹੈ। ਭਾਈ ਜੀ ਆਉਣਗੇ ਤਾਂ ਉਨ੍ਹਾਂ ਵੀ ਏਹੀ ਕੁਝ ਕਰਨਾ ਹੈ ਜੋ ਮੈਂ ਕਹਿ ਰਿਹਾ ਹਾਂ। ਆਖਰ ਉਨ੍ਹਾਂ ਦਾ ਚੇਲਾ ਹਾਂ। ਉਹ ਮਾਲਾ ਜਪਦੇ ਆਉਣਗੇ। ਮੈਨੂੰ ਸਾਰੰਗੀ ਬਜਾਉਣ ਲਈ ਕਹਿਣਗੇ। ਪ੍ਰੀਤਮ ਸਿੰਘ ਨੂੰ ਢੱਡ। ਆਪ ਸ਼ਬਦ ਉਚਾਰਨਗੇ। ਅਸੀਂ ਮਗਰ ਬੋਲਾਂਗੇ। ਲਾਸ਼ ਨੂੰ ਸ਼ਮਸ਼ਾਨ ਘਾਟ ਲਿਜਾ ਕੇ ਸਸਕਾਰ ਕਰ ਦੇਣਗੇ।

ਕੈਲਾ ਹੌਲੀ-ਹੌਲੀ ਬੋਲ ਰਿਹੈ। ਮੁੜ-ਘਿੜ ਭਾਈ ਜੀ ਤੇ ਗੱਲ ਲੈ ਆਂਦਾ ਹੈ। ਹੋਰ ਲੋਕ ਵੀ ਇਹਦੀ ਹਾਂ ਵਿੱਚ ਹਾਂ ਮਿਲਾਈ ਜਾ ਰਹੇ ਹਨ। ਇਹ ਲੋਕ ਭਾਈ ਜੀ ਦੀਆਂ ਗੱਲਾਂ ਜ਼ਰੂਰ ਕਰਦੇ ਹਨ। ਪਰ ਇਨ੍ਹਾਂ ਨੂੰ ਉਨ੍ਹਾਂ ਬਾਰੇ ਪੂਰੀ ਜਾਣਕਾਰੀ ਨਹੀਂ ਹੈ। ਉਹ ਤੇ ਰੱਬ ਦੇ ਨਾਮ ਦੀਆਂ ਖੁਸ਼ਬੋਆਂ ਵੰਡਦੇ ਫਿਰਦੇ ਹਨ। ਜਦੋਂ ਮੈਂ ਉਹਨਾਂ ਦੇ ਲੜ ਲੱਗਾ ਸੀ ਤਾਂ ਉਨ੍ਹਾਂ ਨੇ ਪਹਿਲਾ ਪਾਠ ਪੜ੍ਹਾਉਂਦਿਆਂ ਬਚਨ ਬਿਲਾਸ ਕੀਤਾ ਸੀ-

“ਸਭਨਾ ਜੀਆਂ ਕਾ ਇੱਕੁ ਦਾਤਾ, ਸੋ ਮੈਂ ਵਿਸਿਰ ਨਾ ਜਾਈ।”

ਪਿੰਡ ਦੇ ਪਹਾੜ ਵਾਲੇ ਪਾਸੇ ਉਨ੍ਹਾਂ ਦਾ ਘਰ ਏ, ਗਿਆਨੀ ਕੇਵਲ ਸਿੰਘ ਜੀ ਦਾ। ਖੁੰਢਿਆਂ ਦਾ। ਖੁੰਢੇ ਉਨ੍ਹਾਂ ਦੀ ਅੱਲ ਪਈ ਹੋਈ ਆ। ਗਿਆਨੀ ਜੀ ਮੇਰੇ ਗੁਰੂ ਹਨ। ਮੈਂ ਉਨ੍ਹਾਂ ਦੇ ਪ੍ਰਮੁੱਖ ਸ਼ਰਧਾਲੂਆਂ ਵਿੱਚੋਂ ਹਾਂ। ਲੋਕ ਉਨ੍ਹਾਂ ਨੂੰ ਭਾਈ ਜੀ ਕਹਿੰਦੇ ਨੇ। ਮੈਂ ਬਹੁਤਾ ਭਾਈ ਜੀ ਦੇ ਨਾਲ ਹੀ ਰਹਿੰਦਾ ਹਾਂ। ਉਨ੍ਹਾਂ ਵਾਂਗ ਹੀ ਦਾੜ੍ਹੀ ਖੁੱਲ੍ਹੀ ਛੱਡਦਾ ਹਾਂ ਤੇ...ਸਿਰ ’ਤੇ ਪੱਗ ਬੰਨਣ ਦੀ ਬਿਜਾਏ ਗੋਲ ਪੱਗ ਬੰਨ੍ਹਦਾ ਹਾਂ। ਮੈਂ ਨਿੱਕਾ ਹੁੰਦਾ ਹੀ ਭਾਈ ਜੀ ਦੇ ਅੰਗ-ਸੰਗ ਰਿਹਾ ਹਾਂ।

ਅਸੀਂ ਨਿੱਕੇ ਹੁੰਦੇ ਭਾਈ ਜੀ ਦੇ ਘਰ ਅੱਗੇ ਖੇਡਦੇ ਰਹਿੰਦੇ ਸਾਂ। ਉਦੋਂ ਉਹ

ਸਾਨੂੰ ਮਿੱਠੀਆਂ ਗੋਲੀਆਂ ਦਾ ਪ੍ਰਸ਼ਾਦ ਦਿੰਦੇ ਹੁੰਦੇ ਸਨ। ਜੇ ਕਿਤੇ ਸਕੂਲ ਵਿੱਚ ਖੇਡਣ ਚਲੇ ਜਾਣਾ ਤਾਂ ਬਾਜ਼ੀਗਰਾਂ ਦੇ ਕੈਲੇ ਨੇ ਔਖਾ ਹੋ ਜਾਣਾ।

"ਓਏ ਬਾਂਦਰੋਂ, ਇੱਥੇ ਕੀ ਭਾਲਦੇ ਓ? ਖੇਡਣਾ ਈ ਆ ਤਾਂ ਭਾਈ ਦੇ ਘਰ ਅੱਗੇ ਖੇਡੋ। ਮਿੱਠੀਆਂ ਗੋਲੀਆਂ ਮਿਲਣਗੀਆਂ। ਕੀ ਪਤਾ ਪ੍ਰਸ਼ਾਦ ਮਿਲ ਜੇ।"

ਭਾਈ ਜੀ ਮਾਲਾ ਜਪਣ ਤੋਂ ਬਾਅਦ ਹਰ ਰੋਜ਼ ਮਿੱਠੀਆਂ ਗੋਲੀਆਂ ਵੰਡਦੇ ਹੁੰਦੇ ਸੀ। ਹੁਣ ਵੀ ਵੰਡਦੇ ਹਨ। ਸੰਗਰਾਂਦ ਵਾਲੇ ਦਿਨ ਕੜਾਹ ਦਾ ਪ੍ਰਸ਼ਾਦ। ਇਸ ਨਾਲ ਅਸੀਂ ਨੱਚਦੇ-ਟੱਪਦੇ ਲੁੱਡੀਆਂ ਪਾਉਂਦੇ। ਉਹ ਸਾਨੂੰ ਦੇਖ ਕੇ ਖੁਸ਼ ਹੋ ਜਾਂਦੇ। ਉਦੋਂ ਅਸੀਂ ਗੋਲੀਆਂ ਖਾਣ ਦੀ ਤਾਕ ਵਿੱਚ ਉਨ੍ਹਾਂ ਦੇ ਘਰ ਅੱਗੇ ਚਲੇ ਤਾਂ ਜਾਂਦੇ ਪਰ ਗੋਲੀਆਂ ਦੀ ਉਡੀਕ ਵਿੱਚ ਲੁਕਣਮੀਟੀ ਜਾ ਚੋਰ ਸਿਪਾਹੀ ਘੰਟਿਆਂ ਬੱਧੀ ਖੇਡਣੀ ਪੈਂਦੀ। ਅਸੀਂ ਅੰਦਰ ਝਾਤੀ ਮਾਰਨੀ ਤਾਂ ਇਹਨਾਂ ਮਾਲਾ ਲੈ ਕੇ, ਅੱਖਾਂ ਬੰਦ ਕਰਕੇ ਨਾਮ ਜਪਦੇ ਹੋਣਾ। ਸਾਡੇ ਵਿੱਚੋਂ ਕੈਲਾ ਸ਼ਰਾਰਤੀ ਸੀ। ਇਹ ਖੇਡਦਾ-ਖੇਡਦਾ ਭਾਈ ਜੀ ਤੇ ਟੋਟਕੇ ਲਾਂਦਾ ਰਹਿੰਦਾ।

"ਭਾਈ ਜੀ, ਕਿਉਂ ਲੋਹੇ ਦਾ ਬਣ ਬਣਦੇ ਓ। ਘਰ ਵੀ ਜਾਣੈ। ਬੀਬੀ ਛਿੱਤਰ ਮਾਰੇਗੀ।"

"ਕੁੱਤਿਆ ਮਰਦਾ ਕਿਉਂ ਜਾਨੈ। ਐਮੀ ਲਾਅਲਾਂ ਸੁੱਟੀ ਜਾਨੈ।" ਮੈਂ ਕੈਲੇ ਨੂੰ ਦਬਕ ਦਿੰਦਾ ਸੀ।...ਭਾਈ ਜੀ ਨਾਮ ਜਪਣ ਵਿੱਚ ਲੀਨ ਰਹਿੰਦੇ। ਉਨ੍ਹਾਂ ਦਾ ਸਵੇਰੇ ਸ਼ਾਮ ਇਸ਼ਨਾਨ ਕਰਨ ਤੇ ਨਾਮ ਜਪਣ ਦਾ ਨਿੱਤ-ਨੇਮ ਸੀ। ਭਾਈ ਜੀ ਹਰ ਇੱਕ ਨਾਲ ਸਹਿਜ ਤੇ ਸਲੀਕੇ ਨਾਲ ਬੋਲਦੇ ਹਨ। ਬੱਚਿਆਂ ਨੂੰ ਵੀ 'ਜੀ' ਕਹਿ ਕੇ ਬੁਲਾਂਦੇ ਹਨ। 'ਉਹ ਕਿਹੜੀ ਗਲੀ ਜਿੱਥੇ ਭਾਗੋ ਨਹੀਂ ਖੜ੍ਹੀ' ਦੇ ਅਖਾਣ ਵਾਂਗ ਪਿੰਡ 'ਚ ਕੋਈ ਧਾਰਮਿਕ ਸਮਾਗਮ ਹੋਏ, ਕੋਈ ਹੋਰ ਮੌਕਾ ਹੋਵੇ ਭਾਈ ਜੀ ਸਭ ਤੋਂ ਅੱਗੇ ਹੁੰਦੇ ਹਨ।

ਜਦੋਂ ਮੈਂ ਦਸਵੀਂ ਜਮਾਤ ਵਿੱਚ ਪੜ੍ਹਦਾ ਸੀ। ਭੈਣ ਕੁਲਬੀਰੋ ਦੇ ਵਿਆਹ 'ਤੇ ਘਰ ਪਾਠ ਰਖਾਇਆ ਸੀ। ਉਦੋਂ ਭਾਈ ਜੀ ਨੂੰ ਨੇੜਿਓਂ ਤੱਕਣ ਦਾ ਮੌਕਾ ਮਿਲਿਆ। ਉਨ੍ਹਾਂ ਦੇਹ ਨੂੰ ਮੰਨਣ 'ਤੇ ਜ਼ੋਰ ਦਿੱਤਾ। ਉਨ੍ਹਾਂ ਦਾ ਕਥਨ ਸੀ ਕਿ ਗੁਰੂ ਆਪਣੇ ਬਚਨਾਂ ਨਾਲ ਕਮਜ਼ੋਰ ਇਰਾਦੇ ਨੂੰ ਬਲਵਾਨ ਕਰਦੈ। ਨਾਲੇ ਗੁਰੂ ਤੋਂ ਬਿਨਾਂ ਮੁਕਤੀ ਨਹੀਂ ਮਿਲਦੀ। ਉਹ ਸ੍ਰੀ ਗੁਰੂ ਅਰਜਨ ਦੇਖ ਜੀ ਦੇ ਸ਼ਲੋਕ- "ਕਹੁ ਨਾਨਕ ਪ੍ਰਭ ਇਹੈ ਜਨਾਈ। ਬਿਨ ਗੁਰ ਮੁਕਤਿ ਨਾ ਪਾਈਐ ਭਾਈ।" ਉਨ੍ਹਾਂ ਦੇ ਹੀ ਇੱਕ ਹੋਰ ਸ਼ਲੋਕ-"ਮਤ ਕੋ ਭਰਮ ਭੂਲੇ ਸੰਸਾਰ। ਗੁਰ ਬਿਨ ਕੋਈ ਨਾ ਉਤਰਸਿ ਪਾਰਿ।" ਉੱਤੇ ਸਾਰੀ ਰਾਤ ਵਿਆਖਿਆ ਕਰਦੇ ਰਹੇ। ਮੈਨੂੰ ਉਨ੍ਹਾਂ ਤੋਂ ਗੁਰੂ ਦੀ ਸ਼ਕਤੀ ਦਾ ਪਤਾ ਲੱਗਾ। ਜਿਸ ਦਿਨ ਭੋਗ ਪਿਆ। ਪਾਠੀਆਂ ਤੋਂ ਬਾਅਦ ਉਨ੍ਹਾਂ ਸੰਗਤ ਨੂੰ ਆਪਣੇ ਬਚਨਾਂ ਨਾਲ ਨਿਹਾਲ ਕੀਤਾ।

"ਗੁਰੂ ਸਾਜੀ-ਨਿਵਾਜੀ ਸਾਧ ਸੰਗਤ ਜੀਓ। ਪ੍ਰਮਾਤਮਾ ਇਸ ਸ੍ਰਿਸ਼ਟੀ ਦੇ ਕਣ-ਕਣ ਵਿੱਚ ਬਿਰਾਜਮਾਨ ਏ। ਸਭਨਾ ਜੀਆਂ ਦੀ ਆਤਮਾ ਵਿੱਚ ਉਸਦਾ

ਵਾਸਾ ਏ।...ਭਾਈ ! ਗੁਰ ਪ੍ਰਸ਼ਾਦਿ ਨਾਲ ਹੀ ਹਉਮੈਂ ਤੋਂ ਮੁਕਤੀ ਮਿਲਦੀ ਐ। ਪਰ ਭਾਈ! ਕਲਯੁੱਗ ਵਿੱਚ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਦੇ ਦਰਿਆ ਲੋਕਾਂ ਦੇ ਮਨਾਂ ਵਿੱਚ ਠਾਠਾਂ ਮਾਰਦੇ ਪਏ ਨੇ।" ਮੈਨੂੰ ਤਾਂ ਉਦੋਂ ਇਸ ਗੱਲ ਦੀ ਬਹੁਤੀ ਸਮਝ ਨਹੀਂ ਸੀ ਪਈ ਪਰ ਸੰਗਤ ਸ਼ਾਂਤ ਹੋ ਗਈ ਸੀ। ਭਾਈ ਜੀ ਦੇ ਬਚਨ ਹੋਰ ਡੂੰਘਾਈ ਵਿੱਚ ਚਲੇ ਗਏ ਸਨ–

"ਨਾਸ਼ਵਾਨ ਮਨੁੱਖ, ਕੂੜ ਪ੍ਰਚਾਰ ਕਰਕੇ ਆਪਣੇ ਮੁਫਾਦਾਂ ਲਈ ਬੁਰੇ ਕਰਮਾਂ ਦਾ ਭਾਰ ਆਪਣੇ ਉੱਪਰ ਲੱਦੀ ਜਾ ਰਿਹੈ। ਮੂਰਖ ਮਨੁੱਖ ਨੇ ਇਸ ਭਾਰ ਥੱਲੇ ਆ ਕੇ ਮਾਰਿਆ ਜਾਣੈ। ਸੋ ਭਾਈ ! ਸਾਨੂੰ ਸਿਰਫ ਨਾਮ ਹੀ ਮਲਾਹ ਬਣ ਕੇ ਪਾਰ ਲੰਘਾਏਗਾ। ਮਾੜੇ ਕਰਮ ਕਰਨ ਵਾਲਿਆਂ ਨੂੰ ਯਮਦੂਤ ਮੁੱਛਾਂ ਤੋਂ ਰੱਸਿਆਂ ਨਾਲ ਬੰਨ੍ਹ ਕੇ ਲੈ ਜਾਣਗੇ।"

ਸੰਗਤ 'ਵਾਹਿਗੁਰੂ ਵਾਹਿਗੁਰੂ' ਕਰਨ ਲੱਗ ਪਈ ਸੀ। ਕੈਲਾ ਮਜ਼ਾਕ ਵਿਚ ਬੋਲਿਆ ਸੀ–

"ਬੁੱਢਿਆ, ਜੇ ਵਲੈਤੀ ਬਾਣੀਏ ਵਰਗੇ ਦੇ ਮੁੱਛਾਂ ਹੀ ਨਾ ਹੋਣ, ਰੱਸਾ ਕਿੱਥੇ ਪਏਗਾ?" ਪਹਿਲਾਂ ਤਾਂ ਮੇਰਾ ਹਾਸਾ ਨਿਕਲ ਗਿਆ ਸੀ। ਫੇਰ ਮੈਨੂੰ ਗੁੱਸਾ ਆ ਗਿਆ ਸੀ। ਮੈਂ ਕੈਲੇ ਦੇ ਹੁੱਝ ਮਾਰੀ ਤਾਂ ਉਹ ਦੋ ਚਾਰ ਹੋਰ ਸ਼ੁਰਲੀਆ ਛੱਡ ਗਿਆ ਸੀ। ਇਹੋ ਜਿਹੀ ਸ਼ਖਸੀਅਤ ਦੇ ਖਿਲਾਫ ਕੁਝ ਵੀ ਸੁਣਨਾ ਮੇਰੇ ਵਸੋਂ ਬਾਹਰ ਐ।

ਮੈਨੂੰ ਭਾਈ ਜੀ ਚੰਗੇ ਲੱਗੇ। ਹਰ ਰੋਜ਼ ਮਿਲਦੇ। ਆਪਣਾ ਪ੍ਰਭਾਵ ਛੱਡਕੇ ਜਾਂਦੇ।...ਹੌਲੀ ਹੌਲੀ ਮੈਂ ਉਨ੍ਹਾਂ ਦੇ ਘਰ ਜਾਣ ਲੱਗ ਪਿਆ। ਮੇਰੇ ਨਾਲ ਦੇ ਚਾਰ-ਪੰਜ ਹੋਰ ਵੀ ਸੀਗੇ ਪਰ ਮੈਂ ਤਾਂ ਪੱਕੇ ਤੌਰ ਤੇ ਉਨ੍ਹਾਂ ਦੇ ਲੜ ਲੱਗ ਗਿਆ ਸੀ। ਮੈਨੂੰ ਜਲਦੀ ਹੀ ਗੁਰੂ ਵਾਲਾ ਬਣਾ ਲਿਆਏ ਸੀ। ਮੈਂ ਵੀ ਚਿੱਟੀ ਚੂੜੀਦਾਰ ਪਜਾਮੀ ਤੇ ਕੁੜਤਾ ਪਹਿਨਣ ਲੱਗ ਪਿਆ ਸੀ। ਭਾਈ ਜੀ ਦੇ ਘਰ ਸ਼ਰਧਾਲੂਆਂ ਦਾ ਤਾਂਤਾ ਲੱਗਾ ਰਹਿੰਦਾ। ਮੈਂ ਉਨ੍ਹਾਂ ਦੀ ਸੇਵਾ ਵਿੱਚ ਜੁਟਿਆ ਰਹਿੰਦਾ।

ਉਨ੍ਹਾਂ ਦਾ ਨਿਸ਼ਚਾ ਹੈ ਕਿ ਪ੍ਰਮਾਤਮਾ ਦੀ ਮਰਜ਼ੀ ਤੋਂ ਬਿਨਾਂ ਪੱਤਾ ਵੀ ਨਹੀਂ ਹਿੱਲ ਸਕਦਾ। ਲੋਕ ਤਾਂ ਐਮੇਂ ਫਿਕਰ 'ਚ ਲੱਗੇ ਰਹਿੰਦੇ ਹਨ। ਬਈ ਕਤਲ ਹੋ ਗਏ– ਔਰਤਾਂ ਵਿਧਵਾ ਹੋ ਗਈਆਂ। ਰੋਟੀ ਕੱਪੜੇ ਪਿੱਛੇ ਦਿਨ ਰਾਤ ਭਟਕਦੇ-ਤੜਫਦੇ ਫਿਰਦੇ ਹਨ। ਮੌਤ ਦਾ ਹਮੇਸ਼ਾ ਡਰ ਲੱਗਾ ਰਹਿੰਦੈ। ਭਾਈ ਜੀ ਨੇ ਸਾਨੂੰ ਸਿਖਾਇਆ ਕਿ ਇਸ ਸਭ ਕਾਸੇ ਦਾ ਫ਼ਿਕਰ ਨ੍ਹੀਂ ਕਰਨਾ ਚਾਹੀਦਾ। ਪ੍ਰਮਾਤਮਾ ਸਭ ਕੁਝ ਜਾਣਦਾ। ਉਹਦੇ ਹੁਕਮ ਨਾਲ ਹੀ ਸਭ ਕੁਝ ਹੁੰਦੈ।...ਇਹ ਕੈਲਾ ਤਾਂ ਬੇਵਕੂਫ ਆ। ਮੇਰੇ ਨਾਲ ਪੜ੍ਹਦਾ ਰਿਹਾ।

ਭਾਈ ਜੀ ਦੀ ਅਧਿਆਤਮਕ ਸੋਚ ਅਤੇ ਰੱਬੀ ਲਗਨ ਤੋਂ ਲੋਕ ਕਾਇਲ ਹਨ। ਉਹ ਨਾਮ ਭਗਤੀ ਦੀ ਮਹੱਤਤਾ ਬਾਰੇ ਲੋਕਾਂ ਨੂੰ ਜਾਣੂੰ ਕਰਾਂਦੇ ਰਹਿੰਦੇ ਹਨ। ਉਨ੍ਹਾਂ ਦਾ ਇੱਕ ਅਸੂਲ ਹੈ। ਜਿੰਨਾ ਚਿਰ ਉਹ ਨਾਮ ਜਪ ਕੇ ਨਹੀਂ ਉਠਦੇ, ਘਰ ਦਾ ਕੋਈ ਵੀ ਜੀਅ ਕੁਝ ਖਾ ਪੀ ਨਹੀਂ ਸਕਦਾ। ਇਲਾਕੇ ਵਿੱਚ ਉਨ੍ਹਾਂ ਦਾ ਪੂਰਾ ਸਤਿਕਾਰ ਹੈ।

ਲੋਕੀਂ ਦਿਨ-ਤਿਉਹਾਰ ਤੇ ਭਾਈ ਜੀ ਨੂੰ ਨਿਉਂਦਾ ਦਿੰਦੇ ਨੇ। ਉਹ ਨਿਉਂਦਾ ਖਾਣ ਜਾਂਦੇ ਜ਼ਰੂਰ ਹਨ। ਅਸੀਂ ਵੀ ਨਾਲ ਹੋਈਦਾ ਹੈ। ਪਰ ਇੱਕ ਅਸੂਲ ਹੈ- ਕਿਸੇ ਵੀ ਘਰ ਦੇ ਜਿਸ ਜੀਅ ਨੇ ਪ੍ਰਸ਼ਾਦਾ ਬਨਾਣਾ-ਛਕਾਣਾ ਐ ਉਹਦੇ ਲਈ ਨਹਾਉਣ ਤੇ ਸਵੱਛ ਬਸਤਰ ਪਹਿਨਣੇ ਜ਼ਰੂਰੀ ਹਨ।

ਭਾਈ ਜੀ ਦੇ ਕਹਿਣ 'ਤੇ ਪਿੰਡ ਨਸ਼ਿਆਂ ਵਿਰੁੱਧ ਮੁਹਿੰਮ ਛੇੜੀ ਤਾਂ ਅਸੀਂ ਬੜੇ ਸਫਲ ਹੋਏ। ਕੈਲੇ ਹੁਰੀਂ ਆਪਣੀ ਵੱਖਰੀ ਸਭਾ ਜਿਹੀ ਬਣਾ ਕੇ ਨਸ਼ਿਆਂ ਖਿਲਾਫ਼ ਕੰਮ ਕਰਦੇ ਰਹੇ। ਨਾਲੇ ਸਾਡੇ ਵਿਰੁੱਧ ਵੀ ਭੰਡੀ ਪ੍ਰਚਾਰ ਜਾਰੀ ਰੱਖਿਆ।

ਇੱਕ ਦਿਨ ਅਸੀਂ ਨਹਿਰ ਦੇ ਪੁਲ ਵੱਲ ਤੋਤੇ ਕੋਲ ਚਲੇ ਗਏ। ਸਾਇਕਲ ਠੀਕ ਕਰਾਉਣਾ ਸੀ। ਉੱਥੇ ਕੈਲਾ ਆਪਣਾ ਮਜ਼ਮਾ ਲਾਈ ਬੈਠਾ ਸੀ। ਦੂਰੋਂ ਲਾਲ ਕੱਪੜੇ ਵਿੱਚ ਲਪੇਟਿਆ ਲਲੇਰ ਆਉਂਦਾ ਵੇਖ ਕੇ ਇਹਨੇ ਝੱਟ ਕੱਪੜੇ ਲਾਹੇ ਤੇ ਨਹਿਰ ਵਿੱਚ ਛਾਲ ਮਾਰ ਦਿੱਤੀ ਸੀ। ਇਹਨੂੰ ਸਾਇਕਲ ਸੁਆਰਦੇ ਤੋਤੇ ਦੇ ਭਾਪੇ ਨੇ ਰੋਕਿਆ ਵੀ ਪਰ ਇਹ ਲਲੇਰ ਲੈ ਆਇਆ ਸੀ। ਭੰਨਦਾ ਹੋਇਆ ਬੋਲਿਆ-

"ਓ ਜਾਣ ਦੇ ਤਾਇਆ। ਭੁੱਖ ਦੇ ਮਾਰੇ ਲੋਕਾਂ ਕੋਲੋਂ ਭੂਤ ਤਾਂ ਕੀ ਰੱਬ ਵੀ ਡਰਦੈ। ਭਲਾ ਇਹ ਤਾਂ ਹੈ ਈ ਲਲੇਰ।"

ਮੈਂ ਇਹਨੂੰ ਆਤਮਾਵਾਂ ਤੇ ਜਾਦੂ ਟੂਣਿਆਂ ਬਾਰੇ ਸਮਝਾਇਆ। ਗ੍ਰੰਥਾਂ ਦੇ ਹਵਾਲੇ ਨਾਲ ਗੱਲਾਂ ਕੀਤੀਆਂ। ਭਾਈ ਜੀ ਦੀ ਸਾਰੀ ਸਮਝ ਇਹਦੇ ਅੱਗੇ ਰੱਖੀ। ਇਹ ਲਲੇਰ ਖਾਣ ਵਿੱਚ ਮਸਤ ਸੀ।-

"ਓਏ, ਤੁਸੀਂ ਤਾਂ ਮਲਾਈ ਤੇ ਖੀਰ ਖਾਣ ਵਾਲੇ ਓ। ਦੁਨੀਆਂ ਚੰਨ ਤਾਰਿਆਂ 'ਤੇ ਪਹੁੰਚ ਗਈ ਤੇ ਤੁਸੀ ਪਤਾ ਨ੍ਹੀਂ ਕਿਹੜੇ ਯੁੱਗ ਵਿਚ ਘੁੰਮਦੇ ਹੋ।" ਇਹ ਕਿੰਨਾ ਚਿਰ ਗ਼ਲਤ ਬੋਲਦਾ ਰਿਹਾ। ਪਹਿਲਾਂ ਤਾਂ ਮੈਨੂੰ ਬੜਾ ਗੁੱਸਾ ਆਇਆ। ਫੇਰ ਸੋਚਿਆ ਚਲੋ ਛੱਡੋ। ਜੇ ਇਹ ਮਾੜੇ ਬੋਲ ਬੋਲਦਾ ਹੈ, ਆਪੇ ਭੁਗਤੂ। ਮਾੜੇ ਕਰਮਾਂ ਦੀ ਸਜ਼ਾ ਮਿਲੂ। ਮੈਂ ਉਦੋਂ ਦਾ ਕੈਲੇ ਨੂੰ ਬੁਲਾਉਂਦਾ ਨਹੀਂ।

ਉਦਾਂ ਵੀ ਇਹ ਅੱਜ ਕੱਲ੍ਹ ਮਨਮੁੱਖ ਬੰਦਿਆਂ ਨਾਲ ਘੁੰਮਦਾ ਫਿਰਦਾ। ਪਰੇ ਖੜ੍ਹਾ ਉਂਝ ਤਾਂ ਅੱਥਰੂ ਕੇਰ ਰਿਹਾ ਪਰ ਮੈਨੂੰ ਇਹਦੇ ਅੰਦਰ ਕੀ ਏ ? ਮੈਂ ਇਹਦੇ ਵੱਲ ਦੇਖਣਾ ਵੀ ਮਾੜਾ ਸਮਝਨਾ। ਭਾਈ ਜੀ ਅਜੇ ਤੱਕ ਆਏ ਨਹੀਂ। ਲੋਕ ਉਨ੍ਹਾਂ ਦੀ ਹੀ ਚਰਚਾ ਕਰ ਰਹੇ ਹਨ। ਕੈਲਾ ਸਮਝਦਾ ਹੋਣ ਭਾਈ ਜੀ ਡੋਲ ਜਾਣਗੇ ਪਰ ਇਸ ਮੂਰਖ ਪ੍ਰਾਣੀ ਨੂੰ ਸੰਤਾਂ ਦੇ ਸੁਭਾਅ ਦਾ ਨਹੀਂ ਪਤਾ। ਉਨ੍ਹਾਂ ਲਈ ਸਭ ਜੀਅ ਬਰਾਬਰ ਹਨ। ਉਹ ਹਰ ਹਾਲਤ ਵਿਚ ਆਉਣਗੇ। ਮੈਨੂੰ ਕਹਿਣਗੇ ਸੁਖਬੀਰ ਸਿਆਂ ਵਜਾ ਸਾਰੰਗੀ। ਪ੍ਰੀਤਮ ਸਿੰਘ ਤੋਂ ਢੱਡ ਵਜਾਉਣਗੇ ਤੇ ਆਪ ਸ਼ਬਦ ਗਾਉਣਗੇ ਪਰ ਇਸ ਬੇਵਕੂਫ ਨੂੰ ਭਾਈ ਜੀ ਬਾਰੇ ਕੀ ਪਤਾ।

ਇਹ ਫੌਜਣ ਦੇ ਨਿੰਮੇ ਦੇ ਸਸਕਾਰ ਵੇਲੇ ਬੜਾ ਔਖਾ ਹੋਇਆ ਸੀ। ਉਸ ਨੇ ਦੁਬਈ ਜਾਣ ਲਈ ਦਿੱਲੀ ਦੇ ਇੱਕ ਏਜੰਟ ਕੋਲ ਰੁਪਈਏ ਫਸਾ ਦਿੱਤੇ ਸੀ। ਰੁਪਈਏ ਹੜੱਪ ਕਰਨ ਦੇ ਮਨਸ਼ੇ ਨਾਲ ਏਜੰਟ ਨੇ ਉਹਦਾ ਕਤਲ ਕਰਵਾ ਦਿੱਤਾ ਸੀ। ਨਿੰਮੇ

ਦੀ ਮੌਤ ਦੀ ਖ਼ਬਰ ਇਲਾਕੇ ਨੂੰ ਸੁੰਨ ਕਰ ਗਈ ਸੀ। ਫੌਜਣ ਦਾ ਇੱਕੋ ਇਕ ਮੁੰਡਾ ਸੀ। ਉਨ੍ਹਾਂ ਦਾ ਵਿਆਹ ਹੋਏ ਨੂੰ ਡੇਢ ਮਹੀਨਾ ਹੀ ਹੋਇਆ ਸੀ, ਜਦੋਂ ਪਾਕਿਸਤਾਨ ਨਾਲ ਦੇਸ਼ ਦੀ ਜੰਗ ਲੱਗ ਗਈ ਸੀ। ਫੌਜੀ ਵਿਚਾਰੇ ਨੂੰ ਵਿੱਚੇ ਛੱਡ ਕੇ ਜਾਣਾ ਪਿਆ ਸੀ ਤੇ ਲੜਾਈ ਵਿੱਚ ਮਾਰਿਆ ਗਿਆ ਸੀ। ਫੌਜਣ ਨੇ ਨਿੰਮੇ ਨੂੰ ਬੜੀਆਂ ਤਕਲੀਫਾਂ ਕੱਟ ਕੇ ਪਾਲਿਆ ਸੀ। ਚੌਵੀ-ਪੱਚੀ ਸਾਲ ਦਾ ਹੋਣਾ, ਜਦੋਂ ਏਜੰਟ ਨੇ ਮਰਵਾ ਦਿੱਤਾ। ਬਾਬਾ ਬਚਨ ਸਿੰਘ ਬੜਾ ਕੁਰਲਾਇਆ ਸੀ।

"ਉਏ ਉਪਰ ਵਾਲਿਆ ! ਤੂੰ ਇਹ ਕੀ ਜ਼ੁਲਮ ਕਮਾਇਆ। ਜਨਮ ਤੋਂ ਪਹਿਲਾਂ ਪਿਓ ਲੈ ਗਿਆ ਤੇ ਹੁਣ...। ਰਾਜਿਆਂ ਦੀਆਂ ਲੜਾਈਆਂ ਤੇ ਸਾਡੇ ਪੁੱਤਰਾਂ ਦਾ ਘਾਣ।" ਬਜ਼ੁਰਗ ਭੁੱਬਾਂ ਮਾਰ ਕੇ ਰੋਣ ਲੱਗ ਪਿਆ ਸੀ।

ਫੌਜਣ ਨੇ ਪਿੱਟ-ਪਿੱਟ ਕੇ ਬੁਰਾ ਹਾਲ ਕਰ ਲਿਆ ਸੀ। ਉਹ ਲਾਸ਼ ਨ੍ਹੀਂ ਚੁੱਕਣ ਦੇ ਰਹੀ ਸੀ। ਭਾਈ ਜੀ ਨੇ ਉਹਨੂੰ ਹੌਂਸਲਾ ਦਿੱਤਾ ਸੀ।

"ਬੀਬਾ, ਪਾਗਲ ਨ੍ਹੀਂ' ਬਣੀਂਦਾ। ਇਹ ਜਗ ਚਲੋ ਚਲੀ ਦਾ ਮੇਲਾ ਐ। ਸਭ ਨੇ ਅੱਗੇ ਪਿੱਛੇ ਵਿਛੜ ਜਾਣੈ। ਇੱਥੇ ਬੈਠੇ ਕੀਹਨੇ ਰਹਿਣਾ ? ...ਜੇ ਸਭ ਨੇ ਉਸ ਕੋਲ ਚਲੇ ਜਾਣੈ ਤਾਂ ਫੇਰ ਰੋਣ ਦਾ ਕੀ ਫੈਦਾ ?" ਫੌਜਣ ਦਾ ਰੋਣ ਠੱਲ ਨਹੀਂ ਸੀ ਰਿਹਾ। ਗਸ਼ੀਆਂ ਪੈ ਰਹੀਆਂ ਸਨ। ਪਰ ਭਾਈ ਜੀ ਨੇ ਆਪਣੇ ਬਚਨਾਂ ਨਾਲ ਫੌਜਣ ਨੂੰ ਸ਼ਾਂਤ ਕਰ ਲਿਆ ਸੀ।

"ਉੱਪਰ ਵਾਲੇ ਤੇ ਭਰੋਸਾ ਰੱਖ, ਬੀਬਾ।" ਭਾਈ ਜੀ ਕਹਿ ਕੇ ਪਾਠ ਪੜ੍ਹਨ ਲੱਗ ਪਏ ਸਨ। ਫੇਰ ਮੈਂ ਉਨ੍ਹਾਂ ਦੇ ਕਹਿਣ ਤੇ ਸਾਰੰਗੀ ਤੇ ਪ੍ਰੀਤਮ ਨੇ ਢੱਡ ਵਜਾਉਣੀ ਸ਼ੁਰੂ ਕੀਤੀ ਸੀ। ਭਾਈ ਜੀ ਜਨਾਜ਼ੇ ਮੋਹਰੇ ਸ਼ਬਦ ਗਾਉਂਦੇ ਤੁਰ ਪਏ ਸਨ। ਭਾਵੇਂ ਮੇਰੀ ਸੁਰ੍ਤਾ ਭਾਈ ਜੀ ਨਾਲ ਜੁੜੀ ਹੋਈ ਸੀ ਪਰ ਮੈਂ ਕੈਲੇ ਵੱਲ ਵੀ ਦੇਖ ਰਿਹਾ ਸੀ। ਇਹ ਬੜਾ ਔਖਾ ਹੋਇਆ ਸੀ। ਇਹਨੇ ਸਾਨੂੰ ਬੰਦ ਕਰਾਉਣ ਦੀ ਬਥੇਰੀ ਕੋਸ਼ਿਸ਼ ਕੀਤੀ ਸੀ ਪਰ ਇਹ ਸਫਲ ਨਹੀਂ ਹੋ ਸਕਿਆ ਸੀ।

ਨਿੰਮੇ ਦਾ ਸਸਕਾਰ ਕਰਕੇ ਵਾਪਸ ਆਏ ਤਾਂ ਭਾਈ ਜੀ ਨੇ ਕਰਮ ਕਾਂਡਾਂ ਦੀਆਂ ਕਹਾਣੀਆਂ ਸੁਣਾ-ਸੁਣਾ ਫੌਜਣ ਦਾ ਧੀਰਜ ਬੰਨ੍ਹਾਇਆ ਸੀ। ਤੁਰਨ ਲੱਗਿਆਂ ਸਮਝਾਇਆ ਸੀ-

"ਬੀਬਾ ਢੇਰੀ ਨਹੀਂ ਚਾਹੀਦੀ। ਗੁਰੂ ਜੀ ਫਰਮਾਉਂਦੇ ਹਨ- ਦੁੱਖ-ਸੁੱਖ ਦੋਨੋਂ ਸਮ ਕਰ ਜਾਨੈ, ਅਵਰ ਮਾਨ ਅਪਮਾਨਾ।' ਜੇ ਉੱਪਰ ਵਾਲਾ ਨਿੰਮੇ ਅਰਗੇ ਪੁੱਤਰਾਂ ਦੀ ਖੁਸ਼ੀ ਦਿੰਦੇ ਤਾਂ ਉਹਦਾ ਦੁੱਖ ਵੀ ਝੱਲਣਾ ਚਾਹੀਦਾ, ਭਾਈ ਬੀਬਾ।" ਭਾਈ ਜੀ ਨੇ ਫੌਜਣ ਦੇ ਸਿਰ ਤੇ ਹੱਥ ਰੱਖਿਆ ਸੀ।

"ਭਾਈ, ਇੱਕ ਮਾਂ ਦਾ ਦੁੱਖ ਮਾਂ ਈ ਜਾਣ ਸਕਦੀ ਏ। ਤੁਸੀਂ ਕੀ ਜਾਣੋਂ, ਦੁੱਖ ਕੀ ਹੁੰਦੇ ਨੇ। ਪਹਿਲਾ ਮੈਨੂੰ ਰੰਡੀ ਕੀਤਾ। ਹੁਣ ਨਪੁੱਤੀ ਕਰਤਾ। ਇਹੋ ਜਿਹੇ ਰੱਬ ਨੂੰ ਚੁੱਲ੍ਹੇ 'ਚ ਲਾਣੈ।" ਫੌਜਣ ਧਾਹਾਂ ਮਾਰਨ ਲੱਗ ਪਈ ਸੀ। ਭਾਈ ਜੀ ਫੇਰ ਬੈਠ ਗਏ ਸਨ। ਉਹਦਾ ਧੀਰਜ ਬੰਨ੍ਹਾਉਣ ਲੱਗ ਪਏ ਸੀ। ਮੈਂ ਪਿਸ਼ਾਬ ਕਰਨ ਗਿਆ ਤਾਂ ਮੈਨੂੰ

ਕੈਲੇ ਤੇ ਇਹਦੇ ਜੋਟੀਦਾਰਾਂ ਨੇ ਘੇਰ ਲਿਆ ਸੀ।

"ਉਏ ਕਿਉਂ ਲੋਕਾਂ ਦੇ ਜ਼ਖ਼ਮਾਂ ਤੇ ਲੂਣਾਂ ਛਿੜਕਦੇ ਓ। ਇਹ ਜਿਹੜਾ ਡਰਾਮਾ ਜਿਹਾ ਕਰਦੇ ਓ। ਇਹਨੂੰ ਬੰਦ ਕਰ ਦਿਓ। ਨਹੀਂ ਤਾਂ ਵਿੱਚੇ ਤੁਸੀਂ, ਵਿੱਚ ਤੁਹਾਡੇ ਭਾਈ ਭੂਈ ਦੀ ਟਿੰਡ-ਫੌੜੀ ਖਿਲਰਦੀ ਫਿਰੂ। ਨਾਲੇ...।" ਸਾਡੀ ਤੂੰ-ਤੂੰ ਮੈਂ-ਮੈਂ ਵਧ ਗਈ ਸੀ। ਗੱਲ ਹੱਥੋ-ਪਾਈ ਤੱਕ ਵਧੀ ਤਾਂ ਸਾਨੂੰ ਭਾਈ ਜੀ ਨੇ ਆ ਕੇ ਸ਼ਾਂਤ ਕੀਤਾ ਸੀ। ਆਪਣੇ ਨਾਲ ਲੈ ਕੇ ਤੁਰ ਪਏ ਸਨ।

ਭਾਈ ਜੀ ਦੇ ਘਰ ਬਹਿ ਗਏ ਸਾਂ। ਉਨ੍ਹਾਂ ਸਾਨੂੰ ਵੈਰ ਵਿਰੋਧ ਤਿਆਗਣ ਦੀ ਸਿੱਖਿਆ ਦਿੱਤੀ। ਫੇਰ ਉਨ੍ਹਾਂ ਸਾਨੂੰ ਨਚੀਕੇਤਾ ਦੀ ਕਥਾ ਸੁਣਾਈ।

"ਇੱਕ ਮਹਾਤਮਾ...ਸ੍ਰੀ ਵਾਜ਼ਸ਼੍ਰਵਸ ਰਿਸ਼ੀ ਹੋਏ ਹਨ। ਉਨ੍ਹਾਂ ਬੜੀ ਤਪੱਸਿਆ ਕੀਤੀ ਸੀ। ਗੱਲ ਕੀ...ਪਹੁੰਚੇ ਹੋਏ ਸੀ। ਪ੍ਰਮਾਤਮਾ ਦਾ ਦੂਜਾ ਰੂਪ। ਉਨ੍ਹਾਂ ਦਾ ਇੱਕ ਲੜਕਾ ਸੀ ਨਚੀਕੇਤਾ। ਉਹ ਬੜੇ ਆਗਿਆਕਾਰੀ ਸਨ। ਜੋ ਰਿਸ਼ੀ ਜੀ ਨੇ ਕਹਿਣਾ ਉਨ੍ਹਾਂ ਉਹੀ ਕਰਨਾ। ਮਹਾਤਮਾ ਜੀ ਨੇ ਉਹਦੀਆਂ ਬੜੀਆਂ ਕਠਨ-ਕਠਨ ਪ੍ਰੀਖਿਆਵਾਂ ਲਈਆਂ ਪਰ ਨਚੀਕੇਤਾ ਜੀ ਕਮਾਲ ਦੇ ਸਨ। ਉਨ੍ਹਾਂ ਹਰ ਪ੍ਰੀਖਿਆ ਪਾਸ ਕੀਤੀ। ਰਿਸ਼ੀ ਜੀ ਦੀ ਹਰ ਇੱਛਾ ਤੇ ਫੁੱਲ ਚੜ੍ਹਾਏ।...ਇਹ ਗ੍ਰੰਥਾਂ ਵਿੱਚ ਲਿਖਿਆ ਹੋਇਆ। ਅੱਜ ਵੀ ਅਸੀਂ ਨਚੀਕੇਤਾ ਨੂੰ ਯਾਦ ਕਰਦੇ ਹਾਂ।" ਭਾਈ ਜੀ ਸਾਡੇ ਚਿਹਰਿਆਂ ਨੂੰ ਪੜ੍ਹਨ ਲੱਗ ਪਏ ਸੀ। ਸਾਨੂੰ ਲੀਨ ਦੇਖ ਕੇ ਪ੍ਰਸੰਨ ਹੋ ਗਏ ਸੀ।

"ਸਾਨੂੰ ਵੀ ਨਚੀਕੇਤਾ ਬਣਨਾ ਚਾਹੀਦਾ। ਆਪਣੇ ਵੱਡੇ ਗੁਰੂ ਬੜੇ ਮਹਾਨ ਹਨ। ਮੈਨੂੰ ਜੋ ਵੀ ਕਹਿੰਦੇ ਨੇ, ਉਨ੍ਹਾਂ ਦੀ ਆਗਿਆ ਦਾ ਪਾਲਣ ਕਰਦਾ ਹਾਂ। ਸਾਰੀ ਜ਼ਿੰਦਗੀ ਹੀ ਉਨ੍ਹਾਂ ਦੇ ਦੱਸੇ ਰਹੇ 'ਤੇ ਚੱਲਿਆ ਹਾਂ। ਉਨ੍ਹਾਂ ਦਾ ਇਕੋ ਕਹਿਣਾ ਹੈ ਕਿ ਪ੍ਰਮਾਤਮਾ ਦੀ ਰਜ਼ਾ ਵਿੱਚ ਰਹੋ।" ਭਾਈ ਜੀ ਕਿੰਨਾ ਚਿਰ ਨਚੀਕੇਤਾ ਦੀਆਂ ਗੱਲਾਂ ਸੁਣਾਉਂਦੇ ਰਹੇ। ਅਸੀਂ ਨਚੀਕੇਤਾ ਦੀ ਤਕਲੀਫ਼ਾਂ ਭਰੀ ਜ਼ਿੰਦਗੀ ਸੁਣ ਕੇ ਦੰਗ ਰਹਿ ਗਏ ਸੀ। ਉਨ੍ਹਾਂ ਨੂੰ ਬੜੀਆਂ ਮੁਸ਼ਕਲਾਂ ਆਈਆਂ ਪਰ ਉਹ ਜਿੱਤਦੇ ਰਹੇ ਸੀ। ਭਾਈ ਜੀ ਨੇ ਸਾਨੂੰ ਕੈਲੇ ਵਰਗੇ ਨਾਸਤਿਕ ਬੰਦਿਆਂ ਬਾਰੇ ਵੀ ਚਾਨਣਾ ਪਾਇਆ ਸੀ।

ਪਿੰਡ ਵਿੱਚ ਕੋਈ ਵੀ ਮੌਤ ਹੁੰਦੀ, ਭਾਈ ਜੀ ਮੋਹਰੇ ਹੁੰਦੇ। ਸਾਨੂੰ ਵੀ ਨਾਲ ਲੈ ਲੈਂਦੇ। ਲੋਕੀਂ ਰੋਂਦੇ ਕੁਰਲਾਂਦੇ ਹੁੰਦੇ ਪਰ ਭਾਈ ਜੀ ਸਭ ਨੂੰ ਰੱਬ ਦਾ ਭਾਣਾ ਮੰਨਣ ਦਾ ਉਪਦੇਸ਼ ਦਿੰਦੇ। ਪਾਣੀ ਵਾਲੀ ਗੜਬੀ ਚੁੱਕ ਲੈਂਦੇ। ਪਾਠ ਕਰਦੇ।...ਜਨਾਜ਼ੇ ਅੱਗੇ ਪਾਣੀ ਦਾ ਛਿੱਟਾ ਦਿੰਦੇ, ਸ਼ਬਦ ਉਚਾਰਦੇ ਤੁਰ ਪੈਂਦੇ। ਅਸੀਂ ਵੀ ਉਨ੍ਹਾਂ ਦੇ ਮਗਰ ਗਾਉਂਦੇ ਤੁਰ ਪੈਂਦੇ। ਭਾਈ ਜੀ ਦੇ ਭੱਖਦੇ ਚਿਹਰੇ 'ਤੇ ਨੂਰ ਹੁੰਦਾ। ਲੋਕ ਗੁੱਸਾ ਨਾ ਕਰਦੇ ਸਗੋਂ ਉਹ ਉਨ੍ਹਾਂ ਦਾ ਪੂਰਾ ਸਤਿਕਾਰ ਕਰਦੇ।

"ਭਾਈ ਜੀ ਸਾਡੇ ਨਾਲੋਂ ਸਿਆਣੇ ਨੇ। ਜੋ ਕਰਦੇ ਨੇ ਠੀਕ ਹੀ ਕਰਦੇ ਹੋਣਗੇ।"

ਭਾਈ ਜੀ ਦੇ ਆਪਣੇ ਘਰ ਵੀ ਕਈ ਮੌਤਾਂ ਹੋਈਆਂ। ਚਾਚੇ ਦੀ ਹੋਈ। ਇੱਕ ਭਰਜਾਈ ਦੀ ਹੋਈ। ਹੋਰ ਵੀ...ਉਦੋਂ ਵੀ ਭਾਈ ਜੀ ਇਸੇ ਤਰ੍ਹਾਂ ਸਸਕਾਰ ਕਰਦੇ ਰਹੇ।

ਭਾਈ ਜੀ ਅਜੇ ਤੱਕ ਆਏ ਨਹੀਂ। ਸਭ ਉਨ੍ਹਾਂ ਦਾ ਰਾਹ ਤੱਕ ਰਹੇ ਹਨ। ਕੈਲਾ ਰਾਹ ਵੱਲ ਨਹੀਂ ਦੇਖ ਰਿਹਾ। ਉਹ ਲਾਸ਼ ਬਾਰੇ ਫ਼ਿਕਰਮੰਦ ਹੈ। ਇਹ ਜੋ ਸਮਝਦਾ ਹੈ ਉਹ ਹੋਣਾ ਨਹੀਂ।...ਪ੍ਰੀਤਮ ਸਿੰਘ ਆ ਗਿਆ ਹੈ। ਉਹਦੇ ਕੋਲ ਆਪਣਾ ਢੱਡ ਹੈ ਤੇ ਮੇਰੀ ਸਾਰੰਗੀ ਵੀ। ਉਹਨੂੰ ਦੇਖ ਕੇ ਕੈਲੇ ਦਾ ਰੰਗ ਥੋੜ੍ਹਾ ਫਿੱਕਾ ਪੈ ਗਿਆ ਹੈ। ਸਾਰੀ ਲੋਕਾਈ ਦੀਆਂ ਅੱਖਾਂ ਭਾਈ ਜੀ ਵੱਲ ਲੱਗੀਆਂ ਹੋਈਆਂ ਹਨ। ਸਰਪੰਚ ਜ਼ਿਆਦਾ ਚਿੰਤਤ ਹੈ।

"ਚਾਚਾ ਬਚਨ ਸਿਆਂ, ਤੁਹਾਨੂੰ ਭਾਈ ਜੀ ਦੇ ਸੁਭਾਅ ਦਾ ਪਤੈ। ਬੇਸ਼ੱਕ ਜਿੰਦਰ ਭਾਈ ਜੀ ਦਾ ਮੁੰਡਾ ਏ। ਪਰ ਜਿੰਦਰ ਦੇ ਮਰਨ ਨਾਲ ਭਾਈ ਜੀ ਨੂੰ ਕੀ ਫ਼ਰਕ ਪੈਣਾ। ਉਨ੍ਹਾਂ ਨੇ ਤਾਂ ਉੱਪਰ ਵਾਲੇ ਦਾ ਭਾਣਾ ਮੰਨ ਲਿਆ ਹੋਣਾ। ਕਿਤੇ ਬੈਠੇ ਪਾਠ ਕਰਦੇ ਹੋਣੈ।" ਸਰਪੰਚ ਨੂੰ ਅੱਚੋਆਈ ਲੱਗੀ ਹੋਈ ਆ।

"ਸਰਪੰਚਾ, ਭਾਈ ਰੱਬ ਦਾ ਬੰਦਾ। ਉਹਦੇ ਲਈ ਸਭ ਬਰਾਬਰ ਹਨ। ਚਾਹੇ ਨਿੰਮਾ ਹੋਵੇ, ਚਾਹੇ ਜਿੰਦਰ।" ਬਜ਼ੁਰਗ ਬਚਨ ਸਿੰਘ ਸਰਪੰਚ ਦੀ ਹਾਂ ਵਿਚ ਹਾਂ ਮਿਲਾਂਦਾ ਹੈ। ਕੈਲਾ ਕੈਹਰੀ ਅੱਖ ਨਾਲ ਦੇਖ ਰਿਹਾ ਹੈ। ਬਹੁਤ ਸਾਰੇ ਹੋਰ ਲੋਕ ਲਾਸ਼ ਦੁਆਲੇ ਇਕੱਠੇ ਹੋ ਗਏ ਹਨ। ਭਾਈ ਜੀ ਦੇ ਨਾ ਆਉਣ ਦੀ ਘੁਸਰ-ਮੁਸਰ ਹੋ ਰਹੀ ਹੈ। ਲਾਸ਼ ਖ਼ੂਨ ਨਾਲ ਲੱਥ-ਪੱਥ ਹੋਈ ਪਈ ਹੈ।

ਭਾਈ ਜੀ ਨੂੰ ਮੰਗੀ ਸਾਈਕਲ 'ਤੇ ਲੈ ਆਇਆ ਹੈ। ਸਾਰਿਆਂ ਦਾ ਧਿਆਨ ਉਨ੍ਹਾਂ ਵੱਲ ਹੋ ਗਿਆ ਹੈ। ਭਾਈ ਜੀ ਸਾਈਕਲ ਤੋਂ ਬੜੇ ਸਹਿਜ ਨਾਲ ਉਤਰੇ ਹਨ। ਹੱਥ ਵਿੱਚ ਮਾਲਾ ਹੈ।...ਉਹ ਮਣਕਿਆਂ ਨੂੰ ਫੇਰਦੇ ਸ਼ਾਂਤ ਮਨ ਨਾਲ ਲਾਸ਼ ਕੋਲ ਬੈਠ ਗਏ ਹਨ। ਅੱਖਾਂ ਮੀਟ ਕੇ ਪਾਠ ਕਰਨ ਲੱਗ ਪਏ ਨੇ। ਕੈਲਾ ਟੇਢਾ-ਮੇਢਾ ਝਾਕ ਰਿਹਾ ਹੈ। ਮੈਂ ਪ੍ਰੀਤਮ ਸਿੰਘ ਕੋਲੋਂ ਸਾਰੰਗੀ ਫੜ ਲਈ ਹੈ। ਉਹ ਵੀ ਢੱਡ ਕਸਣ ਲੱਗ ਪਿਆ ਹੈ। ਭਾਈ ਜੀ ਨੇ ਜਿੰਦਰ ਦੇ ਮੂੰਹ ਤੋਂ ਕੱਪੜਾ ਉਤਾਰਿਆ ਹੈ। ਮੂੰਹ ਚੁੰਮ ਕੇ ਮੁਸਕਰਾ ਪਏ ਹਨ। ਮੇਰੇ ਮਨ ਵਿੱਚ ਇਨ੍ਹਾਂ ਪ੍ਰਤੀ ਹੋਰ ਸਤਿਕਾਰ ਵੱਧ ਗਿਆ ਹੈ। ਭਾਈ ਜੀ ਚੁੱਪ-ਚਾਪ ਬੈਠੇ ਪਾਠ ਕਰਨ ਲੱਗ ਪਏ ਹਨ।...ਉੱਚੀ ਦੇਣੀ ਬੁੜ-ਬੁੜਾਏ ਹਨ। ਲਾਸ਼ ਤੋਂ ਕੱਪੜਾ ਵਗਾਹ ਕੇ ਮਾਰਿਆ ਹੈ।

"ਓ ਉੱਪਰ ਵਾਲਿਆ। ਇਹ ਤੂੰ ਕੀ ਕਹਿਰ ਕਮਾਇਆ।" ਭਾਈ ਜੀ ਦੁਹੱਥੜੀ ਮਾਰ ਕੇ ਲਾਸ਼ ਉੱਪਰ ਢੇਰੀ ਹੋ ਗਏ ਹਨ। ਸਰਪੰਚ ਇਨ੍ਹਾਂ ਨੂੰ ਲਾਸ਼ ਤੋਂ ਉਠਾ ਰਿਹਾ ਹੈ ਪਰ ਭਾਈ ਜੀ ਦੀ ਦੰਦਲ ਨਹੀਂ ਟੁੱਟ ਰਹੀ। ਮੇਰੇ ਹੱਥਾਂ ਵਿੱਚੋਂ ਸਾਰੰਗੀ ਡਿੱਗ ਪਈ ਹੈ।...ਪੁਲਿਸ ਵੀ ਆ ਗਈ ਹੈ।

(1995)

# ਅੰਬਰ ਵੱਲ ਉੱਠੇ ਹੱਥ

ਘੰਟੀ ਵੱਜੀ ਏ। ਜੈਂਟਸ ਸਟਾਫ਼ ਅਖ਼ਬਾਰਾਂ ਦੁਆਲੇ ਰੁਝਿਆ ਬੈਠਾ ਹੈ। ਲੇਡੀ ਸਟਾਫ਼ ਚਾਹ ਦੀਆਂ ਚੁਸਕੀਆਂ ਲੈ ਰਿਹੈ। ਸਾਡੇ ਬੀ ਐੱਡ ਵਾਲੇ ਪੁਪਲਜ਼ ਟੀਚਰਜ਼ ਆਪਣੇ ਆਪਣੇ ਗਰੁੱਪ ਵਿੱਚ ਬੈਠੇ ਹਨ।...ਵਿਦਿਆਰਥੀ ਜਮਾਤਾਂ ਵਿੱਚ ਚਲੇ ਗਏ ਹਨ। ਉਨ੍ਹਾਂ ਦੀਆਂ ਕੰਨ ਪਾੜਵੀਆਂ ਅਵਾਜ਼ਾਂ ਨੇ ਸਕੂਲ ਸਿਰ 'ਤੇ ਚੁੱਕ ਲਿਆ ਹੈ। ਸਵੇਰ ਦਾ ਅੱਧਾ ਦਿਨ ਸਕੂਲ ਟੀਚਰਜ਼ ਪੀਰੀਅਡ ਲਾਂਦੇ ਹਨ। ਅੱਧੀ ਛੁੱਟੀ ਤੋਂ ਬਾਅਦ ਅਸੀਂ ਬੀ.ਐੱਡ ਵਾਲੇ ਟਰੇਨਿੰਗ ਵਜੋਂ ਪੀਰੀਅਡ ਲੈਂਦੇ ਹਾਂ। ਅੱਜ ਕੱਲ੍ਹ ਸਾਡੀ ਫਾਈਨਲ ਟੀਚਿੰਗ ਪ੍ਰੈਕਟਸ ਚੱਲ ਰਹੀ ਹੈ।

ਮੈਂ ਗੁਰਿੰਦਰ ਸਿੰਘ ਨੂੰ ਉਡੀਕ ਰਹੀ ਹਾਂ। ਉਹ ਮੇਰੇ ਮੰਮਾ ਦੇ ਸਕੂਲ ਵਿੱਚ ਸਾਇੰਸ ਟੀਚਰ ਨੇ। ਕਾਲਜ ਵਿੱਚ ਮੈਤੋਂ ਦੋ ਸਾਲ ਸੀਨੀਅਰ ਸਨ। ਉਨ੍ਹਾਂ ਦੀ ਅਪੋਇੰਟਮੈਂਟ ਵੀ ਡੇਢ ਸਾਲ ਪਹਿਲਾਂ ਹੋਈ ਹੈ। ਅਜੇ ਤੱਕ ਪੁੱਜੇ ਨਹੀਂ ਮੈਂ ਜਲਦੀ ਘਰ ਜਾਣਾ ਚਾਹੁੰਦੀ ਆਂ। ਘਰ ਦਾਦੀ ਜੀ ਉਡੀਕ ਰਹੇ ਨੇ ਹੋਣਗੇ।

ਮੈਂ ਦਫ਼ਤਰ ਵੱਲ ਜਾਂਦੀ ਹਾਂ। ਹੈੱਡ ਪਾਠ ਕਰ ਰਹੀ ਹੈ।

ਉਸ ਦਿਨ ਮੈਂ ਕਾਲਜ ਨਹੀਂ ਆਈ ਸੀ। ਬੀ ਐੱਡ ਦਾ ਨਵਾਂ ਸ਼ੈਸ਼ਨ ਸ਼ੁਰੂ ਹੋਇਆ ਸੀ। ਤੇ ਫਸਟ ਟੀਚਿੰਗ ਪ੍ਰੈਕਟਸ ਇਸੇ ਸਕੂਲ ਵਿੱਚ ਲੱਗੀ ਸੀ। ਅਗਲੇ ਦਿਨ ਆਈ ਸੀ ਤਾਂ ਸਾਰੇ ਪੁਪਲਜ਼ ਟੀਚਰਜ਼ ਦੀ ਜ਼ੁਬਾਨ ਤੇ ਮਨਜਿੰਦਰ ਕੌਰ ਦੇ ਕਤਲ ਦੀ ਚਰਚਾ ਸੀ। ਮਨਜਿੰਦਰ, ਮੈਡਮ ਸਤਵੰਤ ਕੌਰ ਦੀ ਧੀ ਆ। ਮੈਡਮ ਮੰਮਾ ਨਾਲ ਹੀ ਪੜ੍ਹਾਉਂਦੇ ਨੇ। ਮਨਜਿੰਦਰ ਮੇਰੀ ਸ਼ੁਰੂ ਤੋਂ ਕਲਾਸ ਫੈਲੋ ਰਹੀ ਹੈ। ਮੈਂ ਆਉਂਦੀ ਨੇ ਹੀ ਪੁੱਛਿਆ ਸੀ।

"ਰਜਨੀ, ਕੀ ਗੱਲ ਸਵੇਰੇ-ਸਵੇਰੇ...?"

"ਪਹਿਲਾਂ ਸਕੂਟਰੀ ਤਾਂ ਖੜ੍ਹੀ ਕਰ ਲੈ। ਦੱਸ ਦਿੰਨੇ ਆ।" ਰਜਨੀ ਖੈਬੜ ਕੇ ਬੋਲੀ ਸੀ। ਮੈਂ ਕਾਹਲੀ ਨਾਲ ਸਕੂਟਰੀ ਖੜ੍ਹੀ ਕੀਤੀ ਸੀ। ਹਾਜ਼ਰੀ ਲਗਵਾਉਣ ਗਈ ਤਾਂ ਸਾਡੇ ਪ੍ਰੋਫੈਸਰ ਆਏ ਹੋਏ ਨਹੀਂ ਸਨ। ਹੈੱਡ ਮੈਡਮ ਦੇ ਕੋਲ ਹੀ ਰਜਿਸਟਰ ਪਿਆ ਸੀ। ਮੈਂ ਦਫ਼ਤਰ ਗਈ ਤਾਂ ਮੈਡਮ ਪਾਠ ਕਰ ਰਹੇ ਸਨ।

"ਨਮਸਤੇ, ਮੈਡਮ।" ਮੈਂ ਹੱਥ ਜੋੜੇ ਸਨ।

ਮੈਡਮ ਨੇ ਸਿਰ ਮਾਰਿਆ ਸੀ। ਬੋਲੇ ਨਹੀਂ ਸਨ। ਉਨ੍ਹਾਂ ਨੇ ਆਪਣੀਆਂ ਅੱਖਾਂ ਗੁਟਕੇ ਉੱਤੇ ਗੱਡੀਆਂ ਹੋਈਆਂ ਸਨ। ਮੈਂ ਹਾਜ਼ਰੀ ਲਾਉਣ ਲੱਗ ਪਈ ਸੀ।

"ਵਾਹਿਗੁਰੂ ਉਹਦੀ ਆਤਮਾ ਨੂੰ ਸ਼ਾਂਤੀ ਬਖਸ਼ੇ।" ਉਨ੍ਹਾਂ ਨੇ ਸਿਰ ਦੀ ਚੁੰਨੀ

ਸੁਆਰੀ ਸੀ। ਮੈਂ ਬੋਲੀ ਨਾ ਦਸਤਖ਼ਤ ਕਰਕੇ ਰਜਿਸਟਰ ਰੱਖ ਦਿੱਤਾ ਸੀ।

"ਬੇਟਾ ਬੜੀ ਮਾੜੀ ਖ਼ਬਰ ਏ। ਤੁਹਾਡੀ ਕਲਾਸ ਫੈਲੋ ਦਾ ਕਤਲ ਹੋ ਗਿਆ। ਕੀ ਨਾਂ ਸੀ ਉਹਦਾ...। ਹਾਂ ਸੱਚ ਮਨਜਿੰਦਰ ਕੌਰ।" ਉਨ੍ਹਾਂ ਨੇ ਹਾਉਂਕਾ ਲਿਆ ਸੀ।

"ਕਤਲ!...ਮੈਡਮ, ਕਿਵੇਂ ਹੋਇਆ?" ਮੈਂ ਘਬਰਾ ਗਈ ਸੀ। ਹਫ਼ਤਾ ਪਹਿਲਾਂ ਸਾਡੇ ਇੱਕ ਹੋਰ ਐਮ ਐੱਡ ਦੇ ਵਿਦਿਆਰਥੀ ਰਾਜ ਕੁਮਾਰ ਨੂੰ ਮਾਰ ਦਿੱਤਾ ਸੀ।

"ਪਤਾ ਨੀ' ਲੱਗਾ। ਕਹਿੰਦੇ ਕੋਈ ਮਾਰ ਕੇ ਸੁੱਟ ਗਿਆ। ਅਖੇ ਕੁੜੀ ਦਾ ਚਾਲ ਚਲਨ ਮਾੜਾ ਸੀ। ਵਾਹਿਗੁਰੂ ਬਖਸ਼ੇ ਮਾੜੇ ਕੰਮਾਂ ਤੋਂ।" ਉਨ੍ਹਾਂ ਨੇ ਗਾਤਰੇ ਨੂੰ ਉੱਪਰ ਨੂੰ ਖਿੱਚਿਆ ਸੀ। ਗੁਟਕਾ ਖੋਲ੍ਹ ਕੇ ਪਾਠ ਕਰਨ ਵਿੱਚ ਰੁੱਝ ਗਏ ਸਨ।

ਮੇਰੇ ਕਲਾਸ ਫੈਲੋਜ਼ ਲਾਇਬ੍ਰੇਰੀ ਵਿੱਚ ਬੈਠੇ ਸਨ। ਕਿਰਨਜੀਤ ਤੇ ਰਜਨੀ ਮੁੰਡਿਆਂ ਨਾਲ ਬਹਿਸਣ ਲੱਗੀਆਂ ਹੋਈਆਂ ਸਨ। ਤਰਲੋਕ ਸਿੰਘ ਉਨ੍ਹਾਂ ਦੀਆਂ ਗੱਲਾਂ ਨੂੰ ਕੱਟ ਰਿਹਾ ਸੀ ਪਰ ਉਹ ਅੜੀਆਂ ਹੋਈਆਂ ਸਨ।

"ਕੁੜੀਆਂ ਨੂੰ ਮਾਰਨ ਲਈ ਮਰਦ ਹੀ ਦੋਸ਼ੀ ਨੇ।" ਕਿਰਨਜੀਤ ਨੇ ਮਰਦਾਂ ਨੂੰ ਲੰਬੇ ਹੱਥੀਂ ਲਿਆ ਹੋਇਆ ਸੀ।

ਵਿਦਿਆਰਥੀਆਂ ਦਾ ਚੀਕ ਚਿਹਾੜਾ ਵੱਧ ਗਿਆ ਹੈ। ਪੀ ਟੀ ਸਰ ਨੇ ਵੱਡੀ ਸਾਰੀ ਗਾਲ੍ਹ ਕੱਢ ਕੇ ਚੁੱਪ ਕਰਾ ਦਿੱਤੇ ਹਨ। ਦੋ ਕੁੜੀਆਂ ਆਈਆਂ ਨੇ ਤੇ ਕਿਰਨਜੀਤ ਨੂੰ ਪਰਾਂ ਲੈ ਗਈਆਂ ਹਨ।

ਮੈਂ ਅਸ਼ੋਕ ਨੂੰ ਪੁੱਛਿਆ ਤਾਂ ਉਹ ਵੀ ਮਨਜਿੰਦਰ ਦੀਆਂ ਗੱਲਾਂ ਕਰਨ ਲੱਗ ਪਿਆ ਸੀ।

"ਮੈਨੂੰ ਲਗਦਾ ਇਹ ਕੁੜੀ ਗੁਆਂਢੀਆਂ ਨੇ ਮਾਰੀ ਹੋਣੀ ਆ। ਉਨ੍ਹਾਂ ਦੀ ਗੁਆਂਢੀਆਂ ਨਾਲ ਬੜੀ ਦੁਸ਼ਮਣੀ ਸੀ। ਜ਼ਮੀਨ ਬਦਲੇ ਪਹਿਲਾਂ ਕਤਲ ਵੀ ਹੋਇਆ ਸੀ। ਆਹਮੋ-ਸਾਹਮਣੇ ਗੋਲੀ ਚੱਲੀ ਸੀ।"

"ਨ੍ਹੀਂ।" ਕੋਲ ਬੈਠੇ ਅਸ਼ਵਨੀ ਲਮੀਨੀ ਨੇ ਸਿਰ ਫੇਰ ਦਿੱਤਾ ਸੀ।

"ਹੋਰ ਕੀ ਆ?" ਮੈਂ ਕਾਰਨ ਜਾਨਣਾ ਚਾਹੁੰਦੀ ਸੀ।

"ਫ਼ੇ' ਕਿਤੇ ਦੱਸਾਂਗਾ।" ਉਹਨੇ ਐਨਕ ਨੂੰ ਠੀਕ ਕੀਤਾ ਸੀ। ਅਸ਼ੋਕ ਨੇ ਦੋਨੋਂ ਅਖ਼ਬਾਰਾਂ ਮੇਰੇ ਮੋਹਰੇ ਕਰ ਦਿੱਤੀਆਂ ਸਨ। ਮੈਂ ਖ਼ਬਰਾਂ ਵਿੱਚ ਪੂਰਾ ਪੀਰੀਅਡ ਖੁੱਭੀ ਰਹੀ।...ਅਫ਼ਸੋਸ ਵਜੋਂ ਕਾਲਜ ਵਾਲਿਆਂ ਸਾਨੂੰ ਛੁੱਟੀ ਕਰ ਦਿੱਤੀ ਸੀ।

ਛੁੱਟੀ ਹੋਈ ਤਾਂ ਸਿੱਧੀ ਭੋਜਨ ਭੰਡਾਰ ਪੁੱਜੀ ਸੀ। ਉੱਥੇ ਗੁਰਿੰਦਰ ਸਿੰਘ ਮੈਨੂੰ ਉਡੀਕ ਰਿਹਾ ਸੀ। ਉਹ ਵੀ ਮਨਜਿੰਦਰ ਦੇ ਕਤਲ ਤੋਂ ਘਬਰਾਇਆ ਹੋਇਆ ਸੀ। ਕਿੰਨਾ ਚਿਰ ਮੈਡਮ ਸਤਵੰਤ ਦੀਆਂ ਹੀ ਗੱਲਾਂ ਕਰਦਾ ਰਿਹਾ। ਫ਼ੇਰ ਮੇਰੇ ਦੁਆਲੇ ਹੋ ਗਿਆ ਸੀ।

"ਜਨਾਬ, ਵਿਆਹ ਕਦੋਂ ਕਰਾਉਣਾ?" ਮੈਂ ਉਹਦੀ ਉਂਗਲੀ ਚਿੱਥ ਦਿੱਤੀ ਸੀ। ਮੇਰੇ ਪੋਲੀ ਜਿਹੀ ਚਪੇੜ ਆ ਵੱਜੀ ਸੀ।

"ਵਿਆਹ।...ਤੇਰੇ ਨਾਲ?" ਉਹ ਮੈਨੂੰ ਛੇੜਨ ਲੱਗ ਪਿਆ ਸੀ।

"ਅੱਛਾ ਜੀ।...ਹੁਣ ਇਹ ਗੱਲ ਹੋ ਗਈ।" ਮੈਂ ਸੱਚ ਮੁੱਚੀਂ ਉਹਦੇ ਦੰਦੀ ਵੱਢ ਦਿੱਤੀ ਸੀ। ਅਸੀਂ ਕਿੰਨਾ ਚਿਰ ਇੱਕ ਦੂਜੇ ਨਾਲ ਸ਼ਰਾਰਤਾਂ ਕਰਦੇ ਰਹੇ। ਤੁਰਨ ਲੱਗੇ ਤਾਂ ਫ਼ੇ' ਵਿਆਹ ਦੀ ਗੱਲ ਛੇੜ ਲਈ ਸੀ।

"ਗੀਤੂ, ਵਿਆਹ ਦੀ ਤਾਂ ਸ਼ਾਇਦ ਅਜੇ ਤੇਰੀ ਮੰਮੀ ਨੂੰ ਲੋੜ ਏ। ਆਈ ਮੀਨ ਮਿਸਿਜ਼ ਨੀਲਮ ਨਾਰਦ...।" ਉਹ ਖਿੜਖਿੜਾ ਕੇ ਹੱਸ ਪਿਆ ਸੀ। ਮੈਨੂੰ ਲੱਗਾ ਸ਼ੁਗਲ ਕਰ ਰਿਹੈ। ਟਿੱਚਰ ਕਰਨੀ ਗੁਰਿੰਦਰ ਦੀ ਆਦਤ ਹੈ। ਹੱਸਦਾ ਰਹਿੰਦਾ ਹੈ।

ਮਨਜਿੰਦਰ ਦੀ ਮੌਤ ਨਾਲ ਕਾਲਜ ਵਿੱਚ ਕਈ ਦਿਨ ਸੰਨਾਟਾ ਛਾਇਆ ਰਿਹਾ। ਕਾਲਜ ਜਾਂਦੀ ਤਾਂ ਡਰ ਲਗਦਾ। ਹੌਲੀ-ਹੌਲੀ ਗੱਲ ਦੱਬ ਗਈ ਸੀ। ਕਾਲਜ ਵਿੱਚ ਰੌਣਕਾਂ ਪਰਤ ਆਈਆਂ ਸਨ। ਵੱਖਰੀਆਂ-ਵੱਖਰੀਆਂ ਜੋੜੀਆਂ ਆਪਣੇ - ਆਪਣੇ ਡੇਰੇ ਜਮਾ ਕੇ ਬੈਠੀਆਂ ਹੁੰਦੀਆਂ। ਇੱਕ ਦੂਜੇ ਨੂੰ ਟਿੱਚਰਾਂ ਕਰਦੇ। ਕੈਂਪਸ ਵਿੱਚ ਜਵਾਨਾਂ ਤੇ ਮੁਟਿਆਰਾਂ ਦਾ ਹਾਸਾ ਗੂੰਜਦਾ। ਮੇਰਾ ਕਾਲਜ ਤੋਂ ਘਰ ਜਾਣ ਨੂੰ ਚਿੱਤ ਨਾ ਕਰਦਾ।

ਕਾਲਜ ਵਿੱਚ ਮੇਰੀ ਜ਼ਿਆਦਾ ਨੇੜਤਾ ਰੀਮਾ ਵਰਮਾ ਨਾਲ ਸੀ। ਉਹਦਾ ਦੋ ਕੁ ਮਹੀਨੇ ਪਹਿਲਾਂ ਵਿਆਹ ਹੋ ਕੇ ਹਟਿਆ ਸੀ। ਅਜੇ ਐਡਮਿਸ਼ਨ ਹੋਏ ਹੀ ਸਨ। ਜਿਊਲਰਜ਼ ਦੇ ਵਪਾਰੀ ਨਾਲ ਉਹਦਾ ਝੱਟ ਵਿਆਹ ਹੋ ਗਿਆ ਸੀ। ਉਸ ਦਿਨ ਉਹਨੇ ਭੱਲਾ ਮੈਡਮ ਦਾ ਪੀਰੀਅਡ ਨਹੀਂ ਲਾਇਆ ਸੀ। ਪਰ ਉਹ ਸਵੇਰੇ ਕਾਲਜ ਆਈ ਸੀ। ਪੀਰੀਅਡ ਖ਼ਤਮ ਹੁੰਦਿਆਂ ਹੀ ਮੈਂ ਉਹਨੂੰ ਲੱਭਣ ਲੱਗ ਪਈ ਸੀ। ਨਲਕੇ ਕੋਲ ਬੈਠੀ ਉਲਟੀਆਂ ਕਰ ਰਹੀ ਸੀ। ਮੈਂ ਉਹਨੂੰ ਬਿਮਾਰ ਦੇਖ ਕੇ ਘਬਰਾ ਗਈ ਸੀ।

"ਰੀਮਾ ਕੀ ਗੱਲ ਉਲਟੀਆਂ ਲੱਗ ਗਈਆਂ? ਚੱਲ ਡਾਕਟਰ ਨੂੰ ਦਿਖਾਂਦੇ ਆਂ।" ਉਹ ਮੇਰੀ ਗੱਲ ਸੁਣ ਕੇ ਹੱਸਣ ਲੱਗ ਪਈ ਸੀ।

"ਕੀ ਖਾਧਾ ਸੀ ਸਵੇਰੇ?" ਪਰ ਮੈਂ ਚਿੰਤਤ ਸੀ।

"ਨੀ ਅੜੀਏ, ਇਹ ਤਾਂ ਖੁਸ਼ੀ ਦੀਆਂ ਉਲਟੀਆਂ ਨੇ।" ਉਹਨੇ ਕੁਰਲੀ ਕਰਕੇ ਬੁੱਲ੍ਹਾਂ 'ਤੇ ਰੁਮਾਲ ਫੇਰਿਆ ਸੀ। ਮੈਨੂੰ ਗੰਭੀਰ ਬਣੀ ਦੇਖ ਕੇ ਖੁੱਲ੍ਹ ਕੇ ਹੱਸ ਪਈ ਸੀ। ਮੇਰੇ ਕੁਝ ਪੱਲੇ ਨ੍ਹੀਂ ਪੈ ਰਿਹਾ ਸੀ। ਉਸਨੇ ਮੈਨੂੰ ਜੱਫ਼ੀ ਪਾ ਲਈ ਸੀ।

"ਨੀ ਅੜੀਏ, ਤੂੰ ਆਂਟੀ...ਯਾਨੀ ਮਾਸੀ ਬਣਨ ਵਾਲੀ ਐਂ।" ਉਹਦੀ ਗੱਲ ਮੇਰੇ ਪੱਲੇ ਪਈ ਤਾਂ ਮੈਂ ਖੁਸ਼ੀ ਵਿੱਚ ਝੂਮ ਉੱਠੀ ਸੀ। ਤਿੰਨ ਚਾਰ ਕੁੜੀਆਂ ਹੋਰ ਆ ਗਈਆਂ ਸਨ।

ਅਜੇ ਅਸੀਂ ਪਾਰਟੀ ਕਰਨ ਦੀ ਸਕੀਮ ਹੀ ਬਣਾ ਰਹੀਆਂ ਸਾਂ। ਉਦੇ ਜੀਜਾ ਜੀ ਕਾਰ ਲੈ ਕੇ ਆ ਗਏ ਸਨ। ਅਸੀਂ ਚਾਂਭਲ ਗਈਆਂ ਸਾਂ। ਜੀਜਾ ਜੀ ਕੋਲ ਪਾਰਟੀ ਲੈਣ ਲਈ ਹੱਲਾ-ਗੁੱਲਾ ਕਰਨ ਲੱਗੀਆਂ। ਪਰ ਰੀਮਾ ਨੇ ਸਾਨੂੰ ਦਬਕ ਦਿੱਤਾ ਸੀ। ਕਿਉਂਕਿ ਇਹ ਖੁਸ਼ਖ਼ਬਰੀ ਉਹ ਆਪ ਘਰ ਜਾ ਕੇ ਸੁਣਾਉਣਾ ਚਾਹੁੰਦੀ ਸੀ। ਉਦਾਂ ਵੀ ਅਸੀਂ ਚਾਹੁੰਦੀਆਂ ਸਾਂ ਕਿ ਜੀਜਾ ਜੀ ਨਾਲ ਕੋਈ ਛੇੜਖਾਨੀ ਕਰੀਏ ਪਰ ਉਹ ਲੈ ਕੇ ਉੱਡ ਗਈ ਸੀ। ਕਾਰ ਪਿੱਛੇ ਧੂੜ ਹੀ ਦਿਖ ਰਹੀ ਸੀ। ਫ਼ੇ' ਮੈਂ ਵੀ

ਕਾਲਜੋਂ ਜਲਦੀ ਹੀ ਘਰ ਨੂੰ ਚੱਲ ਪਈ ਸੀ।

ਸ਼ਾਰਦੇ ਮੁਹੱਲੇ ਦੀ ਭੀੜੀ ਗਲੀ ਵਿੱਚੋਂ ਲੰਘ ਰਹੀ ਸੀ ਤਾਂ ਮੋਹਰੇ ਜਾਂਦਾ ਮੁੰਡਾ ਗੁਰਿੰਦਰ ਸਿੰਘ ਵਰਗਾ ਲੱਗਾ। ਤੇਜ਼ ਤੁਰ ਪਈ ਸੀ। ਨਾਲ ਰਲੀ ਤਾਂ ਕੋਈ ਹੋਰੇ ਨਿਕਲਿਆ ਸੀ। ਮੈਂ ਸ਼ਰਮਿੰਦੀ ਜਿਹੀ ਹੋ ਗਈ ਸੀ। ਮੁੰਡਾ ਮੇਰੇ ਵੱਲ ਝਾਕਣ ਲੱਗ ਪਿਆ ਸੀ। ਮੈਂ ਉਹਨੂੰ ਕਰਾਸ ਕਰਕੇ ਅੱਗੇ ਲੰਘ ਗਈ ਸੀ। ਪਰ ਗੁਰਿੰਦਰ ਸਿੰਘ ਮੇਰੇ ਜ਼ਿਹਨ ਵਿੱਚ ਵੜ ਗਿਆ ਸੀ। ਮੇਰੇ ਕੰਨਾਂ ਵਿੱਚ ਅਵਾਜ਼ ਗੂੰਜੀ।

"ਰੀਤੂ, ਵਿਆਹ ਦੀ ਤਾਂ ਸ਼ਾਇਦ ਅਜੇ ਤੇਰੀ ਮੰਮੀ ਨੂੰ ਲੋੜ ਏ। ਆਈ ਮੀਨ ਮਿਸਿਜ਼ ਨੀਲਮ ਨਾਰਦ...।"

ਉਸ ਦਿਨ ਤਾਂ ਮੈਂ ਇਸ ਗੱਲ ਨੂੰ ਟਿੱਚਰ ਸਮਝਿਆ ਸੀ। ਮੈਂ ਤੁਰੀ ਜਾਂਦੀ ਵਾਕ ਪੂਰਾ ਕਰਨ ਲੱਗ ਪਈ ਸੀ। ਤਿੰਨ ਮਹੀਨੇ ਪਹਿਲਾਂ ਵਾਲਾ ਦ੍ਰਿਸ਼ ਮੇਰੇ ਸਾਹਮਣੇ ਘੁੰਮਣ ਲੱਗ ਪਿਆ ਸੀ।

ਮੰਮਾ ਸਵੇਰੇ-ਸਵੇਰੇ ਉਲਟੀਆਂ ਕਰਨ ਲੱਗ ਪਏ ਸੀ। ਮੈਂ ਪੁੱਛਿਆ ਤਾਂ ਬੋਲੇ ਕੁਝ ਨ੍ਹੀਂ। ਮੈਤੋਂ ਛੋਟੀ ਨਵਰੀਤ ਵੀ ਚਿੰਤਤ ਹੋਈ ਸੀ।

"ਦੀਦੀ, ਸਕੂਲ ਮੰਮਾ ਨਾਲ ਤੁਸੀਂ ਜਾਓ ਜਾਂ ਮੈਂ ਜਾਂਦੀ ਹਾਂ। ਸਕੂਲ ਦਸ ਕੇ ਡਾਕਟਰ ਖੰਨਾ ਅੰਕਲ ਕੋਲੋਂ ਦਵਾਈ ਲੈ ਆਵਾਂਗੇ।"

"ਮੈਂ ਠੀਕ ਆਂ। ਕੋਈ ਦਵਾਈ-ਦੁਆਈ ਨ੍ਹੀ ਲੈਣੀ। ਐਮੀਂ ਕੁੱਤੀਆਂ ਭੌਂਕਣ ਲੱਗ ਪੈਂਦੀਆਂ ਨੇ।" ਮੰਮਾ ਗੁੱਸੇ ਹੋ ਗਏ ਸੀ। ਸਾਨੂੰ ਦਬਕਿਆ ਵੀ ਖ਼ੂਬ ਸੀ। ਪਾਪਾ ਵੀ ਬੈਂਕ ਜਾਣ ਲੱਗੇ ਸਾਨੂੰ ਘਰ ਰਹਿਣ ਦੀ ਹਿਦਾਇਤ ਕਰ ਗਏ ਸਨ ਪਰ ਨਵਰੀਤ ਮੰਨੀ ਨਹੀਂ ਸੀ। ਉਹ ਮੰਮਾ ਦੀ ਬੜੀ ਚਹੇਤੀ ਹੈ। ਉਹਨੇ ਮੰਮਾ ਨੂੰ ਮਨਾ ਲਿਆ ਸੀ। ਪਰ ਮੰਮਾ ਨੇ ਡਾਕਟਰ ਕੋਲ ਨਾ ਜਾਣ ਦੀ ਸ਼ਰਤ ਰੱਖੀ ਸੀ। ਨਵਰੀਤ ਨੇ ਦੋਨਾਂ ਛੋਟੀਆਂ ਨੂੰ ਤਿਆਰ ਕਰਕੇ ਸਕੂਲ ਭੇਜਣਾ ਸੀ। ਉਹ ਉਨ੍ਹਾਂ ਨੂੰ ਤਿਆਰ ਕਰਨ ਲੱਗ ਪਈ ਸੀ।

ਮੈਂ ਸੰਨੀ ਸਕੂਟਰੀ ਚੁੱਕ ਮੰਮਾ ਨੂੰ ਪਿੱਛੇ ਬਿਠਾ ਸਕੂਲ ਪਹੁੰਚ ਗਈ ਸੀ। ਮੈਨੂੰ ਵੇਖ ਕੇ ਗੁਰਿੰਦਰ ਖੁਸ਼ ਹੋ ਗਿਆ ਸੀ। ਮੈਂ ਸਾਰੇ ਸਟਾਫ਼ ਨੂੰ ਵਿਸ਼ ਕੀਤੀ ਤੇ ਉਹਨੂੰ ਸਮਾਈਲ ਦਿੱਤੀ ਸੀ। ਰਘਬੀਰ ਸਰ ਉਨ੍ਹਾਂ ਦੇ ਵਾਰ-ਵਾਰ ਕੂਹਣੀਆਂ ਮਾਰ ਰਹੇ ਸਨ।

ਮੈਨੂੰ ਮੰਮਾ ਨੇ ਲੇਡੀ ਸਟਾਫ਼ ਰੂਮ ਵਿੱਚ ਬਿਠਾ ਦਿੱਤਾ ਸੀ। ਆਪ ਪੀਰੀਅਡ ਲਾਉਣ ਚਲੇ ਗਏ ਸਨ। ਦੋ ਪੀਰੀਅਡ ਬਾਅਦ ਵਾਪਸ ਮੁੜੇ। ਚਪੜਾਸੀ ਨੂੰ ਚਾਹ ਬਣਾਉਣ ਲਈ ਕਹਿ ਕੇ ਮੇਰੇ ਕੋਲ ਬੈਠ ਗਏ ਸਨ। ਮੈਡਮ ਸੂਦ ਬੜੀ ਤੇਜ਼ੀ ਨਾਲ ਅੰਦਰ ਆਏ ਸਨ। ਉਨ੍ਹਾਂ ਮੈਨੂੰ ਨ੍ਹੀਂ ਦੇਖਿਆ ਸੀ। ਮੇਰੇ ਮੂੰਹ ਅੱਗੇ ਅਖ਼ਬਾਰ ਸੀ।

"ਕੀ ਗੱਲ ਬਹਿਨ ਜੀ, ਸਵੇਰ ਦੇ ਉਲਟੀਆਂ ਕਰੀ ਜਾ ਰਹੇ ਓ। ਸਿਹਤ ਖ਼ਰਾਬ ਜੇ ਕਿ ਬਾਈ ਸਾਹਿਬ...।" "ਮੈਡਮ, ਇਹ ਤੇ ਖੁਸ਼ੀ ਦੀਆਂ ਉਲਟੀਆਂ ਨੇ।" ਮੰਮੀ ਨੇ ਖੁਸ਼ ਹੋ ਕੇ ਕਿਹਾ ਸੀ। ਉਹ ਅੱਗੇ ਬੋਲਣ ਹੀ ਲੱਗੇ ਸੀ। ਮੇਰੇ ਕੋਲ ਬੈਠੇ ਹੋਣ

ਦਾ ਚੇਤਾ ਆ ਕੇ ਚੁੱਪ ਹੋ ਗਏ ਸਨ। ਮੇਰੇ ਹੱਥੋਂ ਅਖ਼ਬਾਰ ਡਿੱਗ ਪਈ ਸੀ।

"ਸੱਚ...!" ਮੈਡਮ ਸੂਦ ਮੰਮਾ ਨੂੰ ਜੱਫ਼ੀ ਪਾਉਣ ਲੱਗੇ ਸੀ। ਮੈਨੂੰ ਦੇਖ ਕੇ ਤੇ ਮੰਮਾ ਦੀ ਹਾਲਤ ਦੇਖ ਕੇ ਚੁੱਪ ਕਰ ਗਏ ਸਨ। ਸਾੜ੍ਹੀ ਦਾ ਪੱਲੂ ਬੁੱਲ੍ਹਾਂ 'ਤੇ ਫ਼ੇਰਦੇ ਕਮਰੇ ਤੋਂ ਬਾਹਰ ਹੋ ਗਏ ਸੀ। ਪਰ ਗੱਲ ਮੇਰੇ ਪੱਲੇ ਨ੍ਹੀਂ ਸੀ ਪਈ।

ਉਸ ਤੋਂ ਬਾਅਦ ਮੰਮੀ ਡੈਡੀ ਵੱਲੋਂ ਘਰ ਵਿੱਚ ਅਜੀਬ ਹਰਕਤਾਂ ਹੋਣ ਲੱਗ ਪਈਆਂ ਸਨ। ਕਦੀ ਬਹੁਤ ਜ਼ਿਆਦਾ ਸਾਨੂੰ ਪਿਆਰ ਕਰਦੇ। ਕਦੀ ਚਿੜਚਿੜੇ ਸੁਭਾਅ ਦੇ ਹੋ ਜਾਂਦੇ। ਸਾਡੀ ਚਾਰਾਂ ਦੀ ਸ਼ਾਮਤ ਆ ਜਾਂਦੀ। ਅਸੀਂ ਚਾਰੇ ਭੈਣਾਂ ਹੀ ਹਾਂ। ਭਰਾ ਕੋਈ ਨ੍ਹੀਂ ਹੈ। ਨਵਰੀਤ ਸੈਕਿੰਡ ਈਅਰ ਦੀ ਸਟੂਡੈਂਟ ਹੈ। ਛੋਟੀਆਂ ਸਕੂਲ ਵਿੱਚ ਪੜ੍ਹਦੀਆਂ ਨੇ। ਘਰ ਵਿੱਚ ਅਜੀਬ ਜਿਹਾ ਮਾਹੌਲ ਬਣਿਆ ਰਹਿੰਦਾ।

ਮੈਂ ਬੀ ਐੱਡ ਦਾ ਟੈਸਟ ਕਲੀਅਰ ਕਰ ਲਿਆ ਸੀ। ਐਡਮਿਸ਼ਨ ਹੋ ਗਿਆ ਸੀ। ਮਾਹੌਲ ਵਿੱਚ ਕੁਝ ਤਬਦੀਲੀ ਹੋਈ ਸੀ।

ਸ਼ਾਰਦਾ ਮੁਹੱਲੇ ਤੋਂ ਹੋ ਕੇ ਸਰਾਫ਼ਾ ਬਜ਼ਾਰ ਪਹੁੰਚ ਗਈ ਸੀ। ਰੀਮਾ ਵਰਮਾ ਦੀ ਖੁਸ਼ੀ ਨੇ ਮੇਰੇ ਅੰਦਰ ਅੱਗ ਲਾ ਦਿੱਤੀ ਸੀ। ਮੇਰੀ ਮਾਂ ਮੈਨੂੰ ਜ਼ਹਿਰ ਦਿਖਾਈ ਦੇ ਰਹੀ ਸੀ। ਮੈਤੋਂ ਤੁਰਿਆ ਨ੍ਹੀਂ ਜਾਂਦਾ ਸੀ। ਲੱਤਾਂ ਘਸੀਟ-ਘਸੀਟ ਕੇ ਤੁਰ ਰਹੀ ਸੀ। ਮੈਂ ਬਥੇਰਾ ਧਿਆਨ ਹਟਾਉਂਦੀ ਪਰ ਮੇਰੀ ਮੁੜ ਸੁਰ੍ਹਾ ਉੱਥੇ ਲੱਗ ਜਾਂਦੀ। ਮੇਰੇ ਅੱਗੇ ਰੀਮਾ ਵਰਮਾ ਦੀ ਹਾਲਤ ਵਾਰ-ਵਾਰ ਆ ਰਹੀ ਸੀ। ਕਦੇ ਗੁਰਿੰਦਰ ਦਾ ਖਚਰਾ ਹਾਸਾ। ਮੈਨੂੰ ਉਹਤੇ ਵਾਰ-ਵਾਰ ਗੁੱਸਾ ਆ ਰਿਹਾ ਸੀ। ਉਹਨੇ ਉਸ ਦਿਨ ਪੂਰੀ ਗੱਲ ਕਿਉਂ ਨਾ ਦੱਸੀ। ਸਰਾਫ਼ਾ ਬਾਜ਼ਾਰ ਲੰਘ ਕੇ ਆਰੀਆ ਸਮਾਜ ਰੋਡ 'ਤੇ ਪਹੁੰਚ ਗਈ ਸੀ। ਗੁਰਿੰਦਰ ਉਸ ਰੋਡ 'ਤੇ ਬਹੁਤਾ ਖੜ੍ਹਾ ਰਹਿੰਦਾ ਹੈ। ਰਜਤ ਦੇ ਘਰ ਵੱਲ ਵੀ ਮੈਂ ਝਾਤੀ ਮਾਰੀ। ਜੋਸ਼ੀਆਂ ਦੀ ਦੁਕਾਨ 'ਤੇ ਵੀ ਨ੍ਹੀਂ ਸੀ। ਥੱਕੀ ਟੁੱਟੀ ਘਰ ਪਹੁੰਚ ਗਈ ਸੀ।

ਮੰਮੀ ਤੇ ਡੈਡੀ ਤਿਆਰ ਬੈਠੇ ਸਨ। ਮੇਰੇ ਜਾਣ ਦੀ ਦੇਰ ਸੀ। ਦੋਨੋਂ ਡਾਕਟਰ ਖੰਨਾ ਦੇ ਕਲੀਨਿਕ ਨੂੰ ਚੱਲ ਪਏ ਸਨ।

ਅਗਲੇ ਦਿਨ ਮੈਂ ਕਾਲਜ ਆ ਕੇ ਰੀਮਾ ਵਰਮਾ ਨੂੰ ਸਾਰਾ ਕੁਝ ਪੁੱਛਿਆ। ਉਹਨੇ ਗਰਭਵਤੀ ਹੋਣ ਦੀਆਂ ਸਾਰੀਆਂ ਨਿਸ਼ਾਨੀਆਂ ਦੱਸੀਆਂ। ਮੇਰੇ ਪੱਲੇ ਗੱਲ ਪਈ ਤਾਂ ਮੈਂ ਬੁਝ ਗਈ ਸੀ।

ਘਰ ਜਾਣ ਨੂੰ ਦਿਲ ਨਾ ਕਰਦਾ। ਮੈਨੂੰ ਗੁਰਿੰਦਰ 'ਤੇ ਗੁੱਸਾ ਬਹੁਤ ਸੀ। ਉਹ ਮਿਲ ਨ੍ਹੀਂ ਰਿਹਾ ਸੀ। ਉਹਤੋਂ ਸਾਰੀ ਗੱਲ ਪੁੱਛਣਾ ਚਾਹੁੰਦੀ ਸੀ। ਉਹ ਘਰ ਵੀ ਨ੍ਹੀਂ ਆਇਆ ਸੀ ਤੇ ਨਾ ਹੀ ਕਾਲਜ ਮਿਲਣ ਆ ਰਿਹਾ ਸੀ।

ਹਾਰ ਕੇ ਇੱਕ ਦਿਨ ਮੈਂ ਮੰਮਾ ਨਾਲ ਉਨ੍ਹਾਂ ਦੇ ਸਕੂਲ ਚਲੇ ਗਈ ਸੀ। ਉੱਥੇ ਗੱਲ ਕਰਨ ਦਾ ਮੌਕਾ ਨਹੀਂ ਮਿਲ ਰਿਹਾ ਸੀ। ਮੈਂ ਸਟਾਫ਼ ਰੂਮ ਵਿੱਚ ਬੈਠੀ ਸੀ। ਸਟਾਫ਼ ਰੂਮ ਦੇ ਪਿੱਛੇ ਮੈਡਮ ਸੂਦ ਦਸਵੀਂ ਜਮਾਤ ਦੇ ਦਾਖ਼ਲਾ ਫਾਰਮ ਭਰ ਰਹੇ ਸੀ। ਸਟਾਫ਼ ਰੂਮ ਦੀ ਖਿੜਕੀ ਪਿੱਛੇ ਨੂੰ ਖੁੱਲ੍ਹੀ ਹੋਈ ਸੀ। ਪਰਦਾ ਟੰਗਿਆ ਹੋਣ ਕਰਕੇ ਮੈਂ ਅੰਦਰ ਦਿਖਾਈ ਨ੍ਹੀਂ ਦੇ ਰਹੀ ਸੀ। ਸਟਾਫ਼ ਰੂਮ ਵਿੱਚ ਹੋਰ ਕੋਈ ਟੀਚਰ ਵੀ ਨਹੀਂ ਸੀ। ਲੇਡੀ

ਟੀਚਰਜ਼ ਦਾ ਪੀਰੀਅਡ ਇਕੱਠਿਆਂ ਦਾ ਹੀ ਲਗਦਾ ਸੀ ਤੇ ਇਕੱਠਿਆਂ ਦਾ ਹੀ ਵਿਹਲਾ ਹੁੰਦਾ ਸੀ। ਲੇਡੀ ਸਟਾਫ਼ ਪੀਰੀਅਡ ਲਾਉਣ ਗਿਆ ਹੋਇਆ ਸੀ। ਜੈਂਟਸ ਸਟਾਫ਼ ਗੱਪਾਂ ਵਿੱਚ ਰੁੱਝਿਆ ਹੋਇਆ ਸੀ।

ਅਮਰੀਕ ਸਿੰਘ ਸਰ ਤੇ ਰਘਬੀਰ ਸਰ ਬਾਥਰੂਮ ਹੋ ਕੇ ਨਲਕੇ ਤੋਂ ਹੱਥ ਧੋਤੇ। ਹੈਂਕੀ ਨਾਲ ਸਾਫ਼ ਕਰਦੇ, ਹਸਦੇ ਹੋਏ ਮੈਡਮ ਸੂਦ ਕੋਲ ਖੜ੍ਹ ਗਏ ਸਨ।

"ਪਾਅਜੀ, ਤੁਸੀਂ ਹੱਸ ਰਹੇ ਓ।" ਮੈਡਮ ਸੂਦ ਭਾਅ ਜੀ ਨੂੰ ਪਾਅਜੀ ਬੋਲਦੇ ਨੇ। ਉਹ ਹਿੰਦੀਨੁਮਾ ਪੰਜਾਬੀ ਬੋਲਦੇ ਹਨ।

"ਅਸੀਂ ਦੇਸ਼ ਵਿਦੇਸ਼ ਦੀਆਂ ਖ਼ਬਰਾਂ ਸੁਣਨ ਆਏ ਹਾਂ।" ਰਘਬੀਰ ਸਰ ਮਿੰਨਾ ਜਿਹਾ ਮੁਸਕਰਾਏ ਸੀ। ਮੇਰੇ ਕੰਨ ਉਨ੍ਹਾਂ ਵੱਲ ਲੱਗ ਗਏ ਸਨ। ਮੈਂ ਥੋੜ੍ਹਾ ਜਿਹਾ ਪਰਦਾ ਹਟਾ ਲਿਆ ਸੀ।

"ਮੈਂ ਕੋਈ ਅਖ਼ਬਾਰ ਹੂੰ।"

"ਤੁਸੀਂ ਤਾਂ ਮੈਡਮ ਬੀ ਬੀ ਸੀ ਲੰਡਨ ਓ।" ਅਮਰੀਕ ਸਿੰਘ ਸਰ ਹੱਥ 'ਤੇ ਹੱਥ ਮਾਰ ਕੇ ਹੱਸ ਪਏ ਸੀ। ਮੈਡਮ ਸੂਦ ਵੀ ਖੁਸ਼ ਹੋ ਗਏ ਸੀ। ਉਨ੍ਹਾਂ ਆਪਣੇ ਕੱਟੇ ਹੋਏ ਵਾਲਾਂ 'ਤੇ ਹੱਥ ਫੇਰਿਆ ਸੀ।

"ਮੈਡਮ, ਤੁਸੀਂ ਇੱਕ ਗੱਲ ਦੱਸੋ। ਆਹ ਆਪਣੇ ਨੀਲਮ ਨਾਰਦ ਜੀ ਹੁਣ ਬੱਚਿਆਂ ਨੂੰ ਡੰਡੇ ਨਾਲ ਉਲਰ-ਉਲਰ ਕੇ ਨ੍ਹੀਂ ਕੁਟਦੇ। ਨਾਲੇ ਮੋਹਰੇ ਚੁੰਨੀ ਬੜੀ ਦੇਈ ਰੱਖਦੇ ਨੇ।" ਅਮਰੀਕ ਸਿੰਘ ਨੇ ਮੁੱਛਾਂ ਨੂੰ ਵੱਟ ਚਾੜ੍ਹਿਆ ਸੀ। ਮੈਡਮ ਹੱਸ ਪਏ ਸੀ।

"ਮੈਡਮ, ਤੁਸੀਂ ਹੱਸ ਪਏ। ਸਾਡੇ ਪੱਲੇ ਵੀ ਪਾਓ ਕੁਝ।" ਰਘਬੀਰ ਸਰ ਜ਼ਰਾ ਹੌਲੀ ਬੋਲੇ ਸੀ।

"ਤੁਸੀਂ ਤਾਂ ਪਾਅਜੀ ਝੱਲੇ ਓ। ਮੈਰਿਜ਼ ਕਰਵਾ ਲਓਗੇ। ਸਾਰਾ ਕੁਸ਼ ਪਤਾ ਚੱਲ ਜਾਏਗਾ। ਤੋੜ੍ਹੇ ਦਿਨਾਂ ਤਾਈਂ ਅਮਰੀਕਾ ਸੁੰਹ ਦਾ ਵਿਆਹ ਹੋ ਜਾਨੈ। ਰਘਬੀਰ ਪਾਅਜੀ, ਇਨ੍ਹਾਂ ਤੋਂ ਪੁੱਛ ਲੈਣਾ।" ਮੈਡਮ ਨੇ ਆਪਣਾ ਧਿਆਨ ਫ਼ਾਰਮਾਂ ਤੋਂ ਬਿਲਕੁਲ ਹਟਾ ਲਿਆ ਸੀ।

"ਫੇ' ਵੀ।" ਅਮਰੀਕ ਸਿੰਘ ਮੁੱਛਾਂ ਨੂੰ ਤਿੱਖੀਆਂ ਕਰੀ ਜਾ ਰਿਹਾ ਸੀ।

"ਤੁਹਾਡੀ ਜਾਣਕਾਰੀ ਵਿੱਚ ਵਾਧਾ ਕਰਨ ਲਈ ਦੱਸ ਦਿੰਨੀ ਆ। ਅਪਨੇ ਨੀਲਮ ਨਾਰਦ ਮਾਂ ਬਨਨੇ ਵਾਲੇ ਐਂ। ਐਸੀ ਹਾਲਤ ਵਿੱਚ ਗਲੈਂਡਜ਼ ਦੀ ਡਿਵੈਲਪਮੈਂਟ ਹੋ ਜਾਂਦੀ ਐ। ਮਾਂ ਬਨਨੇ ਦੀ ਸਿਚੂਏਸ਼ਨ ਕਲੀਅਰ ਹੋ ਜਾਂਦੀ ਹੈ। ਅਪਨੇ ਨੀਲਮ ਜੀ ਕਿਸੇ ਨੂੰ ਦੱਸਣਾ ਨ੍ਹੀਂ ਚਾਹੁੰਦੇ ਕਿ ਉਹ ਮਾਂ ਬਨਨੇ ਵਾਲੇ ਐ।" ਮੈਡਮ ਸੂਦ ਦੀਆਂ ਗੱਲਾਂ ਨੇ ਮੈਨੂੰ ਸੁੰਨ ਕਰ ਦਿੱਤਾ ਸੀ।

"ਮੈਡਮ, ਇਹ ਨਿਰਾ ਝੂਠ ਏ। ਨਾਰਦ ਤਾਂ ਆਪ ਬੱਚਾ ਹੋਣ ਦੀ ਪੁਸ਼ਟੀ ਕਰ ਰਹੀ ਏ। ਉਹਦੇ ਚੱਲਣ ਫ਼ਿਰਨ ਤੋਂ ਝੱਟ ਅੰਦਾਜ਼ਾ ਲਾਇਆ ਜਾ ਸਕਦੈ।" ਅਮਰੀਕ ਸਿੰਘ ਅੱਖਾਂ ਨਾਲ ਹੀ ਗੱਲਾਂ ਕਰ ਰਿਹਾ ਸੀ।

ਮੇਰੇ ਤਾਂ ਅੱਗ ਲੱਗ ਗਈ ਸੀ। ਮੈਤੋਂ ਅੱਗੇ ਕੁਝ ਸੁਣ ਨਹੀਂ ਹੋਇਆ ਸੀ। ਤੇਜ਼

ਕਦਮੀ ਸੰਨੀ ਵੱਲ ਚੱਲ ਪਈ ਸੀ। ਗੁਰਿੰਦਰ ਨੇ ਇਸ਼ਾਰਾ ਮਾਰਿਆ ਸੀ ਪਰ ਮੈਂ ਇਗਨੋਰ ਕਰ ਗਈ ਸੀ। ਸੰਨੀ ਸਟਾਰਟ ਕਰ ਭਜਾ ਲਈ ਸੀ। ਮੰਮਾ ਪਿੱਛੇ ਅਵਾਜ਼ਾਂ ਮਾਰਦੇ ਰਹਿ ਗਏ ਸੀ। ਮੈਂ ਪਿੱਛੇ ਮੁੜ ਕੇ ਨ੍ਹੀਂ ਦੇਖਿਆ ਸੀ।

ਘਰ ਪੁੱਜੀ ਤਾਂ ਨਵਰੀਤ ਹੁਰੀਂ ਆਈਆਂ ਬੈਠੀਆਂ ਸਨ। ਉਹ ਤਿੰਨੋਂ ਆਰੀਆ ਇੰਸਟੀਚਿਊਟੀਸ ਵਿੱਚ ਪੜ੍ਹਦੀਆਂ ਹਨ। ਕਿਸੇ ਆਰੀਆ ਸਮਾਜੀ ਦੀ ਮੌਤ ਕਾਰਨ ਸਕੂਲ ਕਾਲਜ ਬੰਦ ਹੋ ਗਏ ਸਨ। ਮੈਂ ਅੰਦਰ ਵੜਦਿਆਂ ਹੀ ਰੋਣ ਲੱਗ ਪਈ ਸੀ। ਨਵਰੀਤ, ਰਾਜੂ ਤੇ ਮਾਝੂ ਮੇਰੇ ਦੁਆਲੇ ਹੋ ਗਈਆਂ ਸਨ। ਮੈਂ ਸਾਰੀ ਗੱਲ ਦੱਸੀ। ਨਵਰੀਤ ਤੇ ਮਾਝੂ ਤਾਂ ਚੁੱਪ ਕਰ ਗਈਆਂ ਸਨ। ਰਾਜੂ ਭੜਕ ਪਈ ਸੀ।

"ਇਹਦਾ ਮਤਲਬ ਘਰ ਵਿੱਚ ਸਾਡੀ ਕੋਈ ਹੋਂਦ ਹੀ ਨ੍ਹੀਂ।"

"ਦੀਦੀ, ਤੁਸੀਂ ਕਿਉਂ ਚਿੰਤਾ ਕਰਦੇ ਹੋ। ਘਰ ਵਿੱਚ ਇੱਕ ਨਿੱਕਾ ਜਿਹਾ ਵੀਰ ਆਏਗਾ। ਉਹ ਸਭ ਦਾ ਮਨ ਭਾਏਗਾ।" ਨਵਰੀਤ ਮੈਨੂੰ ਸਹਿਜ ਕਰਨ ਲੱਗ ਪਈ ਸੀ।

"ਉਹਨੂੰ ਸਿਰ 'ਤੇ ਬਿਠਾ ਲਈਂ।" ਮੈਂ ਗੁੱਸੇ ਵਿੱਚ ਬੋਲੀ ਸੀ।

"...ਦੇਖੋ ਨਾ, ਦੀਦੀ। ਉਹ ਆਪਣੇ ਸਵੀਟ ਸ਼ਾਪ ਵਾਲਿਆਂ ਦੀ ਕ੍ਰਿਸ਼ਨਾ ਹੈ। ਉਹਦਾ ਭਰਾ ਨ੍ਹੀਂ ਹੈ। ਵਿਚਾਰੀ ਹਰ ਤਿਉਹਾਰ 'ਤੇ ਉਦਾਸ ਬੈਠੀ ਹੁੰਦੀ ਹੈ।...ਨਾਲੇ ਦੀਦੀ ਉਹਨੂੰ ਬੜੇ ਬਈਆ ਕੁੱਟ ਵੀ ਦਿੰਦੇ ਨੇ। ਦੂਜੀ ਭਾਬੀ ਜੀ ਨੂੰ ਕੋਈ ਹੱਥ ਨ੍ਹੀਂ ਲਾਂਦਾ।" ਨਵਰੀਤ ਗੁਆਂਢੀਆਂ ਦੀ ਉਦਾਹਰਣ ਦੇਣ ਲੱਗ ਪਈ ਸੀ।

ਅੱਧੇ ਘੰਟੇ ਬਾਅਦ ਮੰਮਾ ਪਹੁੰਚ ਗਏ ਸੀ। ਸ਼ਾਇਦ ਉਨ੍ਹਾਂ ਨੂੰ ਗੁਰਿੰਦਰ ਛੱਡ ਕੇ ਗਿਆ ਸੀ। ਬਾਹਰੋਂ ਮੁੜ ਗਿਆ ਸੀ। ਮੰਮੀ ਡਰੇ ਹੋਏ ਸੀ। ਮੈਤੋਂ ਭੱਜ ਕੇ ਆਉਣ ਦਾ ਕਾਰਨ ਪੁੱਛਣ ਲੱਗ ਪਏ। ਰਾਜੂ ਨੇ ਸਾਰੀ ਗੱਲ ਦੱਸ ਦਿੱਤੀ ਸੀ। ਮੰਮਾ ਦੀ ਤਾਂ ਮਾਂ ਮਰ ਗਈ ਸੀ। ਬੈੱਡ ਰੂਮ ਵਿੱਚ ਜਾ ਕੇ ਲਿਟ ਗਏ ਸੀ। ਡੇਢ ਕੁ ਘੰਟੇ ਬਾਅਦ ਡੈਡੀ ਵੀ ਬੈਂਕ ਤੋਂ ਆ ਗਏ। ਡੈਡੀ ਸਿੱਧੇ ਮੰਮੀ ਦੇ ਕਮਰੇ ਵਿੱਚ ਗਏ। ਥੋੜ੍ਹੇ ਚਿਰ ਬਾਅਦ ਮੇਰੇ ਕੋਲ ਆਏ। ਪਰ ਮੈਂ ਬੋਲੀ ਨਹੀਂ ਸੀ। ਕਿੰਨਾ ਚਿਰ ਮੈਨੂੰ ਪੁਚਕਾਰਦੇ ਰਹੇ। ਪਰ ਮੈਂ ਰੋਂਦੀ ਰਹੀ ਸੀ। ਫਿਰ ਦੋਨੋਂ ਸਕੂਟਰ ਚੁੱਕ ਕੇ ਕਿਧਰੇ ਚਲੇ ਗਏ ਸਨ।

ਸ਼ਾਮ ਹੋ ਗਈ ਸੀ। ਉਹ ਮੁੜੇ ਨਾ। ਰਛਮੀ ਮਾਸੀ ਜੀ ਆ ਗਏ ਸਨ। ਉਨ੍ਹਾਂ ਆਪਣੀ ਆਦਤ ਅਨੁਸਾਰ ਸਾਨੂੰ ਚੱਟਣਾ ਚੁੰਮਣਾ ਸ਼ੁਰੂ ਕਰ ਦਿੱਤਾ ਸੀ। ਉਹ ਸਿਰ 'ਤੇ ਹੱਥ ਏਨੀ ਜ਼ੋਰ ਨਾਲ ਫ਼ੇਰਦੇ ਹਨ ਕਿ ਵਾਹੇ ਹੋਏ ਵਾਲ ਖ਼ਰਾਬ ਹੋ ਜਾਂਦੇ ਨੇ। ਉਸ ਸ਼ਾਮ ਤਾਂ ਕੁਝ ਜ਼ਿਆਦਾ ਹੀ ਦਿਖਾਵਾ ਕਰ ਰਹੇ ਸਨ। ਬੜੀਆਂ ਖੁੱਲ੍ਹੀਆਂ ਡੁੱਲੀਆਂ ਗੱਲਾਂ ਮਾਰਦੇ ਰਹੇ। ਲੇਡੀਜ਼ ਡਾਈਜੈਸਟ ਤੋਂ ਲੈ ਕੇ ਸੈਕਸ ਪਰੋਬਲਮਜ਼ ਤੱਕ ਗੱਪ ਸ਼ੱਪ ਮਾਰਦੇ ਰਹੇ। ਉਨ੍ਹਾਂ ਗੱਲਾਂ-ਗੱਲਾਂ ਵਿੱਚ ਸਾਡਾ ਧਿਆਨ ਮੰਮਾ ਦੀ ਪਰੈਗਨੈਂਸੀ ਤੋਂ ਹਟਾ ਕੇ ਆਪਣੇ ਦੁਆਲੇ ਕਰ ਲਿਆ ਸੀ। ਮੇਰੇ ਕਾਲਜ ਦੀਆਂ ਗੱਲਾਂ ਕਰਦੇ ਰਹੇ। ਮੁੰਡਿਆਂ ਬਾਰੇ ਪੁੱਛਦੇ ਰਹੇ ਪਰ ਮੈਂ ਇਸ ਮਾਮਲੇ 'ਤੇ ਚੁੱਪ ਹੀ ਰਹੀ। ਪੜ੍ਹਾਈ ਦੇ ਬਹਾਨੇ ਉਹ ਮੇਰੀਆਂ ਸਿਫ਼ਤਾਂ ਕਰਦੇ ਰਹੇ। ਮਿੰਟ ਕੁ ਬਾਅਦ ਜੱਫ਼ੀ ਪਾ ਲੈਂਦੇ ਸੀ।

ਨਵਰੀਤ ਖਾਣ ਪੀਣ ਲਈ ਕੁਝ ਲੈ ਆਈ ਸੀ। ਮਾਸੀ ਜੀ ਨਾਲੇ ਖਾਈ ਜਾ ਰਹੇ ਸਨ। ਨਾਲੇ ਗੱਪਾਂ ਮਾਰੀ ਜਾ ਰਹੇ ਸਨ। ਫ਼ੇ' ਉਹ ਜਲਦੀ ਮੇਨ ਮੁੱਦੇ 'ਤੇ ਆ ਗਏ ਸਨ।

"ਬੇਟਾ, ਤੁਹਾਨੂੰ ਪਤੈ ਘਰ ਵਿੱਚ ਇੱਕ ਹੋਰ ਮੈਂਬਰ ਆਉਣ ਵਾਲਾ।"

"ਸਾਨੂੰ ਪਤਾ।" ਮੈਂ ਰੁੱਖਾ ਬੋਲੀ ਸੀ।

"ਬੇਟਾ, ਰੀਤੂ! ਏਨਾ ਗੁੱਸਾ?" ਉਹ ਬੜੀ ਹਲੀਮੀ ਨਾਲ ਬੋਲੇ।

"ਦੇਖੋ, ਮਾਸੀ ਜੀ, ਇਹਦੇ ਵਿੱਚ ਗੁੱਸੇ ਵਾਲੀ ਕਿਹੜੀ ਗੱਲ ਏ। ਜਿਹੜੀ ਗੱਲ ਗਲਤ ਏ। ਉਹਨੂੰ ਗਲਤ ਕਹਿਣਾ ਬੰਦੇ ਦਾ ਕਰਮ ਧਰਮ ਹੁੰਦੈ। ਬਾਕੀ ਤੁਹਾਡੀ ਕੀ ਥਿਊਰੀ ਏ। ਮੈਂ ਨਹੀਂ ਜਾਣਦੀ।" ਮੈਂ ਦੋ ਟੁੱਕ ਗੱਲ ਨਬੇੜ ਦਿੱਤੀ ਸੀ।

"ਤੁਸੀਂ ਨਰਾਜ਼ ਓ, ਬੇਟਾ। ਮੈਂ ਨੀਲਮ ਨੂੰ ਕਹਿ ਦਿੰਨੀ ਆਂ ਕਿ ਅਬੌਰਸ਼ਨ ਕਰਵਾ ਦੇਵੇ।"

"ਸਾਨੂੰ ਪੁੱਛਣ ਦੀ ਕੀ ਲੋੜ ਏ।"

"ਨਹੀਂ ਬੇਟਾ। ਤੁਸੀਂ ਤਾਂ ਸ਼ੇਰ ਪੁੱਤ ਓ। ਸਾਡੇ ਲਈ ਕੁੜੀ ਮੁੰਡਾ ਸਭ ਬਰਾਬਰ ਨੇ।...ਨਹੀਂ ਸ਼ੇਰ ਪੁੱਤ ਇੰਝ ਨਹੀਂ ਕਰਦੇ।" ਉਹ ਮੇਰੀਆਂ ਗੱਲ੍ਹਾਂ ਤੇ ਹੱਥ ਫੇਰਨ ਲੱਗ ਪਏ ਸੀ।

"ਜੇ ਅਸੀਂ ਸ਼ੇਰ ਪੁੱਤ ਆਂ ਤਾਂ ਆਹ ਖੇਹ..." ਉਨ੍ਹਾਂ ਮੇਰੇ ਮੂੰਹ ਤੇ ਹੱਥ ਰੱਖ ਦਿੱਤਾ ਸੀ।

"ਹੁਣ ਮਾਸੀ ਜੀ ਬੋਲਣਾ ਵੀ ਗੁਨਾਹ ਹੋ ਗਿਆ।" ਰਾਜੂ ਮੇਰੇ ਪਿੱਛੇ ਬੈਠੀ ਬੋਲ ਪਈ ਸੀ।

"ਹੈਂਅ !" ਮਾਸੀ ਨੇ ਰਾਜੂ ਵੱਲ ਬੜੇ ਨਾਟਕੀ ਢੰਗ ਨਾਲ ਦੇਖਿਆ ਸੀ।

"ਤੁਸੀਂ ਕਦੇ ਸਾਡੀ ਸਥਿਤੀ ਦਾ ਅੰਦਾਜ਼ਾ ਲਾਇਆ। ਹੁਣ ਉਨ੍ਹਾਂ ਦੀ ਬੱਚੇ ਪੈਦਾ ਕਰਨ ਦੀ ਉਮਰ ਐ ਕਿ...।" ਮੈਂ ਜੋ ਕਹਿਣਾ ਚਾਹੁੰਦਾ ਸੀ, ਕਹਿ ਨਾ ਸਕੀ ਤੇ ਸ਼ਬਦ ਖਾ ਗਈ ਸੀ।

"ਤੂੰ ਤਾਂ ਬਈ ਕੁੜੀਏ, ਬਹੁਤ ਬੋਲਦੀ ਏਂ। ਇਹਨੂੰ ਨਵਰੀਤ ਨੂੰ ਦੇਖ। ਕਿੰਨੀ ਭੋਲੀ ਏ। ਬੋਲਦੀ ਤੱਕ ਨਹੀਂ।" ਮਾਸੀ ਨੇ ਦੂਜਾ ਹਥਿਆਰ ਵਰਤਿਆ ਸੀ।

"ਬੋਲਣਾਂ ਵੀ ਗੁਨਾਹ ਹੁੰਦੈ? ਅੱਜ ਤੱਕ ਔਰਤ ਬੋਲੀ ਹੀ ਨਹੀਂ। ਚੁੱਪ ਰਹੀ ਆ। ਔਰਤ ਦੀ ਚੁੱਪ ਨੇ ਹੀ ਉਹਨੂੰ ਰੋਲਿਆ। ਇਹਦੇ ਵਰਗੀਆਂ ਖ਼ੁਦਕੁਸ਼ੀ ਕਰਦੀਆਂ ਨੇ ਜਾਂ ਰੀਂਘ ਰੀਂਘ ਕੇ ਮਰਦੀਆਂ ਨੇ।" ਮੇਰਾ ਗੁੱਸਾ ਵਧ ਗਿਆ ਸੀ।

"ਤੇਰੇ ਵਰਗੀਆਂ ਜ਼ਿਆਦਾ ਵਿਚਾਰਵਾਨ ਖੂਹ-ਖਾਤੇ 'ਚ ਡਿੱਗਦੀਆਂ ਨੇ।" ਮਾਸੀ ਜੀ ਬੁਖਲਾਹਟ ਵਿੱਚ ਆ ਗਏ ਸਨ।

"ਸਾਡੀਆਂ ਸਿਸਕੀਆਂ ਨੂੰ ਸੁਣਿਆ ਕਦੇ?"

"ਬੇਟਾ, ਤੁਹਾਡੇ ਦੋਸ਼ੀ ਜ਼ਰੂਰ ਆਂ। ਤੁਸੀਂ ਪੜ੍ਹੀਆਂ ਲਿਖੀਆਂ ਓ। ਸਥਿਤੀ ਨੂੰ ਸਮਝੋ। ਮੰਮੀ ਡੈਡੀ ਨੇ ਸਾਰੀ ਉਮਰ ਬੈਠੇ ਰਹਿਣਾ? ਤਿੱਥ ਤਿਉਹਾਰਾਂ 'ਤੇ ਜਾਣ

ਵਾਲਾ ਕੋਈ ਤੁਹਾਡਾ ਭਰਾ ਚਾਹੀਦਾ। ...ਗੀਤੂ, ਤੂੰ ਆਪਣੀਆਂ ਭੈਣਾਂ ਦੇ ਭਵਿੱਖ ਬਾਰੇ ਸੋਚ।" ਮਾਸੀ ਮੈਨੂੰ ਪੁਚਕਾਰਨ ਲੱਗ ਪਈ ਸੀ। ਮੈਂ ਉਨ੍ਹਾਂ ਦੀ ਜੱਫ਼ੀ 'ਚੋਂ ਨਿਕਲ ਨਿਕਲ ਬਾਹਰ ਜਾਂਦੀ ਸੀ। ਉਹ ਮੋਮੋ ਠੱਗਣੀ ਜਿਹੀ ਕਈ ਤਰ੍ਹਾਂ ਦੇ ਚਲਿੱਤਰ ਕਰ ਰਹੀ ਸੀ।

ਮੰਮੀ ਪਾਪਾ ਵੀ ਆ ਗਏ ਸਨ। ਨਵਰੀਤ ਨੇ ਡਿਨਰ ਤਿਆਰ ਕਰ ਲਿਆ ਸੀ। ਨਾ ਮੈਂ ਤੇ ਰਾਜੂ ਖਾ ਰਹੀਆਂ ਸਾਂ ਤੇ ਨਾ ਹੀ ਮੰਮੀ ਪਾਪਾ। ਮਾਝੂ ਸਾਡੇ ਵੱਲ ਦੇਖ ਰਹੀ ਸੀ। ਮਾਸੀ ਨੇ ਜ਼ੋਰ ਪਾ ਕੇ ਸਾਰਿਆਂ ਨੂੰ ਡਿਨਰ ਕਰਾ ਦਿੱਤਾ ਸੀ। ਰਾਤ ਨੂੰ ਵੀ ਮੇਰੇ ਨਾਲ ਹੀ ਸੁੱਤੇ। ਮਹਾਂਭਾਰਤ ਛੇੜ ਕੇ ਬਹਿ ਗਏ ਸਨ। ਜਿੰਨੀ ਵੀ ਉਨ੍ਹਾਂ ਮਹਾਂਭਾਰਤ ਦੇ ਹਵਾਲੇ ਨਾਲ ਕਥਾ ਸੁਣਾਈ। ਉਹ ਮੰਮਾ ਨੂੰ ਠੀਕ ਸਿੱਧ ਕਰਨਾ ਚਾਹੁੰਦੇ ਸੀ।

ਉਹ ਸਵੇਰੇ ਤੁਰਨ ਲੱਗੇ ਫੇਰ ਪੁਚਕਾਰਨ ਲੱਗ ਪਏ ਸਨ।

"ਮੇਰਾ ਗੀਤੂ ਪੁੱਤ ਕਿੰਨਾ ਸੋਹਣਾ ਲਗਦਾ।...ਪੁੱਤਰ ਤੂੰ ਹੁਣ ਕਾਲਜ ਮੁੰਡਾ ਦੇਖ ਲਈਂ। ਵਿਆਹ ਤੇਰਾ ਮੈਂ ਕਰੂੰ।" ਮੈਂ ਬੋਲੀ ਨਹੀਂ ਸੀ। ਉਹ ਮੈਨੂੰ ਚੁੰਮਣ ਚੱਟਣ ਲੱਗ ਪਏ ਸੀ। ਮੈਂ ਮਸਾਂ ਖਹਿੜਾ ਛੁਡਾਇਆ ਸੀ। ਮੈਤੋਂ ਬਾਅਦ ਛੋਟੀਆਂ ਦੁਆਲੇ ਹੋ ਗਏ।

"ਚੰਗਾ ਬਈ ਪੁੱਤਰੋ, ਮੈਂ ਚੱਲੀ। ਹੁਣ ਕੋਈ ਸ਼ਿਕਾਇਤ ਨਾ ਆਏ।" ਬਾਏ ਬਾਏ ਕਰਦੇ ਚਲੇ ਗਏ ਸਨ।

ਤਿੰਨ ਚਾਰ ਦਿਨ ਤਾਂ ਘਰ ਵਿੱਚ ਤਣਾਅ ਵਾਲੀ ਸਥਿਤੀ ਬਣੀ ਰਹੀ। ਚੌਥੇ ਦਿਨ ਮੈਂ ਕਾਲਜ ਚਲੇ ਗਈ ਸੀ। ਪਹਿਲਾਂ ਵਾਂਗ ਰੁਟੀਨ ਚੱਲ ਪਈ ਸੀ ਪਰ ਘਰ ਵਿੱਚ ਇੱਕ ਅਜੀਬ ਤਰ੍ਹਾਂ ਦਾ ਮਾਹੌਲ ਬਣਿਆ ਰਹਿੰਦਾ। ਸਾਰੇ ਮੂੰਹ ਵੱਟੀ ਰੱਖਦੇ। ਇੱਕ ਦੂਜੇ ਨੂੰ ਘੱਟ ਬੁਲਾਉਂਦੇ। ਮੰਮਾ ਦਾ ਪੇਟ ਵਧਣਾ ਸ਼ੁਰੂ ਹੋ ਗਿਆ ਸੀ। ਕਾਲਜ ਦੀਆਂ ਦੋ ਕੁੜੀਆਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਮੈਨੂੰ ਛੇੜਨਾ ਸ਼ੁਰੂ ਕਰ ਦਿੱਤਾ ਸੀ। ਮੈਂ ਉਨ੍ਹਾਂ ਨਾਲ ਗੁੱਸੇ ਹੋਈ ਤਾਂ ਉਹ 'ਚੁੱਪ' ਕਰ ਗਈਆਂ ਸਨ। ਕਈ ਵਾਰ ਕੁੜੀਆਂ ਮੁੰਡੇ ਘਰ ਜਾਣ ਲਈ ਕਹਿੰਦੇ ਤਾਂ ਮੈਂ ਟਾਲਾ ਮਾਰ ਜਾਂਦੀ।

ਰੀਮਾ ਵਰਮਾ ਦੀ ਪਰੈਗਨੈਂਸੀ ਮੰਮਾ ਨਾਲੋਂ ਤਿੰਨ ਮਹੀਨੇ ਪਿੱਛੋਂ ਦੀ ਹੈ। ਉਹਦਾ ਪੇਟ ਹੌਲੀ ਹੌਲੀ ਡਿਵੈਲਪ ਕਰ ਰਿਹਾ ਸੀ। ਜਦ ਕਿ ਮੰਮਾ ਦਾ ਇਕ ਦਮ ਵਧਿਆ ਸੀ ਤੇ ਉਥੇ ਹੀ ਸਥਿਰ ਕਰ ਗਿਆ ਸੀ। ਦੋ-ਤਿੰਨ ਮਹੀਨੇ ਇੱਕੋ ਜਿਹਾ ਰਿਹਾ।

ਗੁਰਿੰਦਰ ਮੈਨੂੰ ਮਿਲ ਨਹੀਂ ਰਿਹਾ ਸੀ।

ਇੱਕ ਦਿਨ ਉਹਦਾ ਸੁਨੇਹਾ ਮਿਲਿਆ ਸੀ। ਮੇਰਾ ਖ਼ਿਆਲ 29 ਜਨਵਰੀ ਦੀ ਗੱਲ ਹੈ। ਉਦਣ ਧੁੰਦ ਬਹੁਤ ਪਈ ਸੀ। ਠੰਡ ਨਾਲ ਦੰਦ ਵੱਜਦੇ ਪਏ ਸੀ। ਸੁਨੇਹੇ ਤੋਂ ਬਾਅਦ ਸ਼ਾਮ ਲਾਲ ਦੇ ਘਰ ਮਿਲੇ ਸੀ। ਮੈਂ ਤਾਂ ਕਿੰਨਾ ਚਿਰ ਉਹਦੇ ਨਾਲ ਬੋਲੀ ਨਹੀਂ। ਚੁੱਪ ਬੈਠੀ ਰਹੀ ਸੀ। ਉਹ ਨਾ ਮਿਲਣ ਦੀਆਂ ਮਜ਼ਬੂਰੀਆਂ ਦੱਸ ਰਿਹਾ ਸੀ। ਮੈਂ

ਸ਼ਾਮ ਲਾਲ ਦੇ ਭਰਾ ਦੇ ਵਿਆਹ ਦੀ ਐਲਬਮ ਦੇਖੀ ਜਾ ਰਹੀ ਸੀ। ਉਹ ਖਿਝ ਕੇ ਬੋਲਿਆ ਤਾਂ ਮੈਂ ਰੋਣ ਲੱਗ ਪਈ ਸੀ। ਮੰਮਾ ਦੀਆਂ ਗੱਲਾਂ ਚੱਲ ਪਈਆਂ ਸਨ। ਉਹ ਮੈਨੂੰ ਧੀਰਜ ਦੇਣ ਲੱਗ ਪਿਆ ਸੀ। ਮੈਂ ਮੰਮਾ ਦੀ ਪਰੈਗਨੈਂਸੀ ਤੋਂ ਪ੍ਰੇਸ਼ਾਨ ਸੀ। ਉਹ ਮੰਮਾ ਦਾ ਪੱਖ ਪੂਰ ਰਿਹਾ ਸੀ। ਦੋ ਘੰਟੇ ਸਾਡੇ ਇਸੇ ਬਹਿਸ ਵਿੱਚ ਲੰਘ ਗਏ ਸਨ। ਮੇਰਾ ਮਨ ਪਰਚਾਉਣ ਲਈ ਐਵੀਂ ਵਿਆਹ ਦੀਆ ਗੱਲਾਂ ਛੇੜ ਲਈਆਂ ਸਨ।

"ਹੁਣ ਸਾਡਾ ਵਿਆਹ ਕਿੱਥੋਂ। ਅਜੇ ਤਾਂ...।" ਮੇਰਾ ਹਾਉਂਕਾ ਨਿਕਲ ਗਿਆ ਸੀ।

ਸ਼ਾਮ ਲਾਲ ਆਇਆ ਤਾਂ ਉਹਨੂੰ ਨਮਸਤੇ ਕਰਕੇ ਤੁਰ ਪਏ ਸੀ। ਭੋਜਨ ਭੰਡਾਰ ਕੋਲੋਂ ਲੰਘਦਿਆਂ ਮੇਰੀ ਨਿਗ੍ਹਾ ਅਸ਼ੋਕ, ਰਜਿੰਦਰ ਅਤੇ ਅਸ਼ਵਨੀ ਲਮੀਨੀ 'ਤੇ ਪਈ। ਅਸ਼ਵਨੀ ਮੈਨੂੰ ਦੇਖ ਕੇ ਸਾਡੇ ਕੋਲ ਆ ਗਿਆ ਸੀ। ਅਸ਼ੋਕ ਤੇ ਰਜਿੰਦਰ ਵੀਡੀਓ ਕੈਸਿਟਜ਼ ਦੀਆਂ ਦੁਕਾਨਾਂ ਵਿੱਚ ਚਲੇ ਗਏ ਸੀ। ਮੈਂ ਅਸ਼ਵਨੀ ਨਾਲ ਮਨਜਿੰਦਰ ਕੌਰ ਦੇ ਕਤਲ ਦੀ ਗੱਲ ਤੋਰ ਲਈ ਸੀ।

"ਰੀਤੂ ਜੀ, ਮਨਜਿੰਦਰ ਦਾ ਕਤਲ ਉਹਦੇ ਘਰਦਿਆਂ ਨੇ ਹੀ ਕੀਤਾ।" ਅਸ਼ਵਨੀ ਹੌਲੀ ਹੌਲੀ ਬੋਲ ਰਿਹਾ ਸੀ।

"ਘਰਦਿਆਂ ਨੇ ?" ਅਸੀਂ ਹੈਰਾਨੀ ਨਾਲ ਇਕੱਠੇ ਹੀ ਬੋਲੇ।

"ਹਾਂ ਜੀ। ਆਪਣੇ ਐਮ ਐੱਡ ਵਾਲੇ ਰਾਜ ਕੁਮਾਰ ਦਾ ਵੀ ਉਹਦੇ ਘਰਦਿਆਂ ਨੇ ਹੀ ਕੀਤਾ ?" ਅਸੀਂ ਹੋਰ ਹੈਰਾਨ ਹੋ ਗਏ ਸੀ।

"ਤੁਸੀਂ ਗੱਲ ਨਾ ਕਿਸੇ ਕੋਲ ਕਰਿਓ। ਉਹ ਦੋਨੋਂ ਵਿਆਹ ਕਰਵਾਉਣਾ ਚਾਹੁੰਦੇ ਸੀ। ਜਦੋਂ ਮਨਜਿੰਦਰ ਦੇ ਘਰਦਿਆਂ ਨੂੰ ਪਤਾ ਲੱਗਾ, ਦੋਨੋਂ ਮਰਵਾ ਦਿੱਤੇ।" ਮੇਰੇ ਪੈਰਾਂ ਹੇਠਾਂ ਤੋਂ ਧਰਤੀ ਨਿਕਲਣ ਨੂੰ ਫਿਰਦੀ ਸੀ। ਲਾਮੀਨੀ ਤੁਰ ਪਿਆ ਸੀ।

"ਉਹ ਮੈਰਿਜ ਕਰਵਾਉਣਾ ਚਾਹੁੰਦੇ ਸੀ। ਮਰਡਰ ਕਰਨ ਦੀ ਕੀ ਲੋੜ ਪੈ ਗਈ ਸੀ ?" ਮੈਂ ਤਾਂ ਭੈਅ ਨਾਲ ਕੰਬ ਗਈ ਸੀ।

"ਅਗਲਿਆਂ ਨੂੰ ਉੱਚ ਕੁੱਲ ਦਾ ਮਾਣ। ਤੇ ਬਹੁਤੀ ਜ਼ਮੀਨ ਦਾ ਹੰਕਾਰ। ਗੁਰਿੰਦਰ ਸਿੰਘ ਗੁੱਸੇ ਨਾਲ ਬੋਲਿਆ ਸੀ।

"ਮੈਂ ਸਮਝੀ ਨਹੀਂ।" ਮੇਰੇ ਗੱਲ ਪੱਲੇ ਨਹੀਂ ਪਈ ਸੀ।

"ਇੰਟਰ ਕਾਸਟ ਦਾ ਮਾਮਲਾ ਹੋਣਾ, ਕੁੜੀਏ।"

"ਫੇ' ਆਪਣਾ ਵੀ ਤੇ ਇੰਟਰ ਕਾਸਟ ਏ।" ਮੈਨੂੰ ਆਪਣੀ ਚਿੰਤਾ ਹੋ ਗਈ ਸੀ।

"ਆਹੋ ਭਾਈ ਆਪਣੇ ਘਰਦਿਆਂ ਨੂੰ ਪੁੱਛ ਲਈਂ। ਪਹਿਲਾ ਨੰਬਰ ਮੇਰਾ ਲਾਉਣਾ ਕਿ ਤੇਰਾ। ਐਮੀਂ ਗਰੀਬ ਜੱਟ ਮਾਰਿਆ ਜਾਏ। ਉਹ ਵੀ ਭਾਈ ਉੱਚ ਕੁੱਲ ਦੇ ਬ੍ਰਾਹਮਣ ਹਨ।" ਗੁਰਿੰਦਰ ਭਾਵੇਂ ਮਖੌਲ ਨਾਲ ਬੋਲਿਆ ਸੀ ਪਰ ਉਹਦੇ ਅੰਦਰੋਂ ਕੁਝ ਟੁੱਟ ਗਿਆ ਮਹਿਸੂਸ ਹੋਇਆ ਸੀ। ਫੇਰ ਅਸੀਂ ਆਪਣੇ ਆਪਣੇ ਘਰਾਂ ਨੂੰ ਚਲ ਪਏ ਸਾਂ। ਮੈਨੂੰ ਸਾਰੀ ਰਾਤ ਨੀਂਦ ਨਹੀਂ ਆਈ ਸੀ। ਸੋਚਦੀ ਰਹੀ ਹਰ ਜਗ੍ਹਾ

ਕੁੜੀਆਂ ਨੂੰ ਹੀ ਕਿਉਂ ਮਾਰਿਆ ਜਾ ਰਿਹਾ?

ਮੈਂ ਮੁੜ ਘਰ ਨਾਲ ਜੁੜ ਨਹੀਂ ਸਕੀ ਸੀ। ਨਵਰੀਤ ਹੁਰੀਂ ਮੰਮਾ ਤੇ ਪਾਪਾ ਨਾਲ ਘੁਲ ਮਿਲ ਗਈਆਂ ਸਨ। ਉਨ੍ਹਾਂ ਕਰਕੇ ਘਰ ਵਿੱਚ ਰੌਣਕ ਹੋ ਗਈ ਸੀ। ਇੱਕ ਦਿਨ ਮੰਮਾ ਆਪਣੀ ਸੱਸ ਦੀਆਂ ਗੱਲਾਂ ਸੁਣਾਉਣ ਲੱਗ ਪਏ। ਬੜਾ ਹਾਸਾ ਪਿਆ। ਦਾਦੀ ਸਾਡੀ ਪਿੰਡ ਵਿੱਚ ਹੀ ਰਹਿੰਦੀ ਹੈ। ਉਹ ਬੜੀ ਸੱਚੀ ਪੱਕੀ ਹੈ। ਹਰੇਕ ਦੇ ਮੂੰਹ ਤੇ ਗੱਲ ਕਹਿ ਦਿੰਦੀ ਹੈ। ਥੋੜ੍ਹੀ ਸਿੱਧੀ ਵੀ ਹੈਗੀ ਆ। ਉਹਦੀਆਂ ਸੱਚ ਬੋਲਣ ਦੀਆਂ ਗੱਲਾਂ ਹੋ ਰਹੀਆਂ ਸਨ। ਜਿਨ੍ਹਾਂ ਕਰਕੇ ਉਹਨੂੰ ਕਈ ਨੁਕਸਾਨ ਉਠਾਉਣੇ ਪਏ। ਮੰਮਾ ਦਾਦੀ ਦੀਆਂ ਗੱਲਾਂ ਕਰਕੇ ਪਾਪਾ ਤੇ ਦਾਦੀ ਦਾ ਚੰਗਾ ਮੌਜੂ ਬਣਾ ਰਹੇ ਸੀ। ਪਾਪਾ ਹੱਸਦੇ ਹੱਸਦੇ ਬੋਲੇ ਸੀ।

"ਸਾਡੀ ਮਾਂ ਦੀਆਂ ਕੀ ਬਾਤਾਂ। ਸਾਨੂੰ ਉਨ੍ਹਾਂ ਬੜਾ ਪਿਆਰ ਦਿੱਤਾ। ਮੈਨੂੰ ਯਾਦ ਏ। ਅਸੀਂ ਛੋਟੇ ਹੁੰਦੇ ਮਾਂ ਨਾਲ ਪੈਂਦੇ ਹੁੰਦੇ ਸੀ। ਮੈਂ ਉਨ੍ਹਾਂ ਦੀ ਕਮੀਜ਼ ਦਾ ਪੱਲਾ ਚੁੱਕ ਲੈਣਾ। ਫੇਰ ਮੂੰਹ ਨਾਲ ਉਨ੍ਹਾਂ ਦੇ ਢਿੱਡ 'ਤੇ ਭੂੰਬੜੇ ਵਜਾਉਣੇ।" ਪਾਪਾ ਦੀ ਇਸ ਗੱਲ 'ਤੇ ਸਾਰੇ ਹੱਸ ਪਏ ਸੀ।

"ਅੱਜ ਫੇ' ਮੰਮਾ ਦੇ ਮੈਂ ਵਜਾਉਂਨੀ ਆਂ।" ਮਾਸ਼ੂ ਮੰਮਾ ਵੱਲ ਹੋਈ ਤਾਂ ਉਹਨਾਂ ਉਹਨੂੰ ਝਿੜਕ ਦਿੱਤਾ ਸੀ। ਮਾਸ਼ੂ ਨੇ ਪੇਟ ਨੂੰ ਹੱਥ ਲਾਉਣ ਲਈ ਹੱਥ ਅੱਗੇ ਵਧਾਇਆ ਤਾਂ ਉਨ੍ਹਾਂ ਝਟਕ ਦਿੱਤਾ ਸੀ। ਹਾਸਾ ਬੰਦ ਹੋ ਗਿਆ ਸੀ। ਫੇਰ ਸਾਰੇ ਸੌਂ ਗਏ ਸੀ।

ਅਸ਼ੋਕ ਮੇਰੀ ਮੰਮਾ ਨੂੰ ਜਾਣਦਾ ਹੈ। ਇਹ ਸ਼ਾਇਦ ਉਹਨਾਂ ਦਾ ਸਟੂਡੈਂਟ ਹੈ। ਇੱਕ ਦਿਨ ਬਾਜ਼ਾਰ ਵਿੱਚ ਮੰਮਾ ਨੂੰ ਮਿਲ ਪਿਆ ਸੀ। ਕਾਲਜ ਆ ਕੇ ਉਨ੍ਹਾਂ ਦੀ ਪਰੈਗਨੈਂਸੀ ਦਾ ਮੁੰਡਿਆਂ ਨੂੰ ਦੱਸ ਦਿੱਤਾ ਸੀ। ਮੁੰਡੇ ਲੰਘਦੇ ਵੜਦੇ ਮੈਨੂੰ ਟਿੱਚਰ ਕਰਦੇ। ਮੈਂ ਦੁਖੀ ਹੋ ਜਾਂਦੀ। ਮੇਨਾ ਮੁੰਡੇ ਬਹੁਤਾ ਖੁੱਲ੍ਹੇ ਨਹੀਂ। ਇਸ ਕਰਕੇ ਸਿੱਧਾ ਅਟੈਕ ਨਹੀਂ ਕਰਦੇ। ਰੀਮਾ ਵਰਮਾ ਨਾਲ ਸ਼ੁਗਲ ਮੇਲਾ ਕਰ ਲੈਂਦੇ ਨੇ। ਇਹ ਗੱਲਾਂ ਰੀਮਾ ਨਾਲ ਕਰਦੇ ਹੁੰਦੇ ਨੇ। ਮੈਨੂੰ ਮੇਰੀ ਮੰਮਾ ਬਾਰੇ ਹੀ ਕਰਦੇ ਲੱਗਦੇ ਨੇ। ਕਾਲਜ ਆਉਣਾ ਵੀ ਮੇਰਾ ਦੁੱਭਰ ਹੋ ਗਿਆ ਏ। ਪ੍ਰੀਖਿਆ ਵਿੱਚ ਬੈਠਣ ਲਈ ਪਝੱਤਰ ਪਰਸੈਂਟ ਹਾਜ਼ਰੀ ਜ਼ਰੂਰੀ ਆ। ਉਹਦੇ ਕਰਕੇ ਮੈਨੂੰ ਕਾਲਜ ਆਉਣਾ ਪੈਂਦਾ। ਮੈਂ ਗੱਲਾਂ ਨਹੀਂ ਸੁਣਨੀਆਂ ਚਾਹੁੰਦੀ। ਰਿਜਰਵ ਰਹਿਣ ਲੱਗ ਪਈ ਹਾਂ। ਕੱਲਮ 'ਕੱਲੀ ਬੈਠੀ ਰਹਿੰਦੀ ਹਾਂ।

ਪੇਪਰ ਪੈਣ ਲੱਗੇ ਤਾਂ ਸੁਖ ਦਾ ਸਾਹ ਆਇਆ ਸੀ। ਮੰਮਾ ਨੇ ਮਟੈਰਨਿਟੀ ਲੀਵ ਲੈ ਲਈ ਸੀ। ਮੈਨੂੰ ਉਮੀਦ ਸੀ ਘਰ ਰਹਿਣਗੇ ਪਰ ਉਹ ਫਰੀਦਕੋਟ ਚਲੇ ਗਏ ਸੀ। ਉਥੇ ਸਾਡੇ ਨਾਨਕੇ ਨੇ। ਮਾਮੇ ਤਾਂ ਦਿੱਲੀ ਕੱਪੜੇ ਦਾ ਬਿਜਨਿਸ ਕਰਦੇ ਨੇ। ਘਰ ਇਕੱਲੇ ਨਾਨਾ ਨਾਨੀ ਹੀ ਰਹਿੰਦੇ ਨੇ। ਉਹ ਸਿਆਣੇ ਨੇ। ਉਨ੍ਹਾਂ ਤੋਂ ਤਾਂ ਤੁਰਿਆ ਫਿਰਿਆ ਵੀ ਨਹੀਂ ਜਾਂਦਾ। ਨੌਕਰ ਉਨ੍ਹਾਂ ਦੀ ਦੇਖਭਾਲ ਕਰਦਾ ਹੈ। ਮੰਮਾ ਦੀ ਉਥੇ ਦੇਖ ਭਾਲ ਕੌਣ ਕਰੇਗਾ? ਇਹ ਸਮੱਸਿਆ ਜਦੋਂ ਮੈਂ ਨਵਰੀਤ ਨਾਲ ਸਾਂਝੀ ਕੀਤੀ ਤਾਂ ਉਹ ਚਿੰਤਤ ਹੋ ਗਈ ਸੀ।

"ਮੈਂ ਡੈਡੀ ਨੂੰ ਕਹਾਂਗੀ। ਮੰਮਾ ਨੂੰ ਘਰ ਲੈ ਆਉਣ। ਅਸੀਂ ਦੇਖਭਾਲ ਕਰਾਂਗੀਆਂ। ਰਾਜੂ ਦੇ ਦਸਵੀਂ ਦੇ ਪੇਪਰ ਹੋਏ ਆ। ਵਿਹਲੀ ਹੀ ਰਹਿੰਦੀ ਹੈ।...ਦੀਦੀ, ਆਖਰ ਸਾਡੀ ਮਾਂ ਆ।"

ਨਵਰੀਤ ਨੇ ਡੈਡੀ ਨੂੰ ਮਨਾਉਣਾ ਚਾਹਿਆ ਸੀ ਪਰ ਉਹ ਮੰਨੇ ਨਹੀਂ ਸੀ। ਡੈਡੀ ਨੇ ਘਰ ਆਉਣਾ ਘੱਟ ਕਰ ਦਿੱਤਾ ਸੀ। ਬੈਂਕ ਤੋਂ ਹੋ ਕੇ ਨਾਨਕਿਆਂ ਵੱਲ ਚਲੇ ਜਾਂਦੇ ਸਨ। ਮੈਂ ਪੇਪਰਾਂ ਵਿੱਚ ਰੁੱਝ ਗਈ ਸੀ।

ਮੈਂ ਸਕੂਲ ਔਰਗੇਨਾਈਜੇਸ਼ਨ ਦਾ ਪੇਪਰ ਪਾ ਕੇ ਘਰ ਪੁੱਜੀ ਤਾਂ ਗੁਰਿੰਦਰ ਬੈਠਾ ਮੇਰੀ ਉਡੀਕ ਕਰ ਰਿਹਾ ਸੀ। ਰਾਜੂ ਕਿਚਨ ਵਿੱਚ ਕੰਮ ਕਰ ਰਹੀ ਸੀ। ਮੈਂ ਭੱਜ ਕੇ ਜੱਫ਼ੀ ਪਾ ਲਈ ਸੀ। ਮੈਂ ਰੋਣ ਲੱਗ ਪਈ ਸੀ। ਉਹ ਚੁੱਪ ਕਰਵਾਉਂਦਾ ਰਿਹਾ। ਰਾਜੂ ਨੂੰ ਆਉਂਦੀ ਦੇਖ ਕੇ ਮੈਂ ਸੰਭਲੀ ਸੀ। ਉਹ ਪਾਣੀ ਦੇ ਕੇ ਕਿਚਨ ਵਿਚ ਜਾ ਵੜੀ ਸੀ। ਗੁਰਿੰਦਰ ਮੰਮਾ ਦੇ ਕਾਗਜ਼ ਲੈ ਕੇ ਆਇਆ ਸੀ। ਸਕੂਲ ਦਾ ਕੋਈ ਕੰਮ ਸੀ।

ਅਗਲਾ ਪੇਪਰ ਸਾਈਕੋਲੋਜੀ ਦਾ ਸੀ। ਪੰਜ ਦਿਨਾਂ ਬਾਅਦ ਹੋਣਾ ਸੀ। ਗੁਰਿੰਦਰ ਨਾਲ ਰੱਜ ਕੇ ਗੱਲਾਂ ਕਰਨੀਆਂ ਚਾਹੁਦੀ ਸੀ। ਦੋਨਾਂ ਨੇ ਇਕੱਠਿਆਂ ਲੰਚ ਕੀਤਾ।...ਮੇਰੀ ਪ੍ਰੇਸ਼ਾਨੀ ਮੰਮਾ ਵਾਲੀ ਸੀ। ਉਹ ਮੈਨੂੰ ਹੌਂਸਲਾ ਦੇ ਰਿਹਾ ਸੀ। ਫੇਰ ਕੁਝ ਸੋਚਣ ਬਹਿ ਗਿਆ ਸੀ। ਮੈਂ ਸੁਰਤੀ ਤੋੜੀ ਤਾਂ ਬੋਲਿਆ–

"ਮੈਨੂੰ ਲੱਗਦਾ ਬੱਚਾ ਨਹੀਂ ਹੋਣਾ।"

"ਕਿਉਂ ?" ਮੈਂ ਸੁਣ ਕੇ ਹੈਰਾਨ ਹੋਈ ਸੀ।

"ਆਪਣੇ ਅਮਰੀਕ ਸਿੰਘ ਹੋਰੀਂ ਦੱਸਦੇ ਸੀ।...ਉਹਨਾਂ ਦੀ ਸਾਲੀ ਨਰਿੰਦਰ, ਖੰਨਾ ਹਸਪਤਾਲ ਨਰਸ ਏ। ਮੇਰਾ ਖਿਆਲ ਨਾਰਦ ਜੀ ਉੱਥੋਂ ਚੈਕਅੱਪ ਕਰਾਉਂਦੇ ਸੀ।"

"ਹਾਂ–ਹਾਂ। ਉਹ ਨਰਿੰਦਰ ਕੀ ਦੱਸਦੀ ਸੀ।"

"ਉਹ ਦੱਸਦੀ ਸੀ ਮਿਸਿਜ਼ ਨਾਰਦ ਬੱਚਾ ਪੈਦਾ ਕਰਨ ਦੇ ਯੋਗ ਨਹੀਂ। ਇੱਕ ਤੇ...।" ਉਹ ਚੁੱਪ ਕਰ ਗਏ ਸਨ। ਫੇ' ਹੌਲੀ ਦੇਣੇ ਮੇਰੇ ਕੰਨ ਵਿੱਚ ਬੋਲੇ ਸਨ।

"ਉਨ੍ਹਾਂ ਚਾਰ–ਪੰਜ ਵਾਰ ਅਬੌਰਸ਼ਨ ਕਰਵਾਇਆ। ਤੈਨੂੰ ਪਤਾ ਮੰਮਾ ਤੇਰੇ ਨੂੰ ਮੁੰਡੇ ਦੀ ਲੋੜ ਸੀ। ਸਕੈਨਿੰਗ ਵੇਲੇ ਨੈਗੇਟਿਵ ਆ ਜਾਂਦਾ ਸੀ। ਇਸ ਤਰ੍ਹਾਂ ਵਾਰ–ਵਾਰ ਅਬੌਰਸ਼ਨ ਕਰਾਉਣ ਨਾਲ ਲੇਡੀ ਅਯੋਗ ਹੋ ਜਾਂਦੀ ਐ।" ਮੈਨੂੰ ਇਹ ਸਾਰਾ ਕੁਝ ਸੁਣ ਕੇ ਧਰਤੀ ਫ਼ਟਦੀ ਨਜ਼ਰ ਆਈ ਸੀ।

"ਦੂਜਾ ਉਨ੍ਹਾਂ ਦੀ ਅੱਠ ਸਾਲ ਦੀ ਤਾਂ ਸਰਵਿਸ ਰਹਿ ਗਈ। ਪੰਤਾਲੀ ਤੋਂ ਉੱਤੇ ਔਰਤ ਬੱਚਾ ਨਹੀਂ ਪੈਦਾ ਕਰ ਸਕਦੀ ਕਿਉਂਕਿ ਉਸਦਾ ਮੀਨੋਪਾਜ਼ ਹੋ ਜਾਂਦਾ।" ਮੇਰੇ ਤਾਂ ਕੁਝ ਪੱਲੇ ਨਹੀਂ ਪੈ ਰਿਹਾ ਸੀ। ਪਾਗਲਾਂ ਵਰਗੀ ਹਾਲਤ ਹੋ ਗਈ ਸੀ।

"ਫੇ' ਪੇਟ ਦੀ ਏਨੀ ਡਿਵੈਲਪਮੈਂਟ...ਨਾਲੇ ਮੈਟਰਨਿਟੀ ਲੀਵ ?"

"ਮੈਨੂੰ ਲਗਦਾ ਮੈਡਮ ਹੁਰੀਂ ਸ਼ੱਕ ਦਾ ਸ਼ਿਕਾਰ ਨੇ। ਕਿਸੇ ਬਿਮਾਰੀ ਕਰਕੇ ਪੇਟ ਵਧ ਗਿਆ ਹੈ। ਉਨ੍ਹਾਂ ਇਹਨੂੰ ਪਰੈਗਨੈਂਸੀ ਸਮਝ ਲਿਆ।" ਗੁਰਿੰਦਰ ਨੇ ਗੱਲ ਖ਼ਤਮ

ਕੀਤੀ ਸੀ ਤੇ ਆਗਿਆ ਲੈ ਕੇ ਤੁਰ ਪਿਆ ਸੀ। ਮੈਨੂੰ ਉਹਦੀ ਗੱਲ ਤੇ ਯਕੀਨ ਨਹੀਂ ਆ ਰਿਹਾ ਸੀ। ਪਰ ਮੈਂ ਖੁਸ਼ ਸੀ। ਜੇ ਬੱਚਾ ਨਹੀਂ ਹੁੰਦਾ ਤਾਂ ਮੇਰੇ ਲਈ ਇਹਤੋਂ ਵਧੀਆ ਹੋਰ ਕਿਹੜੀ ਨਿਊਜ਼ ਹੋ ਸਕਦੀ ਹੈ? ਮੈਂ ਸ਼ਾਮ ਨੂੰ ਮੰਦਰ ਜਾ ਕੇ ਮੱਥਾ ਟੇਕ ਕੇ ਆਈ ਸੀ।

ਮੇਰੇ ਪੇਪਰ ਸੋਹਣੇ ਹੋ ਰਹੇ ਸੀ। ਕਾਲਜ ਘੱਟ ਹੀ ਰਹੀਦਾ ਸੀ। ਪੇਪਰ ਪਾ ਕੇ ਸਿੱਧੇ ਘਰ ਚਲੇ ਜਾਈਦਾ ਸੀ। ਮੈਂ ਪੇਪਰ ਬੜੇ ਬੇਫ਼ਿਕਰ ਹੋ ਕੇ ਪਾ ਰਹੀ ਸੀ। ਪਰ ਮੇਰੇ ਕੰਨ ਫਰੀਦਕੋਟ ਵੱਲ ਲੱਗੇ ਹੋਏ ਸਨ। ਮੈਨੂੰ ਗੁਰਿੰਦਰ ਦੀ ਗੱਲ ਸੱਚੀ ਲੱਗਣ ਲੱਗਦੀ ਤਾਂ ਖੁਸ਼ ਹੋ ਜਾਂਦੀ। ਪੇਟ ਬਾਰੇ ਖ਼ਿਆਲ ਆਉਂਦਾ ਤਾਂ ਸੋਚਣ ਲੱਗ ਪੈਂਦੀ। ਮੈਨੂੰ ਕਈ ਵਾਰ ਲਗਦਾ ਮੰਮਾ ਕੱਪੜਾ ਦੇ ਕੇ ਪੇਟ ਵਧਾ ਲੈਂਦੇ ਹੋਣਗੇ। ਫੇ' ਉਸੇ ਵਕਤ ਮੈਂ ਇਸ ਗੱਲ ਨੂੰ ਰੱਦ ਕਰ ਦਿੰਦੀ। ਸੋਚਦੀ ਉਨ੍ਹਾਂ ਨੂੰ ਅਜਿਹਾ ਕਰਨ ਦੀ ਕੀ ਲੋੜ ਹੈ। ਹਾਂ, ਮੁੰਡਾ ਪੈਦਾ ਕਰਨ ਦੀ ਲਾਲਸਾ ਤਾਂ ਹੋ ਸਕਦੀ ਹੈ। ...ਤੇ ਬੱਚਾ ਪੈਦਾ ਕਰਨਾ ਔਰਤ ਦੀ ਫਿਤਰਤ ਹੈ। ਇਸ ਤੋਂ ਸਿਵਾਅ ਮੈਨੂੰ ਹੋਰ ਕੁਝ ਨਾ ਲੱਗਾ। ਆਖ਼ਰੀ ਪੇਪਰ ਮੁੱਕਿਆ ਤਾਂ ਸ਼ਾਮ ਤੱਕ ਕਾਲਜ ਹੀ ਬੈਠੇ ਰਹੇ ਸੀ। ਘਰ ਜ਼ਰਾ ਦੇਰ ਨਾਲ ਪੁੱਜੀ ਸੀ। ਮਾਝੂ ਭੱਜੀ ਆਈ ਸੀ। ਗੇਟ ਖੋਲ੍ਹੇ ਬਿਨਾਂ ਹੀ ਬੋਲ ਪਈ ਸੀ।

"ਦੀਦੀ, ਮੰਮਾ ਜੀ ਦੇ ਵੀਰਾ ਹੋਇਆ। ਪਾਪਾ ਕਿੰਨੀ ਸਾਰੀ ਮਠਿਆਈ ਲੈ ਕੇ ਆਏ ਨੇ।" ਮੇਰੇ ਤਾਂ ਹੋਸ਼ ਉੱਡ ਗਏ ਸੀ। ਮਸਾਂ ਅੰਦਰ ਤੱਕ ਗਈ ਸਾਂ। ਘਰ ਵਿੱਚ ਮੁੰਡਾ ਹੋਣ ਦੀਆਂ ਖੁਸ਼ੀਆਂ ਮਨਾਈਆਂ ਜਾ ਰਹੀਆਂ ਸਨ। ਪਰ ਮੈਂ ਟੁੱਟੀ ਪਈ ਸੀ। ਗੇਟ ਖੁੱਲਦਿਆਂ ਹੀ ਸਿੱਧੀ ਆਪਣੇ ਕਮਰੇ ਵਿੱਚ ਚਲੀ ਗਈ ਸੀ। ਬੈੱਡ ਤੇ ਚੌਫ਼ਾਲ ਪੈ ਗਈ ਸੀ। ਰਛਮੀ ਮਾਸੀ ਮੇਰੇ ਦੁਆਲੇ ਹੋ ਗਈ ਸੀ। ਪਰ ਮੈਨੂੰ ਕੁਝ ਨਹੀਂ ਪਤਾ ਲੱਗ ਰਿਹਾ ਸੀ। ਕੋਈ ਕੀ ਬੋਲ ਰਿਹਾ ਹੈ। ਬੱਸ ਮੈਨੂੰ ਪਾਪਾ ਦਾ ਉਤਰਿਆ ਚਿਹਰਾ ਦਿਖਿਆ ਸੀ। ਉਹ ਵੀ ਮੇਰੇ ਸਾਹਮਣੇ। ਪਰੇ ਗਏ ਤਾਂ ਮੂੰਹ 'ਤੇ ਲਾਲੀ ਟਪਕ ਪਈ ਸੀ। ਮੇਰੀਆਂ ਅੱਖਾਂ ਅੱਗੇ ਨੇਰਨੀ ਆ ਗਈ ਸੀ। ਮੈਂ ਬੜੀ ਔਖੀ ਹੋ ਕੇ ਰਾਤ ਕੱਟੀ ਸੀ।

✲✲✲

ਪੇਪਰ ਖਤਮ ਹੋਣ ਪਿੱਛੋਂ ਸਾਡੀ ਫਾਈਨਲ ਟੀਚਿੰਗ ਪ੍ਰੈਕਟਿਸ ਲੱਗ ਗਈ। ਇਹ ਮਈ ਦਾ ਮਹੀਨਾ ਹੈ। ਗਰਮੀ ਨੇ ਹੁਣੇ ਜ਼ੋਰ ਫੜ ਲਿਆ ਹੈ। ਮੈਂ ਬਿਲਕੁਲ ਚੁੱਪ ਹੋ ਗਈ ਹਾਂ। ਪੀਰੀਅਡ ਲਾਣ ਤੱਕ ਹੀ ਸੀਮਤ ਹਾਂ। ਰੰਜੂ ਦੇ ਘਰ ਬਹਿ ਕੇ ਲੈਸਨ ਪਲੈਨ ਬਣਾਉਂਦੀ ਹਾਂ ਤੇ ਚਾਰਟ ਉਹਤੋਂ ਬਣਾ ਲੈਂਦੀ ਹਾਂ। ਉਹਦੀ ਡਰਾਇੰਗ ਅੱਛੀ ਹੈ। ਮੇਰੀ ਚੁੱਪ ਤੋਂ ਗੁਰਿੰਦਰ ਸਿੰਘ ਪ੍ਰੇਸ਼ਾਨ ਹੈ। ਮੈਨੂੰ ਰੋਜ਼ ਮਿਲਣ ਆਉਂਦਾ ਹੈ। ਐਵੀਂ ਭਾਸ਼ਣ ਝਾੜਦਾ ਰਹਿੰਦਾ ਆ। ਉਹ ਮੈਨੂੰ ਮੰਮਾ ਵਾਲੀ ਪ੍ਰੇਸ਼ਾਨੀ 'ਚੋਂ ਕੱਢਣਾ ਚਾਹੁੰਦਾ ਏ।

ਪਿਛਲੇ ਸੋਮਵਾਰ ਕਾਲਜ ਵਾਲਿਆਂ 'ਔਰਤ ਦੀ ਦਸ਼ਾ ਤੇ ਦਿਸ਼ਾ' ਟੌਪਿਕ 'ਤੇ ਭਾਸ਼ਣ ਕਰਵਾਇਆ। ਪ੍ਰੋਫ਼ੈਸਰ ਕਟਾਰੀਆ ਨੇ ਬਹੁਤ ਜਾਨਦਾਰ ਗੱਲਾਂ ਕੀਤੀਆਂ

ਸਨ। ਮੇਰਾ ਰੋਣ ਨਿਕਲ ਆਇਆ ਸੀ। ਮੈਂ ਥੰਮ ਕੇ ਬੈਠੀ ਸੀ। ਅੰਤ ਤੇ ਮੈਡਮ ਇੰਦਰਜੀਤ ਭਾਵੁਕ ਕਰਨ ਲੱਗ ਪਏ ਸੀ। ਮੈਂ ਹਾਲ ਤੋਂ ਬਾਹਰ ਚਲੇ ਗਈ ਸੀ। ਘਰ ਬੜੀ ਮੁਸ਼ਕਲ ਨਾਲ ਪੁੱਜੀ ਸੀ। ਪਾਪਾ ਰਾਜੂ ਤੇ ਮਾਝੂ ਨੂੰ ਕੁਝ ਸਮਝਾ ਰਹੇ ਸੀ। ਮੈਂ ਉਨ੍ਹਾਂ ਨੂੰ ਨਮਸਤੇ ਕੀਤੀ ਤੇ ਕੱਪੜੇ ਬਦਲਣ ਚਲੇ ਗਈ ਸੀ। ਕੱਪੜੇ ਬਦਲ ਕੇ ਲੇਟ ਗਈ ਸੀ। ਰਾਤ ਨੂੰ ਬਿਨਾਂ ਕੁਝ ਖਾਧੇ ਸੌਂ ਗਈ ਸੀ। ਪਾਪਾ ਤੜਕੇ ਘਰੋਂ ਨਿਕਲ ਗਏ ਸੀ।

ਮੈਂ ਸਵੇਰੇ ਕਾਲਜ ਆਉਣ ਲੱਗੀ ਤਾਂ ਦਾਦੀ ਜੀ ਆ ਗਏ ਸੀ। ਉਨ੍ਹਾਂ ਨੂੰ ਚਾਹ ਪਿਲਾ ਕੇ ਕਾਲਜ ਆ ਗਈ ਸੀ। ਕਾਲਜ ਤੋਂ ਸਕੂਲ ਪੀਰੀਅਡ ਲਾਉਣ ਆ ਗਈ ਸੀ।

ਮੇਰੇ ਪੀਰੀਅਡ ਤਾਂ ਖ਼ਤਮ ਹੋ ਗਏ ਨੇ। ਅੱਜ ਕੋਈ ਪੀਰੀਅਡ ਮਨੋਂ ਨ੍ਹੀਂ ਲਾ ਸਕੀ। ਗੁਰਿੰਦਰ ਅਜੇ ਤੱਕ ਨ੍ਹੀਂ ਆਇਆ। ਉਡੀਕ ਕੇ ਮੈਂ ਘਰ ਵੱਲ ਨੂੰ ਤੁਰ ਪਈ ਹਾਂ।

ਘਰ ਪੁੱਜੀ ਹਾਂ। ਦਾਦੀ ਜੀ ਰਾਜੂ ਤੇ ਮਾਝੂ ਨੂੰ 'ਧੀਆਂ ਪਰਾਇਆ ਧੰਨ ਹੁੰਦੀਆਂ ਹਨ' ਦੀ ਸਿੱਖਿਆ ਦੇ ਰਹੇ ਹਨ। ਮੈਂ ਨਮਸਤੇ ਕਰਕੇ ਉਨ੍ਹਾਂ ਕੋਲ ਬੈਠ ਗਈ ਹਾਂ। ਇਹ ਆਪਣੇ ਆਉਣ ਬਾਰੇ ਦੱਸਣ ਲੱਗ ਪਏ ਨੇ। ਮੈਂ ਕੱਪੜੇ ਬਦਲੇ ਹਨ। ਰਾਜੂ ਨੇ ਖਾਣਾ ਤਿਆਰ ਕਰ ਕੇ ਖਿਲਾ ਦਿੱਤਾ ਹੈ।...ਦਾਦੀ ਜੀ ਸਾਰਾ ਦਿਨ ਪਿੰਡ ਦੀਆਂ ਗੱਲਾਂ ਕਰਦੇ ਰਹੇ।

ਰਾਤ ਪੈ ਗਈ ਹੈ। ਸੌਣ ਲਈ ਪੈ ਗਈਆਂ ਹਾਂ। ਡੈਡੀ ਜੀ ਨ੍ਹੀਂ ਆਏ। ਦਾਦੀ ਜੀ ਚਿੰਤਤ ਹਨ।

"ਨੀ ਵਿਨੋਦ ਨ੍ਹੀਂ ਆਇਆ, ਕੁੜੀਓ।"

"ਮਾਂ ਜੀ, ਉਹ ਤੇ ਮੰਮਾ ਕੋਲ ਗਏ ਨੇ ਫ਼ਰੀਦਕੋਟ। ਮੰਮਾ ਦੇ...।" ਮੈਂ ਜਾਣ ਬੁੱਝ ਕੇ ਵਾਕ ਅਧੂਰਾ ਛੱਡ ਦਿੱਤਾ ਹੈ। ਇਨ੍ਹਾਂ ਨੂੰ ਵੀ ਡੈਡੀ ਨੇ ਖ਼ਬਰ ਦਿੱਤੀ ਹੋਣੀ ਹੈ।

"ਅੱਛਾ, ਉਹ ਨੀਲਮ ਆਈ ਨ੍ਹੀਂ। ਮੁੰਡਾ ਮਿਲੇ ਨੂੰ ਤਾਂ ਉਹਨੂੰ ਅੱਜ ਵੀਹ ਦਿਨ ਹੋ ਚੱਲੇ ਨੇ।" ਦਾਦੀ ਬੜਾ ਸਧਾਰਨ ਜਿਹਾ ਬੋਲੀ ਹੈ ਪਰ ਮੈਂ ਪ੍ਰੇਸ਼ਾਨ ਹੋ ਗਈ ਹਾਂ।

"ਵੀਹਵਾਂ ਦਿਨ ਤਾਂ ਤੇਰੇ ਚਾਚੇ ਸੁਭਾਸ਼ ਨੂੰ ਦਿੱਲੀ ਪਹੁੰਚੇ ਨੂੰ ਹੋ ਗਿਆ। ਉਹ ਜਿੱਦਣ ਪਿੰਡ ਆਇਆ ਸੀ। ਵਿਨੋਦ ਉਹਨੂੰ ਲੈ ਕੇ ਅਗਲੇ ਦਿਨ ਬੱਚਿਆਂ ਦੇ ਆਸ਼ਰਮ ਗਿਆ ਸੀ। ਕਿਆ ਕਹਿੰਦੇ ਉਹਨੂੰ...ਮੁੰਡਾ ਗੋਦ ਲੈਣਾ ਸੀ। ਉਹ ਉਦਣ ਦੀ ਆਈ ਨ੍ਹੀਂ?" ਦਾਦੀ ਨੂੰ ਉਹਦੇ ਨਾ ਆਉਣ ਦੀ ਚਿੰਤਾ ਏ।

ਮੇਰੇ ਅੰਦਰੋਂ ਜਵਾਲਾਮੁਖੀ ਫੁੱਟ ਰਹੇ ਹਨ। ਅੱਖਾਂ ਅੱਡੀਆਂ ਦੀਆਂ ਅੱਡੀਆਂ ਰਹਿ ਗਈਆਂ ਹਨ। ਮੈਤੋਂ ਛੋਟੀਆਂ ਤਿੰਨੋਂ ਵੀ ਪੱਥਰ ਬਣ ਗਈਆਂ ਨੇ।...ਦਾਦੀ ਜੀ ਸੌਂ ਗਏ ਹਨ। ਪਰ ਸਾਡੀ ਨੀਂਦ ਤਾਂ ਉੱਡ ਗਈ ਏ। ਮਨ ਵਿੱਚ ਇੱਕ ਆਉਂਦੀ ਏ ਤੇ ਇੱਕ ਜਾਂਦੀ ਏ।

ਸੋਚਾਂ ਵਿੱਚ ਹੀ ਰਾਤ ਬੀਤ ਗਈ ਹੈ। ਮੈਂ ਤੇ ਮਰ ਜਾਣ ਨੂੰ ਤਰਜੀਹ ਦੇ ਰਹੀ ਹਾਂ। ਬਾਕੀ ਤਿੰਨੇ ਚੁੱਪ ਨੇ। ਗੂੰਗੀਆਂ ਬਣ ਕੇ ਬੈਠੀਆਂ ਹਨ। ਦਾਦੀ ਦੇ ਹੁੰਦਿਆਂ ਮਰਨਾ ਵੀ ਔਖਾ ਏ। ਨਾ ਮੈਂ ਰੋਈ ਹਾਂ ਤੇ ਨਾ ਹੀ ਇਹ।

ਸਵੇਰਾ ਹੋਇਆ ਹੈ। ਦਾਦੀ ਜੀ ਤਿਆਰ ਹੋ ਕੇ ਚਲੇ ਗਏ ਹਨ। ਗੇਟ ਬੰਦ ਹੁੰਦਿਆਂ ਹੀ ਅਸੀਂ ਚਾਰੋਂ ਇੱਕ ਕਮਰੇ ਵਿੱਚ ਇਕੱਠੀਆਂ ਹੋ ਗਈਆਂ ਹਾਂ। ਸਾਡੀ ਨਿਗ੍ਹਾ ਉੱਪਰ ਚਲਦੇ ਪੱਖੇ ਵੱਲ ਨੂੰ ਗਈ ਹੈ। ਰਾਜੂ ਨੇ ਉੱਠ ਕੇ ਤਾਕੀਆਂ ਦਰਵਾਜ਼ੇ ਬੰਦ ਕਰ ਦਿੱਤੇ ਹਨ। ਅੰਦਰ ਹਨੇਰਾ ਹੋ ਗਿਆ ਹੈ। ਮਾਝੂ ਰੱਸਾ ਲੈ ਆਈ ਹੈ। ਸਾਡੀਆਂ ਚਾਰਾਂ ਦੀਆਂ ਬਾਂਹਾਂ ਉੱਪਰ ਨੂੰ ਹੋਈਆਂ ਹਨ। ਅੰਦਰ ਹਨੇਰਾ ਹੋਰ ਗੂੜ੍ਹਾ ਹੋ ਗਿਆ ਹੈ।

(1998)

# ਨੋ ਮੈਨਜ਼ ਲੈਂਡ

ਰਾਤ ਡਰਾਵਣੀ ਹੋਈ ਜਾ ਰਹੀ ਹੈ। ਨ੍ਹੇਰਾ....ਮੇਰੇ ਅੰਦਰਲਾ ਡਰ...ਵਧੀ ਜਾ ਰਹੇ ਹਨ। ਬਾਹਰ ਕੁੱਤੇ ਭੌਂਕ ਰਹੇ ਹਨ। ਫ਼ੌਜਣ ਦੇ ਕੁੱਤੇ ਨੇ ਅੱਤ ਚੁੱਕੀ ਪਈ ਐ। ਰੋਈ ਜਾ ਰਿਹੈ। ਮੈਨੂੰ ਨੀਂਦ ਨਹੀਂ ਆ ਰਹੀ। ਹਾਰ ਕੇ ਮੰਜੇ ’ਤੇ ਬੈਠ ਗਿਆ ਹਾਂ। ਬਾਪੂ ਦੀ ਇੱਕ ਖਊਂ-ਖਊਂ ਦੂਜੀ ਬੁੜ-ਬੁੜ ਨੇ ਦਿਮਾਗ ਚੱਟਿਆ ਪਿਆ। ਹੁਣ ਬਾਪੂ ਦੀਆਂ ਗਾਲ੍ਹਾਂ ਉੱਚੀਆਂ ਹੋ ਗਈਆਂ ਹਨ।

“ਇਹ ਮੈਨੂੰ ਮਾਰ ਦੇਣਗੇ.... ਮੁਸਲੇ ਬਰਛੇ ਕੱਢੀ ਫ਼ਿਰਦੇ ਨੇ। ਮੈਨੂੰ ਕੋਈ ਬਚਾਅ ਲੋ। ਉਹ ਤੁਹਾਡੀ ਭੈਣ ਦੀ...।” ਬਾਪੂ ਡਰ ਗਿਆ ਲਗਦਾ ਹੈ।

ਮੈਂ ਚਾਂਘਰਾਂ ਸੁਣ ਕੇ ਉੱਠ ਪਿਆ ਹਾਂ। ਬਾਪੂ ਮੰਜੇ ਦੇ ਵਿੱਚ ਨੂੰ ਮੂੰਹ ਦੇਈ ਜਾ ਰਿਹੈ। ਮੈਂ ਬਾਹਰ ਗੇੜੇ ਕੱਢਣ ਲੱਗ ਪਿਆ ਹਾਂ। ਮੇਰੀ ਬੇਚੈਨੀ ਹੋਰ ਵਧ ਗਈ ਹੈ। ਅਸਮਾਨ ਵੱਲ ਦੇਖਦਾ ਹਾਂ। ਤਾਰਿਆਂ ਦੀ ਸ਼ਕਲ ਫਰਜ਼ਾਨਾ ਵਰਗੀ ਲਗਦੀ ਏ। ਉਹਦਾ ਚਿਹਰਾ ਅੱਖਾਂ ਅੱਗੇ ਘੁੰਮਣ ਲੱਗ ਪਿਆ ਹੈ।

ਬਾਪੂ ਦੇ ਹੁੱਕੇ ਦੀ ਗੁੜ-ਗੁੜ ਨੇ ਮੇਰਾ ਧਿਆਨ ਤੋੜ ਦਿੱਤਾ ਹੈ। ਹੁੱਕੇ ਦੀ ਗੁੜ-ਗੁੜ ਹੋਰ ਤੇਜ਼ ਹੋ ਗਈ ਹੈ। ਮੈਂ ਕਚੀਚੀ ਵੱਟ ਕੇ ਰਹਿ ਗਿਆ ਹਾਂ। ਮੇਰੇ ਮਨ ਦੀ ਸ਼ੰਕਾ ਵਧੀ ਜਾ ਰਹੀ ਹੈ। ਮੈਂ ਨਰਿੰਦਰ ’ਤੇ ਵੀ ਖਫ਼ਾ ਹਾ। ਉਹਨੇ ਅਜਿਹਾ ਕਿਉਂ ਕੀਤਾ?

ਸ਼ਾਮੀਂ ਘਰ ਪੁੱਜਾ। ਸੂਰਜ ਛਿਪ ਚੁੱਕਾ ਸੀ। ਰੋਟੀ ਖਾਧੀ ਤਾਂ ਚਚੇਰੀ ਭੈਣ ਪੂੰਗੀ ਡਾਕ ਲੈ ਆਈ ਸੀ। ਨਰਿੰਦਰ ਦੀ ਵੀ ਚਿੱਠੀ ਸੀ। ਪੜ੍ਹੀ ਤਾਂ ਵਿੱਚੋਂ ਅਖ਼ਬਾਰ ਦਾ ਇੱਕ ਟੁਕੜਾ ਵੀ ਨਿਕਲਿਆ ਸੀ। ਅਖ਼ਬਾਰ ’ਤੇ ਫੋਟੋ ਫ਼ਰਜ਼ਾਨਾ ਦੀ !... ਪਰ ਖ਼ਬਰ?... ਨ੍ਹੀਂ। ਇਹ ਸੱਚ ਨ੍ਹੀਂ ਹੋ ਸਕਦਾ।

ਲਗਦੈ ਮੈਂ ਅੱਜ ਪਾਗਲ ਹੋਜੂੰ। ਦਿਨ ਕਿਉਂ ਨੀਂ ਚੜ੍ਹ ਰਿਹਾ? ਐਨੀ ਲੰਬੀ ਰਾਤ...। ਮੈਂ ਫ਼ਰਜ਼ਾਨਾ ਦੀ ਖ਼ਬਰ ਜਾਨਣੀ ਚਾਹੁੰਨਾ। ਜਰਮਨਜੀਤ...ਸ਼ਾਇਦ ਉਹਨੂੰ ਵੀ ਨਾ ਪਤਾ ਹੋਵੇ।

ਅਸਮਾਨ ’ਤੇ ਚਿੱਟੇ-ਚਿੱਟੇ ਬੱਦਲ ਬਣ ਰਹੇ ਹਨ। ਚਿੱਟੀਆਂ ਚੁੰਨੀਆਂ ’ਚ ਬਦਲ ਗਏ ਨੇ। ਇਹ ਬੰਦਿਆਂ ’ਤੇ ਕਿਉਂ ਉੱਡ ਰਹੀਆਂ ਹਨ। ਪਿੱਟ ਸਿਆਪਾ...। ਮੇਰੇ ਕੋਲੋਂ ਕੂਕਾਂ ਸੁਣੀਆਂ ਨੀਂ ਜਾਂਦੀਆਂ।...ਮੈਂ ਘਰੋਂ ਨਿਕਲ ਬਾਹਰ ਵੱਲ ਨੂੰ ਤੁਰ ਪਿਆ ਹਾਂ। ਡੇਰੇ ਵੱਲ ਨੂੰ...ਬਾਪੂ ਕੁਸੰਭ ਦਾਸ ਦਾ ਡੇਰਾ। ਇਹ ਬਹੁਤਾ ਪੁਰਾਣਾ ਨਹੀਂ ਏ। ਇੱਥੇ ਦੋ ਤਿੰਨ ਸਾਲ ਤੋਂ ਇੱਕ ਪਾਗਲ ਬਾਬਾ

ਰਹਿੰਦਾ। ਸਪਿਰਿਟ ਬਹੁਤ ਪੀਂਦਾ ਏ। ਜ਼ਿਆਦਾਤਰ ਕੀੜੀਆਂ ਦੇ ਭੌਂਣ ਕੋਲ ਬਹਿੰਦਾ। ਕੀੜੀਆਂ ਮਾਰ ਮਾਰ ਖਾਂਦਾ ਰਹਿੰਦਾ।

ਹੈਂਅ ! ਕੀੜੀਆਂ ? ਮੇਰੇ ਪਿੰਡੇ 'ਤੇ ਘੁੰਮਣ ਲੱਗ ਪਈਆਂ ਹਨ।...ਮੈਂ ਘਰ ਵੱਲ ਨੂੰ ਭੱਜ ਪਿਆ ਹਾਂ।

ਘਰ...। ਬਾਪੂ ਹੁੱਕਾ ਪੀ ਰਿਹਾ ਹੈ। ਹੁੱਕੇ ਦੇ ਪਾਣੀ ਦੀ ਬੋਅ...। ਇੱਕ ਇਹਦੀ ਬੋਅ ਦੂਜਾ ਗੁੜ-ਗੁੜ ਨੇ ਸਿਰ ਪਾਟਣ ਲਾਇਆ ਹੋਇਆ। ਸੂਰਜ ਚੜ੍ਹਨ ਦਾ ਨਾਂ ਹੀ ਨ੍ਹੀਂ ਲੈਂਦਾ। ਮੈਂ ਫ਼ਰਜ਼ਾਨਾ ਕੋਲ ਜਾਣਾ ਪਰ ਉਹ ਤਾਂ ਸ਼ਾਮ ਨੂੰ ਆਊ।

ਅੱਜ ਘਰ ਭਾਬੀ ਵੀ ਨ੍ਹੀਂ ਹੈ। ਉਹ ਭਰਾ ਨਾਲ ਪੇਕਿਆਂ ਨੂੰ ਗਈ ਹੋਈ ਏ। ਜੇ ਉਹ ਘਰ ਹੁੰਦੀ। ਏਨਾ ਦੁਖੀ ਨਾ ਹੁੰਦਾ, ਉਹਦੇ ਨਾਲ ਪੈ ਕੇ ਗੱਲਾਂ ਮਾਰਦਾ।

ਤੜਕਾ ਹੋ ਗਿਐ। ਪਾਠੀ ਪਾਠ ਕਰਨ ਲੱਗ ਪਿਆ ਹੈ। ਮੈਂ ਖੇਤਾਂ ਵੱਲ ਨੂੰ ਤੁਰ ਪਿਆ ਹਾਂ। ਮੇਰੇ ਅੰਦਰ ਰਾਤ ਦੇ ਖੌਫ਼ਨਾਕ ਦ੍ਰਿਸ਼ ਘੁੰਮੀ ਜਾ ਰਹੇ ਹਨ। ਜੰਗਲ ਪਾਣੀ ਬੈਠ ਕੇ ਮੋਟਰ 'ਤੇ ਆ ਗਿਆ ਹਾਂ। ਨਹਾ ਕੇ ਘਰ ਵੱਲ ਨੂੰ ਚੱਕਵੇਂ ਪੈਰੀਂ ਹੋ ਗਿਆ ਹਾਂ। ਜੋ ਫ਼ਰਜ਼ਾਨਾ ਨਾਲ ਹੋਈ ਹੈ। ਮੇਰੇ ਨਾਲ ਵੀ ਹੋ ਸਕਦੀ ਸੀ।

ਮੈਂ ਸ਼ਹਿਰ ਆ ਕੇ ਅੰਬਰਸਰ ਦੀ ਬੱਸ ਫ਼ੜ ਲਈ ਹੈ। ਬੱਸ ਦੀ ਰਫ਼ਤਾਰ ਬੜੀ ਹੌਲੀ ਹੈ। ਇਹਦੀ ਖੜ-ਖੜ ਦੀ ਅਵਾਜ਼...। ਮੇਰੇ ਸਿਰ ਵਿੱਚ ਹਥੌੜੇ ਵੱਜਣ ਲੱਗ ਪਏ ਹਨ। ਸਿਰ ਵਿੱਚ ਕੁਝ ਰੀਂਗਣ ਲੱਗ ਪਿਆ। ਜੂੰਆਂ?...ਨ੍ਹੀਂ, ਕੀੜੀਆਂ। ਇਹ ਪਿੰਡੇ ਤੋਂ ਹੋ ਕੇ ਸਿਰ ਵਿੱਚ ਆਣ ਵੜੀਆਂ ਨੇ।

ਖ਼ਬਰ ਝੂਠੀ ਲਗਦੀ ਏ। ਉਹਨੂੰ ਮਹੀਨਾ ਪਹਿਲਾਂ ਤਾਂ ਮਿਲਿਆਂ।

ਇੱਕ ਤਾਂ ਬੱਸ ਦੀ ਰਫ਼ਤਾਰ ਘਟੀ ਜਾ ਰਹੀ ਏ। ਦੂਜਾ ਸਾਹਮਣੇ ਵਾਲੀ ਸੀਟ 'ਤੇ ਬੜਾ ਭੈੜਾ ਬੰਦਾ ਆਣ ਬੈਠਾ ਹੈ। ਮੁੱਛਾਂ ਉਤਾਂਹ ਚੁੱਕੀ ਜਾਂਦਾ। ਇਹ ਕਿਤੇ ਦੇਖਿਆ ਲਗਦਾ।...ਨ੍ਹੀਂ, ਇਹਦੀ ਸ਼ਕਲ ਕੰਬੋਆਂ ਦੇ ਟਿੱਕੇ ਨਾਲ ਮਿਲਦੀ ਜੁਲਦੀ ਹੈ। ਬੰਦੂਕ ਵਾਲਾ ਟਿੱਕਾ। ਘੁੱਗੀ...ਕਬੂਤਰ...ਮੋਰ ਦੇਖਦਾ। ਫ਼ਾਇਰ ਕਰ ਦਿੰਦਾ। ਪੰਛੀ ਚਿੱਤ ਕਰ ਦਿੰਦਾ। ਉੱਚੀ-ਉੱਚੀ ਹੱਸਣ ਲਗਦਾ।

ਉਹਦਾ ਹਾਸਾ ਮੇਰੇ ਸਿਰ ਵਿੱਚ ਵੱਜ ਰਿਹੈ। ਬੂਟਾਂ ਦੀ ਠੱਕ-ਠੱਕ...ਫ਼ਾਇਰ...ਹਾਸਾ, ਮੈਨੂੰ ਚਿੜਾ ਰਹੇ ਨੇ। ਉਹ ਮੇਰੇ ਵੱਲ ਦੇਖੀ ਜਾ ਰਿਹਾ। ਮੁੱਛਾਂ ਨੂੰ ਤਾਅ ਦੇਈ ਜਾ ਰਿਹੈ। ਮੈਂ ਮੂੰਹ ਤਾਕੀ ਤੋਂ ਬਾਹਰ ਕੱਢ ਲਿਆ ਹੈ।

ਮਸਾਂ ਅੰਬਰਸਰ ਆਇਆ ਹੈ। ਮੈਂ ਇੱਥੋਂ ਜਲਦੀ ਚੱਲਣਾ ਚਾਹੁੰਨਾ। ਅਟਾਰੀ ਨੂੰ ਜਾਣ ਵਾਲੀ ਬੱਸ ਖੜ੍ਹੀ ਏ ਪਰ ਤੁਰਨ ਦਾ ਨਾ ਨ੍ਹੀਂ ਲੈ ਰਹੀ।

ਸਾਹਮਣੇ ਕਸਾਈਆਂ ਦੀਆਂ ਦੁਕਾਨਾਂ ਹਨ। ਮੁਰਗੀਆਂ ਟੰਗੀਆਂ ਹੋਈਆਂ ਨੇ। ਪਰ ਮੈਨੂੰ ਤੇ ਇਹ ਘੁੱਗੀਆਂ ਲੱਗ ਰਹੀਆਂ ਹਨ।...ਮਰੀਆਂ ਕੀੜੀਆਂ।

ਪਾਗਲ ਕੁਸੰਭ ਦਾਸ ਹੱਸ ਰਿਹੈ। ਕੀੜੀਆਂ ਦਾ ਬੁੱਕ ਭਰੀ ਮੇਰੇ ਮੂੰਹ ਵਿੱਚ ਤੁੰਨਣਾ ਚਾਹੁੰਦੇ...ਕੰਬੋਆਂ ਦਾ ਟਿੱਕਾ ਰਫਲ ਚੁੱਕੀ ਭੱਜਾ ਫ਼ਿਰਦਾ। ਮੇਰੇ ਬਾਪੂ ਦੀ ਕਿਰਪਾਨ ਮਿਆਨ ਵਿੱਚੋਂ ਬਾਹਰ ਆ ਗਈ ਹੈ। ਮਾਮਾ ਭੱਜ ਪਿਆ ਹੈ। ਇਹ ਮੈਨੂੰ ਮਾਰ ਦੇਣਗੇ। ਮਾਮੇ ਵਾਂਗ।

ਸੀਟੀ ਵੱਜੀ ਹੈ। ਮੇਰਾ ਧਿਆਨ ਟੁੱਟਿਆ ਹੈ। ਬੱਸ ਤੁਰ ਪਈ ਹੈ। ਮੈਂ ਭੱਜ ਕੇ ਬੱਸ ਚੜ੍ਹ ਗਿਆ ਹਾਂ।

ਸੜਕ ਦੇ ਨਾਲ-ਨਾਲ ਬੇਈਂ ਹੈ। ਬੇਈਂ 'ਚੋਂ ਗੰਦੀ ਬਦਬੂ ਆ ਰਹੀ ਹੈ। ਰਾਤ ਬਾਪੂ ਦੇ ਹੁੱਕੇ ਵਿੱਚੋਂ ਆਉਂਦੀ ਸੀ। ਮੇਰੇ ਸਾਹਮਣੇ ਹੁੱਕਾ, ਬੇਈਂ ਤੇ ਬਾਪੂ ਘੁੰਮਣ ਲੱਗ ਪਏ ਹਨ। ਬਾਪੂ ਦਾ ਡਰਾਵਣਾ ਚਿਹਰਾ। ਕੰਨਾਂ ਵਿੱਚ ਨੱਤੀਆਂ। ਵੱਡੀਆਂ-ਵੱਡੀਆਂ ਮੁੱਛਾਂ ਤੇ ਛੋਟੀ ਜਿਹੀ ਦਾੜ੍ਹੀ। ਹੱਥ ਵਿੱਚ ਕਿਰਪਾਨ। ਹਵਾ ਦੇ ਬੁੱਲੇ ਨਾਲ ਬੋਅ ਅੰਦਰ ਆ ਗਈ ਹੈ।

ਹਰੇਕ ਅੱਡੇ ਤੇ ਬੱਸ ਖੜ੍ਹਦੀ ਹੈ। ਇਸ ਨਾਲ ਮੇਰਾ ਤਣਾਓ ਵਧਦਾ ਹੈ। ਮੈਂ ਉੱਡ ਕੇ ਫ਼ਰਜ਼ਾਨਾ ਕੋਲ ਪੁੱਜ ਜਾਣਾ ਚਾਹੁੰਨਾ। ਸਵਾਰੀਆਂ ਚੁੱਪ ਬੈਠੀਆਂ ਹਨ। ਚਿਹਰੇ ਉਦਾਸ ਨੇ। ਇਹ ਚਿਹਰੇ...। ਹੈਂਅ। ਇਨ੍ਹਾਂ ਮਕਾਣ ਦਾ ਰੂਪ ਧਾਰਨ ਕਰ ਲਿਆ। ਮੈਂ ਸਿਰ ਫ਼ੜ ਕੇ ਬੈਠ ਗਿਆ ਹਾਂ।

ਅਟਾਰੀ ਆ ਗਿਆ ਹੈ। ਮੈਂ ਤੇਜ਼ ਕਦਮੀਂ ਤੁਰ ਪਿਆ ਹਾਂ।

ਅਜੇ ਤਾਂ ਦੁਪਹਿਰਾ ਹੈ। ਉਹ ਸ਼ਾਮ ਨੂੰ ਆਏਗੀ। ਇੰਤਜ਼ਾਰ ਕਰਨਾ ਪਵੇਗਾ। ਉਹ ਪਹਿਲੀ ਵਾਰ ਮੈਨੂੰ ਸ਼ਾਹ ਹੁਸੈਨ ਦੀ ਸਮਾਧ 'ਤੇ ਮਿਲੀ ਸੀ।

✲✲✲

ਮੈਂ ਫ਼ਸਟ ਈਅਰ ਦੇ ਪੇਪਰ ਦਿੱਤੇ ਸੀਗੇ। ਬੀਬੀ ਕਈ ਦਿਨਾਂ ਤੋਂ ਉਦਾਸ ਸੀ। ਚੁੱਪ ਰਹਿੰਦੀ ਜਾਂ ਲੁਕ ਕੇ ਰੋ ਲੈਂਦੀ। ਬਾਪੂ ਝਈਆਂ ਲੈ ਲੈ ਪੈਂਦਾ ਸੀ।

"ਖੋਤਿਆਂ ਪਿੱਟੀ ਦੀਏ। ਕੀ ਦੌਰਾ ਪੈ ਗਿਆ। ਸੂਰੀ ਮਾਂਗ ਮੂੰਹ ਸੁਜਾਈ ਫ਼ਿਰਦੀ ਏ। ਬੰਦੇ ਦੀ ਧੀ ਬਣ ਕੇ ਕੰਮ ਕਰ ਲੈ। ਨਈਂ ਲੱਤਾਂ ਭੰਨ ਦੂੰ।" ਬਾਪੂ ਗਾਲ੍ਹਾਂ ਕੱਢੀ ਜਾਂਦਾ ਪਰ ਬੀਬੀ ਚੁੱਪ ਰਹਿੰਦੀ।

ਉਹ ਬਾਪੂ ਮੋਹਰੇ ਬੋਲਦੀ ਨਈਂ ਸੀ। ਅੰਦਰ ਵੜ ਕੇ ਰੋਣ ਲੱਗ ਪਈ ਸੀ।...ਮੈਂ ਬੀਬੀ ਨੂੰ ਚੁੱਪ ਕਰਾਇਆ। ਚੁੰਨੀ ਨਾਲ ਗੱਲ੍ਹਾਂ ਸਾਫ਼ ਕੀਤੀਆਂ।

"ਜੋਬਨ, ਆਪਾਂ ਕੱਲ੍ਹ ਬਾਂਡੇ ਚੱਲਾਂਗੇ। ਤਿਆਰ ਰਹੀਂ। ਆਪਣੇ ਬਾਪੂ ਨੂੰ ਨਾ ਦੱਸੀਂ। ਮੈਂ ਆਪੇ ਸੰਭਾਲ ਲੂੰ।"

ਮੈਂ ਤੇ ਬੀਬੀ ਸਵੇਰੇ ਸਾਜਰੇ ਤਿਆਰ ਹੋਏ। ਸ਼ਹਿਰ ਆ ਕੇ ਬੱਸ ਫ਼ੜ ਲਈ ਸੀ।

"ਬੀ, ਆਪਾਂ ਕਿੱਥੇ ਚੱਲੇ ਆਂ?"

"ਪੁੱਤ, ਆਪਾਂ ਤੇਰੇ ਮਾਮੇ ਜਰਨੈਲ ਸੁੰਹ ਨੂੰ ਪਾਕਿਸਤਾਨ ਮਿਲਣ ਜਾਣਾ। ਮੈਂ ਤੇਰਾ ਪਾਸਪੋਰਟ ਲੈ ਆਈਂ। ਇੱਕ ਜਥਾ ਪਾਕਿਸਤਾਨ ਚੱਲਿਆ ਧਾਮਾਂ ਦੇ

ਦਰਸ਼ਨਾਂ ਲਈ। ਆਪਾਂ ਵੀ ਦੋਨੋਂ ਚੱਲਾਂਗੇ।...ਜਥੇਦਾਰ ਬਲਵੰਤ ਸੁੰਹ ਕਹਿੰਦਾ ਸੀ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਆ ਜਾਇਓ। ਵੀਜ਼ਾ ਲੁਆ ਦਊਂਗਾ।...ਕਾਕਾ ਨਹੁੰਆਂ ਨਾਲੋਂ ਮਾਸ ਕਿਤੇ ਅਲੱਗ ਹੁੰਦਾ? ਤੇਰਾ ਮਾਮਾ...।" ਮਾਂ ਦਾ ਗੱਚ ਭਰ ਆਇਆ ਸੀ।

ਮੈਂ ਮਾਮੇ ਨੂੰ ਕਦੇ ਵੇਖਿਆ ਨਈਂ। ਉਹਦੇ ਬਾਰੇ ਗੱਲਾਂ ਸੁਣੀਆਂ ਸਨ। ਸੰਤਾਲੀ ਤੋਂ ਪਹਿਲਾਂ ਮੇਰੇ ਦਾਦਕੇ ਨਾਨਕੇ ਪਾਕਿਸਤਾਨ ਵਿਚਲੇ ਸਿਆਲਕੋਟ ਲਾਗੇ ਰਹਿੰਦੇ ਸਨ। ਸੰਤਾਲੀ ਚੜ੍ਹਿਆ ਤਾਂ ਭਾਰਤ ਨੂੰ ਵੰਡਣ ਦੀ ਅਵਾਜ਼ ਉੱਚੀ ਹੋਣ ਲੱਗੀ ਸੀ। ਦੰਗੇ ਫਸਾਦ ਹੋਏ। ਧਰਤੀ ਵੰਡੀ ਗਈ। ਲੋਕ ਵੰਡੇ ਗਏ। ਹਫ਼ੜਾ-ਦਫ਼ੜੀ ਮੱਚ ਗਈ ਸੀ। ਹਮਲਾਵਰ ਆਂਦੇ। ਲੋਕਾਂ ਨੂੰ ਲੁਟਦੇ ਤੇ ਕਤਲ ਕਰ ਦਿੰਦੇ।

ਮਾਮਾ ਜਰਨੈਲ ਸਿੰਘ ਤੇ ਮਾਮੀ ਦੰਗਾਕਾਰੀਆਂ ਦੇ ਹੱਥ ਆ ਗਏ ਸਨ। ਉਹ ਗਿਆਰਾਂ ਸਨ। ਉਨ੍ਹਾਂ ਮਾਮੇ ਨੂੰ ਤਾਕੀ ਨਾਲ ਬੰਨ੍ਹ ਲਿਆ ਸੀ। ਤੇ ਮਾਮੀ ਨੂੰ...। ਗਿਆਰਵੇਂ ਤੱਕ ਮਾਮੀ ਦੀਆਂ ਚੀਕਾਂ ਖਾਮੋਸ਼ ਹੋ ਗਈਆਂ ਸਨ। ਪਹਿਲੇ ਨੇ ਬਰਛਾ ਮਾਮੀ ਦੀਆਂ ਆਂਦਰਾਂ ਵਿੱਚ ਖੋਭ ਦਿੱਤਾ ਸੀ। ਉਹ ਮਾਮੇ ਵੱਲ ਵੇਖ ਮੁਸਕਰਾਏ ਸਨ। ਫ਼ੇਰ ਚਲੇ ਗਏ ਸੀ।

ਪਾਕਿਤਸਾਨ ਤੋਂ ਉੱਜੜ ਕੇ ਆਉਣ ਵਾਲਿਆਂ ਤੋਂ ਨਾਨੇ ਹੁਰਾਂ ਬਥੇਰੀ ਪੁੱਛ ਪੜਤਾਲ ਕੀਤੀ ਸੀ ਪਰ ਚਾਲੀ ਪੰਜਾਹ ਸਾਲਾਂ ਵਿਚ ਕੋਈ ਥਹੁ ਪਤਾ ਨ੍ਹੀਂ ਲੱਗਿਆ ਸੀ। ਸਾਡੇ ਪਿੰਡਾਂ 'ਚੋਂ ਗੁਰਧਾਮਾਂ ਦੀ ਸੇਵਾ ਲਈ ਜਥੇ ਜਾਂਦੇ ਰਹਿੰਦੇ ਸਨ। ਬੀਬੀ ਉਨ੍ਹਾਂ ਤੋਂ ਮਾਮੇ ਬਾਰੇ ਪੁੱਛਦੀ। ਜਥੇਦਾਰ ਬਲਵੰਤ ਸੁੰਹ ਹਰ ਵਾਰ ਵਾਅਦਾ ਕਰਦਾ ਪਰ ਵਾਪਸੀ 'ਤੇ ਆ ਕੇ ਸਿਰ ਫ਼ੇਰ ਦਿੰਦਾ।

"ਭਾਈ ਬੀਬਾ, ਬਥੇਰਾ ਲੱਭਿਆ। ਮਿਲਿਆ ਨ੍ਹੀਂ। ਖੌਰੇ ਇੱਧਰ ਉੱਧਰ ਭਟਕ ਗਿਆ ਹੋਣੈ।"

ਜਥੇਦਾਰ ਬਲਵੰਤ ਸੁੰਹ ਦੀ ਮਦਦ ਨਾਲ ਵੀਜ਼ਾ ਮਿਲਣ ਦਾ ਕੰਮ ਤਿੰਨ ਮਹੀਨੇ ਵਿੱਚ ਪੂਰਾ ਹੋ ਗਿਆ ਸੀ। ਬਾਪੂ ਔਖਾ ਤਾਂ ਬਥੇਰਾ ਹੋਇਆ ਸੀ ਪਰ ਉਹਨੇ ਜਥੇਦਾਰ ਦਾ ਕਹਿਣਾ ਮੰਨ ਲਿਆ ਸੀ। ਮੈਂ ਤੇ ਬੀਬੀ ਜਥੇ ਨਾਲ ਪਾਕਿਸਤਾਨ ਪਹੁੰਚ ਗਏ। ਪੰਦਰ੍ਹਾਂ ਦਿਨ ਦਾ ਵੀਜ਼ਾ ਸੀ। ਬੀਬੀ ਹਰ ਹਾਲਤ ਵਿੱਚ ਮਾਮੇ ਨੂੰ ਲੱਭਣਾ ਚਾਹੁੰਦੀ ਸੀ ਪਰ ਕਾਨੂੰਨੀ ਅੜਚਣਾਂ ਪੇਸ਼ ਨ੍ਹੀਂ ਜਾਣ ਦਿੰਦੀਆਂ ਸਨ। ਜਥੇਦਾਰ ਨੇ ਨਾਨੇ ਹੁਰਾਂ ਦਾ ਘਰ ਲੱਭ ਲਿਆ ਸੀ ਪਰ ਪੱਲੇ ਕੁਝ ਨਾ ਪਿਆ।

ਚਾਰ ਕੁ ਘਰ ਵਸ਼ਿੰਦਿਆਂ ਦੇ ਸਨ। ਬਾਕੀ ਪਨਾਹਗੀਰ ਸੀਗੇ। ਨਾਨੇ ਹੁਰਾਂ ਦੇ ਗੁਆਂਢੀ ਅਫ਼ਜ਼ਲ ਮੀਆਂ ਨੇ ਵਾਅਦਾ ਕੀਤਾ ਕਿ ਉਹ ਜਲਦੀ ਤੋਂ ਜਲਦੀ ਕੁਝ ਨਾ ਕੁਝ ਦੱਸਣਗੇ। ਬੀਬੀ ਆ ਕੇ ਗੁਰਦੁਆਰਿਆਂ ਦੀ ਸੇਵਾ ਵਿੱਚ ਜੁਟ ਗਈ ਸੀ।

ਅਸੀਂ ਪੰਜ ਸੱਤ ਜਣਿਆਂ ਥਾਣੇ ਸੂਚਿਤ ਕੀਤਾ ਤੇ ਸ਼ਾਹ ਹੁਸੈਨ ਦੀ ਮਜ਼ਾਰ 'ਤੇ ਚੱਲੇ ਗਏ। ਉੱਥੇ ਇੱਕ ਸੁਨੱਖੀ ਜਿਹੀ ਕੁੜੀ ਖੜ੍ਹੀ ਸੀ। ਮੇਰਾ ਧਿਆਨ ਉਹਤੇ ਗੱਡਿਆ ਗਿਆ ਸੀ। ਕੱਦ ਲੰਬਾ। ਗੋਰਾ ਰੰਗ। ਸਿਰ ਉੱਤੇ ਕਢਾਈ ਵਾਲੀ ਟੋਪੀ। ਉਹ ਮੁਸਕਰਾਈ ਤਾਂ ਮੈਂ ਅੱਗੇ ਵਧਿਆ। ਉਹਨੂੰ ਬੁਲਾਣਾ ਚਾਹਿਆ।

"ਹੈਲੋ...?"

"ਅੱਲਾ ਤਾਲਾ ਦਾ ਫਜ਼ਲ ਏ। ਤੁਸੀਂ ਸੁਣਾਓ। ਕਿਹੜੀ ਜਗ੍ਹਾ ਤੋਂ ਆਏ ਹੋ?" ਅਸੀਂ ਪੁੱਛ ਪੜਤਾਲ ਤੋਂ ਬਾਅਦ ਜਲਦੀ ਹੀ ਇੱਕ ਦੂਜੇ ਵਿੱਚ ਰਚਮਿਚ ਗਏ। ਸ਼ਾਮ ਤੱਕ ਉਹ ਇਤਿਹਾਸਿਕ ਥਾਂਵਾਂ ਦਿਖਾਉਂਦੀ ਰਹੀ। ਥਾਣੇ ਸੂਚਿਤ ਕਰਨ ਦਾ ਟਾਇਮ ਹੋਇਆ ਤਾਂ ਅਸੀ ਚੱਲ ਪਏ ਸੀ। ਉਹ ਉਦਾਸ ਹੋ ਗਈ ਸੀ।

ਪਰ ਮੈਂ ਉਹਨੂੰ ਗੁਰਦੁਆਰਾ ਸਾਹਿਬ ਆਉਣ ਲਈ ਮਨਾ ਲਿਆ ਸੀ।

ਉਹ ਰੋਜ਼ ਮੇਰੇ ਕੋਲ ਆ ਜਾਂਦੀ। ਅਸੀਂ ਗੱਲਾਂ ਕਰਦੇ। ਇੱਕ ਦੂਜੇ ਵਿੱਚ ਖੋਏ ਰਹਿੰਦੇ। ਪੰਜ ਦਿਨਾਂ ਵਿੱਚ ਏਨੇ ਰਚ ਮਿਚ ਗਏ ਸਾਂ ਜਿਵੇਂ ਵਰ੍ਹਿਆਂ ਦੇ ਇੱਕ ਦੂਜੇ ਨੂੰ ਜਾਣਦੇ ਹੋਈਏ। ਸਾਰਾ ਦਿਨ ਗੱਲਾਂ ਵਿੱਚ ਜੁਟੇ ਰਹਿੰਦੇ। ਲੋਕੀਂ ਭੈੜਾ-ਭੈੜਾ ਝਾਕਦੇ। ਜਥੇਦਾਰ ਬਲਵੰਤ ਸੁੰਹ ਨੱਕ 'ਚੋਂ ਵਾਲ ਪੁੱਟਦਾ-ਪੁੱਟਦਾ ਦੰਦ ਕਚੀਚਦਾ ਰਹਿੰਦਾ। ਬੀਬੀ ਵੀ ਬੁੜਬੁੜ ਕਰਨ ਲੱਗ ਪੈਂਦੀ।

"ਕੁੱਤਿਆ, ਬੇਗਾਨਾ ਦੇਸ਼ ਏ। ਸੰਭਲ ਕੇ ਰਹਿ।"

"ਬੀ, ਅਸੀਂ ਕੋਈ ਗਲਤ ਆਂ? ਬੱਸ ਮਿਲਦੇ ਆਂ, ਗੱਲਾਂ ਕਰਦੇ ਆਂ, ਹੋਰ ਕੀ ਏ?" ਮੈਂ ਬੀਬੀ ਨੂੰ ਚੁੱਪ ਕਰਾ ਦਿੰਦਾ।

ਬੀਬੀ ਨੇ ਜਥੇਦਾਰ ਤੇ ਹੋਰ ਲੋਕਾਂ ਨੂੰ ਫ਼ਰਜ਼ਾਨਾ ਦੇ ਰਿਸ਼ਤੇ ਬਾਰੇ ਸਮਝਾਇਆ।

"ਇਹ ਤੇ ਭੈਣਾਂ ਭਰਾਵਾਂ ਆਂਗ ਮਿਲਦੇ ਨੇ। ਤੁਸੀਂ ਐਮੀਂ ਗਲਤ ਨਾ ਸਮਝੀ ਜਾਇਓ।"

ਇਹ ਸੁਣ ਕੇ ਮੈਨੂੰ ਬੜਾ ਭੈੜਾ ਲੱਗਿਆ। ਉਂਝ ਲੋਕ ਥੋੜ੍ਹੇ ਢਿੱਲੇ ਪੈ ਗਏ ਸਨ। ਮੈਂ ਫ਼ਰਜ਼ਾਨਾ ਨਾਲ ਜੁੜਿਆ ਰਿਹਾ। ਅਸੀਂ ਇੱਕ ਦੂਜੇ ਨੂੰ ਆਪਣੇ ਆਪਣੇ ਪਤੇ ਲਿਖਵਾਏ। ਇੱਕ ਦੂਜੇ ਨੂੰ ਮਿਲਦੇ ਰਹਿਣਾ ਚਾਹੁੰਦੇ ਸਾਂ ਪਰ ਕੋਈ ਤਰਕੀਬ ਨਹੀਂ ਬਣ ਰਹੀ ਸੀ। ਆਖ਼ਰੀ ਦਿਨ ਫ਼ਰਜ਼ਾਨਾ ਦਾ ਦਿਮਾਗ ਕੰਮ ਕਰ ਗਿਆ ਸੀ।

"ਆਪਾਂ ਮਹੀਨੇ ਦੇ ਹਰ ਪਹਿਲੇ ਐਤਵਾਰ ਵਾਹਗਾ ਵਾਰਡਰ 'ਤੇ ਮਿਲਿਆ ਕਰਾਂਗੇ।"

ਤੁਰਨ ਲੱਗੇ ਤਾਂ ਉਹਦਾ ਰੋਣਹਾਕਾ ਮੂੰਹ ਦੇਖਿਆ ਨਾ ਜਾਵੇ। ਮੇਰੇ ਦਿਲ ਨੂੰ ਵੀ ਡੋਬੂ ਪੈਣ ਲੱਗੇ। ਭਾਰਤ ਆਉਣ ਨੂੰ ਚਿੱਤ ਨਹੀਂ ਕਰਦਾ ਸੀ ਪਰ ਗੱਡੀ

ਦੀ ਕੂਕ ਨੇ ਸਾਨੂੰ ਜੁਦਾ ਕਰ ਦਿੱਤਾ ਸੀ।

ਪਿੰਡ ਆਇਆ ਤਾਂ ਚੱਤੇ ਪਹਿਰ ਉਹਦਾ ਖ਼ਿਆਲ ਸਤਾਈ ਰੱਖਦਾ। ਕੋਈ ਕੰਮ ਕਰਨ ਨੂੰ ਚਿੱਤ ਨਾ ਕਰਦਾ। ਮੇਰੀ ਸੁਰ੍ਹਤਾ ਫ਼ਰਜ਼ਾਨਾ ਵਿੱਚ ਰਹਿੰਦੀ। ਆਲੇ-ਦੁਆਲੇ ਕੁੜੀਆਂ ਦੇਖਦਾ। ਉਹਦੇ ਵਰਗੀ ਕੋਈ ਨਾ ਲਗਦੀ। ਇੱਕ ਦਿਨ ਭਾਬੀ ਵੱਲ ਗਹੁ ਨਾਲ ਤੱਕਿਆ। ਉਹਦੀਆਂ ਅੱਖਾਂ ਫ਼ਰਜ਼ਾਨਾ ਵਰਗੀਆਂ ਲੱਗੀਆਂ ਪਰ ਭਾਬੀ ਮੇਕਅੱਪ ਬਹੁਤ ਕਰਦੀ ਆ। ਇਸ ਕਰਕੇ ਮੈਂ ਉਹਨੂੰ ਘੱਟ ਹੀ ਬੁਲਾਉਂਦਾ ਸੀ। ਓਦਣ ਉਹਨੇ ਰੰਗ ਰੋਗਨ ਨਹੀਂ ਕੀਤਾ ਸੀ। ਮੈਂ ਅੱਖਾਂ ਦੇਖੀਆਂ ਤਾਂ ਉਹਦੇ ਨਾਲ ਲਿਪਟ ਗਿਆ।

"ਮੋਇਆ, ਅੱਜ ਕੀ ਦੌਰਾ ਪੈ ਗਿਆ।" ਭਾਬੀ ਨੇ ਇੱਕ ਮੇਰੇ ਮੌਰਾਂ ਵਿੱਚ ਜੜ੍ਹ ਦਿੱਤੀ ਸੀ। ਮੈਂ ਹੱਸਦਾ ਹੱਸਦਾ ਬੈਠਕ ਵੱਲ ਨੂੰ ਚੱਲ ਪਿਆ ਸੀ।

ਦਿਨ ਸਾਲਾਂ ਵਰਗੇ ਲੱਗਣ ਲੱਗੇ। ਫ਼ਰਜ਼ਾਨਾ ਯਾਦ ਆਉਂਦੀ ਤਾਂ ਮੇਰੀ ਲੂੰ ਖੜ੍ਹੀ ਹੋ ਜਾਂਦੀ। ਮਹੀਨੇ ਦਾ ਪਹਿਲਾ ਐਤਵਾਰ ਮਸਾਂ ਆਇਆ। ਮੇਰੇ ਚਿਹਰੇ ਤੇ ਨੂਰ ਆ ਗਿਆ ਸੀ। ਮੈਂ ਵਾਹਗਾ ਬਾਰਡਰ ਵੱਲ ਨੂੰ ਭੱਜ ਹੀ ਪਿਆ ਸੀ।

ਬਾਰਡਰ 'ਤੇ ਪੁੱਜਾ ਤਾਂ ਸ਼ਾਮ ਹੋਣ ਦਾ ਨਾਂ ਨਹੀਂ ਲੈ ਰਹੀ ਸੀ। ਥੱਲੇ ਬੈਠਾ ਘਾਹ ਦੀਆ ਤਿੜਾਂ ਤੋੜ ਤੋੜ ਮੂੰਹ ਵਿੱਚ ਪਾਈ ਜਾ ਰਿਹਾ ਸੀ। ਮੇਰੇ ਨੇੜੇ ਹੀ ਬੈਠਾ ਇੱਕ ਮੇਰੀ ਉਮਰ ਦਾ ਮੁੰਡਾ ਮੋਢੇ ਮਾਰੀ ਜਾ ਰਿਹਾ ਸੀ। ਉਹਨੂੰ ਮੋਢੇ ਮਾਰਦਿਆਂ ਦੇਖ ਮੇਰਾ ਹਾਸਾ ਨਿਕਲ ਗਿਆ ਸੀ। ਉਹ ਵੀ ਹੱਸ ਪਿਆ ਸੀ।

"ਮੈਂ ਜਰਮਨਜੀਤ ਆਂ। ਏਥੇ ਅੰਮ੍ਰਿਤਸਰ ਲਾਗੇ ਹੀ ਮੇਰਾ ਪਿੰਡ ਛੱਜਲਪੁਰੀ ਹੈ। ਤੁਸੀਂ ਕਿਹੜੀ ਜਗ੍ਹਾ ਤੋਂ ਆਏ ਹੋ?"

"ਮੈਂ ਜੋਬਨਜੀਤ, ਜਾਫ਼ਰਪੁਰ ਤੋਂ।" ਮੈਂ ਦੱਸਿਆ। ਅਸੀਂ ਗੱਲਾਂ ਬਾਤਾਂ ਰਾਹੀਂ ਚੰਗੀ ਨੇੜਤਾ ਕਾਇਮ ਕਰ ਲਈ ਸੀ।

ਮੇਰਾ ਧਿਆਨ ਗੇਟ ਵੱਲ ਸੀ। ਗੇਟ ਦੇ ਦੋਹੀਂ ਪਾਸੀਂ ਸੁਰੱਖਿਆ ਜਵਾਨ ਖੜ੍ਹੇ ਸਨ। ਹਰ ਜਵਾਨ ਦੇ ਨੇਮ ਪਲੇਟ ਸੀ। ਰਾਜੇਸ਼ ਗੁਪਤਾ ਨਾਂ ਦਾ ਜਵਾਨ ਲੋਕਾਂ ਨੂੰ ਦਬਕੇ ਮਾਰੀ ਜਾ ਰਿਹਾ ਸੀ। ਉਹਦੇ ਹੱਥ ਵਿਚਲੀ ਅਸਾਲਟ ਅੱਗ ਉਗਲਣ ਲਈ ਤਿਆਰ ਸੀ।

"ਇਹ ਮੇਰੇ ਚਾਚੇ ਦਾ ਮੁੰਡਾ। ਇੱਥੇ ਬੀ ਐਸ ਐਫ ਵਿੱਚ ਨੌਕਰੀ ਕਰਦਾ।" ਨਰਿੰਦਰ ਨਾਂ ਦੀ ਪਲੇਟ ਲਾਈ ਖੜ੍ਹੇ ਜਵਾਨ ਨਾਲ ਜਰਮਨਜੀਤ ਨੇ ਮੇਰੀ ਜਾਣ ਪਛਾਣ ਕਰਾਈ ਸੀ। ਉਹ ਘੁਟਨ ਜਿਹੀ ਹਾਲਤ ਵਿੱਚ ਖੜ੍ਹਾ ਸੀ। ਕੋਈ ਉੱਚ ਅਧਿਕਾਰੀ ਕੋਠੜੀ ਵੱਲੋਂ ਆ ਜਾਂਦਾ ਤਾਂ ਉਹ ਵੀ ਲੋਕਾਂ ਨੂੰ ਪਿੱਛੇ ਹਟਾਉਣ ਲੱਗ ਪੈਂਦਾ। ਅਧਿਕਾਰੀਆਂ ਦੀ ਦੇਖਣੀ ਮੇਰੇ ਬਾਪੂ ਵਰਗੀ ਸੀ।

ਛੇ ਵੱਜੇ ਤਾਂ ਜਵਾਨਾਂ ਨੇ ਲੋਕਾਂ ਨੂੰ ਸਟੈਂਡ ਉੱਪਰ ਬਿਠਾਉਣਾ ਸ਼ੁਰੂ ਕਰ

ਦਿੱਤਾ ਸੀ। ਬਹੁਤੇ ਲੋਕ ਥੱਲੇ ਹੀ ਬੈਠ ਗਏ ਸਨ। ਅਸੀਂ ਵੀ ਉਨ੍ਹਾਂ ਨਾਲ ਬੈਠ ਗਏ ਸੀ।

ਜਵਾਨਾਂ ਨੇ ਪਰੇਡ ਕਰਨੀ ਸ਼ੁਰੂ ਕਰ ਦਿੱਤੀ ਸੀ। ਉਹਨਾਂ ਦੇ ਠੱਕ-ਠੱਕ ਕਰਦੇ ਬੂਟ ਸੜਕ ਉੱਤੇ ਦਹਾੜਨ ਲੱਗੇ ਸੀ। ਵਿਚਕਾਰਲੇ ਗੇਟ ਖੁੱਲ੍ਹੇ ਤਾਂ ਅਸੀਂ ਪਾਕਿਸਤਾਨ ਵਾਲੇ ਪਾਸੇ ਬੈਠੇ ਲੋਕਾਂ ਨੂੰ ਦੇਖਣ ਲੱਗੇ। ਉਹ ਸਾਡੇ ਵੱਲ। ਮੈਂ ਫ਼ਰਜ਼ਾਨਾ ਨੂੰ ਲੱਭ ਰਿਹਾ ਸੀ। ਜਵਾਨ ਝੰਡੇ ਉਤਾਰਨ ਲੱਗੇ। ਝੰਡੇ ਉਤਾਰੇ ਤਾ ਤਹਿ ਲਾ ਕੇ ਚੌਂਕੀ ਅੰਦਰ ਲੈ ਗਏ।

ਪਰੇਡ ਖਤਮ ਹੋਈ ਤਾਂ ਗੇਟ ਬੰਦ ਕਰ ਦਿੱਤੇ ਗਏ। ਗੇਟਾਂ ਤੱਕ ਸਭ ਨੂੰ ਜਾਣ ਦਿੱਤਾ ਗਿਆ। ਵਿਚਕਾਰ ਰਹਿ ਗਈ ਸੀ ਨੋ ਮੈਨਜ਼ ਲੈਂਡ। ਮੈਂ ਤੇ ਜਰਮਨਜੀਤ ਵੀ ਗੇਟ ਕੋਲ ਖੜ੍ਹੇ ਹੋ ਗਏ ਸਾਂ।

"ਮੇਰਾ ਚਿੱਤ ਕਰਦੈ। ਮੈਂ ਗੇਟ ਟੱਪ ਜਾਂ। ਆਪਣੇ ਲੋਕਾਂ ਨੂੰ ਮਿਲਾਂ ਪਰ ਇਹ ਫੌਜੀ..ਚੀਨ ਦੀ ਕੰਧ ਬਣੀ ਖੜ੍ਹੇ ਹਨ।" ਜਰਮਨਜੀਤ ਬੋਲੀ ਜਾ ਰਿਹਾ ਸੀ।

ਮੈਂ ਅਧਿਕਾਰੀਆਂ ਵੱਲ ਦੇਖਿਆ ਤਾਂ ਮੈਨੂੰ ਉਹਨਾਂ ਦੇ ਚਿਹਰੇ ਬਾਪੂ ਨਾਲ ਮਿਲਦੇ ਜੁਲਦੇ ਲੱਗੇ। ਬਾਪੂ ਵੀ ਪਿੰਡ ਵਿੱਚ ਕਿਰਪਾਨ ਕੱਢ ਕੇ ਖੜ੍ਹ ਜਾਂਦਾ ਸੀ। ਮੈਂ ਆਪਣਾ ਧਿਆਨ ਤੋੜ ਕੇ ਦੂਜੇ ਪਾਸੇ ਲਾਇਆ। ਸਾਡੇ ਚਿਹਰੇ ਖਿੜ ਗਏ। ਫ਼ਰਜ਼ਾਨਾ ਅੱਗੇ ਵਧੀ। ਉਹਨੇ ਮੈਨੂੰ ਬੁਲਾਇਆ। ਮੈਂ ਉਹਦਾ ਜਵਾਬ ਦੇਣ ਲੱਗਾ ਤਾਂ ਰਾਜੇਸ਼ ਗੁਪਤਾ ਨੇ ਮੇਰਾ ਹੱਥ ਫੜ ਲਿਆ ਸੀ।

"ਕੋਈ ਬਾਤਚੀਤ ਨ੍ਹੀਂ ਕਰਨਾ। ਕੋਈ ਇਸ਼ਾਰਾ ਨਈਂ ਕਰਨਾ।" ਮੈਂ ਚੁੱਪ ਕਰ ਗਿਆ। ਪਰ ਅੰਦਰੋਂ ਉਹਤੇ ਔਖਾ ਸੀ।

ਸੂਰਜ ਛਿਪਿਆ ਤਾਂ ਵਾਪਸੀ ਦਾ ਸਮਾਂ ਹੋ ਗਿਆ ਸੀ। ਮੇਰਾ ਚੱਲਣ ਨੂੰ ਚਿੱਤ ਨ੍ਹੀਂ ਕਰ ਰਿਹਾ ਸੀ। ਫ਼ਰਜ਼ਾਨਾ ਵੀ ਮੂੰਹ ਵੱਟੀ ਖੜ੍ਹੀ ਸੀ। ਸੁਰੱਖਿਆ ਕਰਮਚਾਰੀ ਧੱਕੇ ਦੇ ਦੇ ਕੇ ਭੇਜ ਰਹੇ ਸਨ। ਸਾਨੂੰ ਵੀ ਚੱਲਣਾ ਹੀ ਪਿਆ ਸੀ।

ਜਰਮਨ ਦੀ ਭੂਆ ਅੰਬਰਸਰ ਸੀ। ਉਹ ਮੱਲੋ ਜ਼ੋਰੀ ਮੈਨੂੰ ਵੀ ਭੂਆ ਜੀ ਦੇ ਘਰ ਲੈ ਗਿਆ ਸੀ। ਅੱਧੀ ਰਾਤ ਤੱਕ ਗੱਲਾਂ ਕਰਦੇ ਰਹੇ। ਫ਼ਰਜ਼ਾਨਾ ਵਾਰ-ਵਾਰ ਅੱਖਾਂ ਅੱਗੇ ਆ ਜਾਂਦੀ ਸੀ। ਮੈਂ ਉਹਦੇ ਬਾਰੇ ਜਰਮਨ ਨੂੰ ਦੱਸਿਆ ਤਾਂ ਉਹ ਬਹੁਤ ਖੁਸ਼ ਹੋਇਆ।

"ਉਹਦੇ ਨਾਲ ਵਾਲੀ ਦਾ ਨਾਂ ਕੀ ਹੋਏਗਾ?"

"ਨਾਂ ਕੁਲਗਦੇ ਪੁੱਛਣ ਦਿੰਦੇ ਨੇ।" ਮੈਂ ਉਸਨੂੰ ਫ਼ਰਜ਼ਾਨਾ ਬਾਰੇ ਕਿੰਨਾ ਕੁਝ ਦੱਸਿਆ।

ਅਗਲੇ ਦਿਨ ਮੈਂ ਪਿੰਡ ਵਾਪਸ ਆਇਆ ਤਾਂ ਬਾਪੂ ਮੰਜੇ ਤੇ ਪਿਆ ਸੀ। ਮੇਰੇ ਵੱਲ ਘੂਰੀ ਵੱਟ ਕੇ ਦੇਖਿਆ ਤਾਂ ਮੈਂ ਸਿੱਧਾ ਅੰਦਰ ਲੰਘ ਗਿਆ ਸੀ। ਬਾਪੂ ਨਾਲ ਕਈ ਸਾਲਾਂ ਤੋਂ ਬੋਲਦਾ ਨਹੀਂ ਆਂ। ਉਹ ਅਬੈੜ ਸੁਭਾਅ ਦਾ ਬੁੜ੍ਹਾ ਹੈ।

ਸਿਆਲਕੋਟ ਲਾਗੇ ਤੋਂ ਆਇਆ ਸੀ। ਕਿਰਪਾਨ ਝੱਟ ਕੱਢ ਲੈਂਦਾ ਹੈ। ਉਸਤੋਂ ਪਿੰਡ ਦੇ ਲੋਕ ਬਹੁਤ ਡਰਦੇ ਹਨ। ਲੋਕਾਂ ਨੇ ਸਾਡੀ ਅੱਲ ਪਨਾਹਗੀਰ ਰੱਖੀ ਹੋਈ ਹੈ।

ਇੱਕ ਵਾਰ ਮੈਂ ਪਿੰਡ ਦੀ ਸੱਥ ਵਿੱਚ ਬੈਠਾ ਸੀ। ਮਾਸਟਰ ਮੰਗਤ ਰਾਮ ਬਾਪੂ ਦੀਆਂ ਗੱਲਾਂ ਸੁਣਾਉਣ ਲੱਗ ਪਿਆ ਸੀ।

"ਬਈ ਪਨਾਹਗੀਰ ਟਹਿਲ ਸਿੰਘ ਬੜਾ ਖ਼ਤਰਨਾਕ ਬੰਦਾ। ਰੌਲਿਆਂ ਆਲੇ ਸਾਲ ਇਹਨੇ ਕਈ ਮੁਸਲਮਾਨ ਵੱਢੇ। ਸੋਹਣੀਆਂ-ਸੋਹਣੀਆ ਜ਼ਨਾਨੀਆਂ ਚੁੱਕ ਕੇ ਵੇਚੀਆਂ। ਨਿੱਕੇ-ਨਿੱਕੇ ਜੁਆਕ ਵੱਢ ਸੁੱਟੇ।" ਮੈਂ ਮਾਸਟਰ ਦੇ ਮੂੰਹੋਂ ਇਹ ਬੋਲ ਔਖੇ ਹੋ ਕੇ ਸੁਣੇ ਸਨ।

ਮੇਰੇ ਨਾਲ ਜਰਮਨ ਵੀ ਸਰਹੱਦ ਤੇ ਜਾਣ ਲੱਗ ਪਿਆ ਸੀ ਪਰ ਏਥੇ ਫ਼ਰਜ਼ਾਨਾ ਨਾਲ ਕੋਈ ਗੱਲ ਬਾਤ ਨਾ ਹੁੰਦੀ। ਬੱਸ ਇੱਕ ਦੂਜੇ ਨੂੰ ਦੇਖ ਲੈਂਦੇ ਤੇ ਮੁੜ ਜਾਂਦੇ। ਫ਼ਰਜ਼ਾਨਾ ਨੇ ਅਫ਼ਜਲ ਮੀਆਂ ਨੂੰ ਮਿਲ ਕੇ ਮੈਨੂੰ ਚਿੱਠੀ ਲਿਖੀ। ਚਿੱਠੀ ਦੇਖ ਕੇ ਖੁਸ਼ੀ ਚੜ੍ਹ ਗਈ। ਬੀਬੀ ਨੂੰ ਸੁਣਾਉਣ ਲੱਗ ਪਿਆ।

ਮੇਰੇ ਜੋਬਨਜੀਤ,
ਪਿਆਰ।

ਮੈਂ ਅਫ਼ਜਲ ਮੀਆਂ ਨੂੰ ਮਿਲੀ ਸੀ। ਮਾਮਾ ਜੀ ਬਾਰੇ ਉਹਨੂੰ ਪਹਿਲਾਂ ਹੀ ਪਤਾ ਸੀ। ਪਰ ਉਹਨੇ ਤੁਹਾਨੂੰ ਜਾਣ ਬੁੱਝ ਕੇ ਨਹੀਂ ਦੱਸਿਆ। ਉਹ ਨਹੀਂ ਸੀ ਚਾਹੁੰਦਾ ਕਿ ਤੁਹਾਡੀ ਯਾਤਰਾ ਖਰਾਬ ਹੋਵੇ। ਮੀਆਂ ਜੀ ਨੇ ਦੱਸਿਆ ਕਿ ਫਸਾਦਾਂ ਵੇਲੇ ਹੀ ਮਾਮਾ ਜੀ ਨੂੰ ਮਾਰ ਮੁਕਾਇਆ ਸੀ। ਮੈਂ....।" ਬੀਬੀ ਤੋਂ ਅੱਗੇ ਚਿੱਠੀ ਸੁਣੀ ਨਾ ਗਈ।

ਉਹ ਗੁੰਮ ਸੁਮ ਹੋ ਗਈ ਸੀ। ਆਪਣੇ ਆਪ ਨਾਲ ਹੀ ਲੜਨ ਲੱਗ ਪਈ ਸੀ। ਤਿੰਨ ਕੁ ਮਹੀਨਿਆਂ ਵਿੱਚ ਹੀ ਪੂਰੀ ਹੋ ਗਈ ਸੀ।

ਬੀਬੀ ਦੀ ਮੌਤ ਦੀ ਚਿੱਠੀ ਫ਼ਰਜ਼ਾਨਾ ਨੂੰ ਪਾਈ। ਸਰਹੱਦ 'ਤੇ ਮਿਲੀ। ਬੜੀ ਦੁਖੀ ਸੀ। ਉਹਦਾ ਚਿਹਰਾ ਬੀਬੀ ਦੇ ਅਫ਼ਸੋਸ ਵਿੱਚ ਡੁੱਬਿਆ ਹੋਇਆ ਸੀ। ਸ਼ਾਮ ਹੋਈ ਤਾਂ ਉਹ ਰੋਂਦੀ ਰੋਂਦੀ ਵਾਪਸ ਮੁੜ ਪਈ ਸੀ।

ਅਸੀਂ ਬਿਨਾਂ ਨਾਗਾ ਦੋ ਸਾਲ ਤੋਂ ਸਰਹੱਦ 'ਤੇ ਆ ਰਹੇ ਸਾਂ। ਸਿਆਲਾਂ ਵਿੱਚ ਸਰਹੱਦ ਤੇ ਆਏ ਤਾਂ ਫ਼ਰਜ਼ਾਨਾ ਜ਼ਿਆਦਾ ਭਾਵੁਕ ਹੋ ਗਈ ਸੀ। ਮੇਰੇ ਤੋਂ ਵੀ ਰਿਹਾ ਨਾ ਗਿਆ। ਮੈਂ ਬੋਲ ਪਿਆ ਸਾਂ। ਸੁਰੱਖਿਆ ਜਵਾਨਾਂ ਨੇ ਮੈਨੂੰ ਦਬੋਚ ਲਿਆ ਸੀ। ਫ਼ਰਜ਼ਾਨਾ ਘਬਰਾ ਗਈ ਸੀ। ਸੁਰੱਖਿਆ ਅਧਿਕਾਰੀ ਊਲ-ਜਲੂਲ ਸਵਾਲ ਪੁੱਛ ਰਹੇ ਸਨ। ਉਹ ਪਰੇ ਗਏ ਤਾਂ ਨਰਿੰਦਰ ਨੇ ਮੈਨੂੰ ਹੌਂਸਲਾ ਦਿੱਤਾ।

"ਘਬਰਾਈਂ ਨਾ ਯਾਰ। ਛੱਡ ਦੇਣਗੇ।"

"ਅਸੀਂ ਤਾਂ ਆਪਣਿਆਂ ਨਾਲ ਗੱਲਾਂ ਕਰਨ ਆਉਂਦੇ ਆਂ। ਤੁਸੀਂ ਕਿਉਂ ਸਾਡੇ ਵਿੱਚ ਦੀਵਾਰ ਬਣਦੇ ਓ। ਤੁਹਾਨੂੰ ਕੀ ਮਿਲਦਾ?" ਮੇਰੀਆਂ ਅੱਖਾਂ ਵਿੱਚ ਹੰਝੂ ਆ ਗਏ ਸਨ।

"ਜਿਨ੍ਹਾਂ ਨੂੰ ਤੁਸੀਂ ਮਿਲਣ ਆਉਂਦੇ ਓ। ਅਸੀਂ ਵੀ ਮਿਲਣਾ ਚਾਹੁੰਦੇ ਹਾਂ ਪਰ ਮਿਲ ਨ੍ਹੀਂ ਸਕਦੇ। ਮਜ਼ਬੂਰ ਹਾਂ। ਰੋਜ਼ੀ ਰੋਟੀ ਖਾਤਰ ਪਹਿਰਾ ਦੇ ਰਹੇ ਹਾਂ। ਆਪਣੇ ਹੀ ਖ਼ੂਨ ਵਿੱਚ ਵਾੜ ਬਣ ਕੇ ਖੜ੍ਹੇ ਹਾਂ।" ਨਰਿੰਦਰ ਦੇ ਨਾਲ ਦਾ ਸਿਪਾਹੀ ਬੋਲ ਪਿਆ ਸੀ।

"ਹਾਂ, ਦੋਸਤ ਯੇ ਠੀਕ ਕਹਿ ਰਹਾ ਹੈ। ਹਮਾਰਾ ਪੇਟ ਹੀ ਹਮੇਂ ਖਲਨਾਇਕ ਬਨਾ ਰਹਾ ਹੈ। ਹਮ ਠਹਿਰੇ ਗਰੀਬ ਲੋਗ।" ਮੈਂ ਦੂਜੇ ਜੁਆਨ ਨੂੰ ਸੁਣ ਕੇ ਚੁੱਪ ਕਰ ਗਿਆ ਸੀ।

ਰਾਤ ਦੇ ਅੱਠ ਵੱਜੇ ਤਾਂ ਮੈਨੂੰ ਛੱਡ ਦਿੱਤਾ ਗਿਆ ਸੀ। ਮੈਂ ਤੇ ਜਰਮਨ ਭੂਆ ਜੀ ਦੇ ਘਰ ਚਲੇ ਗਏ ਸਾਂ। ਪਿੰਡ ਪੁੱਜਿਆ ਤਾਂ ਬਾਪੂ ਅੱਖਾਂ ਲਾਲ ਕਰੀ ਫਿਰ ਰਿਹਾ ਸੀ।

"ਮਾਂ ਚੋ...। ਅਸੀਂ ਮਸੀਂ ਮੁਸਲਿਆਂ ਨੂੰ ਬਾਹਰ ਕੱਢਿਆ। ਤੂੰ ਪੇਆਂ ਨੂੰ ਮਿਲਣ ਜਾਨਾਂ।"

"ਆਹੋ, ਜਾਨਾਂ।" ਮੈਂ ਬਾਪੂ ਮੂਹਰੇ ਪਹਿਲੀ ਵਾਰ ਬੋਲਿਆ ਸੀ।

"ਗੰਦੀਏ 'ਲਾਦੇ ਪਿੰਡ ਪੁਲਿਸ ਆਈ ਸੀ। ਤੇਰੇ ਬਾਰੇ ਸਭ ਕੁਝ ਪੁੱਛ ਕੇ ਗਈ ਏ।...ਆਹ ਜਿਹੜੀਆਂ ਜੁਲਫ਼ਾਂ ਜਿਹੀਆਂ ਖਿਲਾਰੀ ਫ਼ਿਰਦਾਂ। ਪੱਟ ਕੇ ਹੱਥ 'ਚ ਫੜਾ ਦੂੰ।" ਬਾਪੂ ਥੱਪੜ ਮਾਰਨ ਲਈ ਉਲਰਿਆ ਸੀ ਪਰ ਆਪੇ ਡਿੱਗ ਪਿਆ ਸੀ। ਉਂਝ ਵੀ ਉਮਰ ਢਲ ਗਈ। ਕਈ ਬਿਮਾਰੀਆਂ ਚਿੰਬੜ ਗਈਆਂ ਹਨ। ਜ਼ਿਆਦਾਤਰ ਮੰਜੇ ਤੇ ਪਿਆ ਰਹਿੰਦਾ।

ਅਗਲੇ ਮਹੀਨੇ ਸਰਹੱਦ 'ਤੇ ਆਏ ਤਾਂ ਫ਼ਰਜ਼ਾਨਾ ਆਪਣੀ ਸਹੇਲੀ ਨਾਲ ਪਰੇਸ਼ਾਨ ਖੜ੍ਹੀ ਸੀ। ਉਹਦਾ ਚਿਹਰਾ ਕਈ ਸਵਾਲਾਂ ਦਾ ਜਵਾਬ ਮੰਗਦਾ ਸੀ। ਮੈਂ ਮੁਸਕਰਾ ਕੇ ਟਾਲ ਛੱਡਿਆ ਸੀ। ਉਸ ਸ਼ਾਮ ਅਸੀਂ ਬੜੇ ਦੁਖੀ ਹੋਏ ਸਾਂ। ਉਹਦੀ ਸਹੇਲੀ ਉਹਨੂੰ ਖਿੱਚ ਰਹੀ ਸੀ। ਅਧਿਕਾਰੀਆਂ ਦੀਆਂ ਅੱਖਾਂ ਮੇਰਾ ਤੇ ਜਰਮਨ ਦਾ ਪਿੱਛਾ ਕਰ ਰਹੀਆਂ ਸਨ।

✲✲✲

ਤੇ ਅੱਜ ਮਹੀਨੇ ਦਾ ਪਹਿਲਾ ਐਤਵਾਰ ਹੈ। ਸੂਰਜ ਢਲਣ ਦਾ ਨਾਂ ਹੀ ਨਹੀਂ ਲੈ ਰਿਹਾ। ਮੈਂ ਉਰਾਂ ਘਾਹ ਤੇ ਬੈਠ ਗਿਆ ਹਾਂ। ਅਖ਼ਬਾਰ ਵਾਲੀ ਖ਼ਬਰ ਵਾਰ-ਵਾਰ ਪੜ੍ਹੀ ਜਾ ਰਿਹਾ ਹਾਂ-

ਲਾਹੌਰ: (ਪੱਤਰ ਪ੍ਰੇਰਕ): (14 ਅਗਸਤ):- ਫ਼ਰਜ਼ਾਨਾ ਨਾਂ ਦੀ ਮੁਟਿਆਰ ਨੇ ਜੇਲ੍ਹ ਵਿੱਚ ਆਤਮ ਹੱਤਿਆ ਕਰ ਲਈ ਹੈ। ਉਹ ਭਾਰਤ ਲਈ ਜਾਸੂਸੀ ਦਾ ਕੰਮ ਕਰਦੀ ਸੀ। ਵਾਹਗਾ ਬਾਰਡਰ ਤੇ ਅਕਸਰ ਭਾਰਤੀ ਫ਼ੌਜੀਆਂ ਨੂੰ ਸੁਨੇਹੇ

ਦੇਣ ਜਾਂਦੀ ਸੀ। ਉੱਚ ਅਧਿਕਾਰੀਆਂ ਦੇ ਸੂਤਰਾਂ ਅਨੁਸਾਰ ਹੋਰ ਵੀ ਬਹੁਤ ਸਾਰੇ ਤੱਥ ਸਾਹਮਣੇ ਆਉਣੇ ਸਨ ਪਰ ਉਸਦੀ ਮੌਤ ਹੋਣ ਨਾਲ ਅਜਿਹਾ ਨਹੀਂ ਹੋ ਸਕਿਆ। ਯਾਦ ਰਹੇ ਪਿਛਲੇ ਮਹੀਨੇ ਵੀ ਭਾਰਤ ਲਈ ਜਾਸੂਸੀ ਕਰਦੀਆਂ ਦੋ ਔਰਤਾਂ ਨੇ ਆਤਮ ਹੱਤਿਆ ਕਰ ਲਈ ਸੀ।

"ਮਹਾਂ ਝੂਠ ਮਾਰਦੇ ਨੇ। ਮੇਰੀ ਫ਼ਰਜ਼ਾਨਾ ਆਤਮ ਹੱਤਿਆ ਨ੍ਹੀਂ ਕਰ ਸਕਦੀ। ਉਸ ਕੋਈ ਜਾਸੂਸੀ ਨ੍ਹੀਂ ਕੀਤੀ। ਕਿੱਡੀ ਤੋਹਮਤ ਲਾਈ ਏ।" ਮੇਰੇ ਮੂੰਹੋਂ ਆਪ-ਮੁਹਾਰੇ ਸ਼ਬਦ ਨਿਕਲੀ ਜਾ ਰਹੇ ਹਨ। ਘਾਹ ਪੁੱਟ-ਪੁੱਟ ਕੇ ਤਿੜਾਂ ਖਾਈ ਜਾ ਰਿਹਾ ਹਾਂ।

ਪਰੇਡ ਖਤਮ ਹੋਈ ਹੈ। ਮੈਂ ਭੱਜ ਕੇ ਨੋ ਮੈਨਜ਼ ਲੈਂਡ ਤੱਕ ਜਾਂਦਾ ਹਾਂ। ਫ਼ਰਜ਼ਾਨਾ ਕਿਤੇ ਵੀ ਨਹੀਂ ਹੈ। ਨਰਿੰਦਰ ਨੀਵੀਂ ਪਾਈ ਖੜ੍ਹਾ। ਅਧਿਕਾਰੀ ਮੇਰੇ ਵੱਲ ਔਖਾ-ਔਖਾ ਝਾਕ ਰਹੇ ਹਨ। ਮੇਰੇ ਦਿਲ ਨੂੰ ਧੁੜਕੂ ਲੱਗਿਆ ਹੋਇਆ ਹੈ। ਮੈਨੂੰ ਇਹ ਖ਼ਬਰ ਝੂਠੀ ਲਗਦੀ ਏ। ਜੇ ਫ਼ਰਜ਼ਾਨਾ ਨੂੰ ਦੁਸ਼ਟਾਂ ਨੇ ਖਤਮ ਕਰ ਦਿੱਤਾ ਹੁੰਦਾ ਤਾਂ ਉਸਦੀ ਸਹੇਲੀ ਜ਼ਰੂਰ ਆਉਂਦੀ।

ਮੈਂ ਬਾਕੀ ਦਿਨਾਂ ਵਾਂਗ ਸਰਹੱਦ ਦੇ ਪਾਰ ਖੜ੍ਹੇ ਲੋਕਾਂ ਨੂੰ ਮਿਲਣਾ ਸ਼ੁਰੂ ਕਰਦਾ ਹਾਂ। ਸਾਹਮਣੇ ਚਾਰ ਪੰਜ ਮੁੰਡਿਆਂ ਦੀ ਟੋਲੀ ਖੜ੍ਹੀ ਹੈ। ਉਹਨਾਂ ਮੈਨੂੰ ਸਲਾਮ ਕੀਤੀ ਹੈ। ਪਰਾਂ ਖੜ੍ਹੀਆਂ ਕੁੜੀਆਂ ਹੱਥ ਹਿਲਾ ਰਹੀਆਂ ਹਨ। ਮੈਂ ਕੁੜੀਆਂ ਨੂੰ ਧਿਆਨ ਨਾਲ ਦੇਖਦਾ ਹਾਂ। ਕਿਤੇ ਵੀ ਫ਼ਰਜ਼ਾਨਾ ਤੇ ਉਸਦੀ ਸਹੇਲੀ ਦਿਖਾਈ ਨਹੀਂ ਦਿੰਦੀਆਂ। ਕਿਤੇ ਦੋਨਾਂ ਨੂੰ ਨਾ ਮਾਰ ਦਿੱਤਾ ਹੋਵੇ। ਸ਼ਾਇਦ ਉਹਦੀ ਖ਼ਬਰ ਲੁਕਾ ਲਈ ਹੋਵੇ। ਪਰ...। ਨਈਂ। ਉਹ ਜ਼ਰੂਰ ਜਿਉਂਦੀਆਂ ਹੋਣਗੀਆਂ।

ਕੋਈ ਦੋ ਜਣੇ ਤੁਰੇ ਆ ਰਹੇ ਹਨ। ਕੁਝ ਸਾਫ਼ ਦਿਖਾਈ ਨਹੀਂ ਦੇ ਰਿਹਾ।...ਮੋਹਰੇ ਫ਼ਰਜ਼ਾਨਾ ਦੀ ਸਹੇਲੀ ਏ। ਸ਼ਾਇਦ ਪਿੱਛੇ...ਫ਼ਰਜ਼ਾਨਾ ਹੋਏ।

ਉਹ ਮੇਰੇ ਵੱਲ ਆ ਰਹੀਆਂ ਹਨ। ਇੱਕ ਫ਼ਰਜ਼ਾਨਾ ਦੀ ਸਹੇਲੀ ਤੇ ਦੂਜੀ...। ਫ਼ਰਜ਼ਾਨਾ ਦੇ ਚਿਹਰੇ ਵਰਗੀ ਕੋਈ ਹੋਰ ਕੁੜੀ? ਦੋਨਾਂ ਦੀਆਂ ਅੱਖਾਂ ਵਿੱਚੋਂ ਪਾਣੀ ਬਾਹਰ ਡਿੱਗਣ ਲਈ ਤਿਆਰ ਹੀ ਖੜ੍ਹਾ ਹੈ। ਦੋਨਾਂ ਦੇ ਸਿਰਾਂ ਤੇ ਚਿੱਟੀਆਂ ਚੁੰਨੀਆਂ ਦੇਖ ਕੇ ਮੇਰੀ ਧਾਹ ਨਿਕਲ ਗਈ ਹੈ। ਮੈਂ ਭੱਜ ਕੇ ਘਾਹ ਉੱਤੇ ਆ ਡਿੱਗਿਆ ਹਾਂ।

(1997)

# ਬੰਦ ਦਰਵਾਜ਼ਾ

ਮੈਂ ਦੇਖਦਾ ਹਾਂ। ਉਹ ਵੀ ਵਿੱਚ ਹੀ ਖੜ੍ਹਾ ਹੈ। ਮੇਰੀਆਂ ਅੱਖਾਂ ਅੱਗੇ ਹਨੇਰਾ ਛਾ ਗਿਆ ਹੈ।

✲✲✲

ਮੇਰੇ ਭਰਾ ਦੀ ਹਾਲਤ ਜ਼ਿਆਦਾ ਖ਼ਰਾਬ ਸੀ। ਉਹ ਰਾਤ ਨੂੰ ਬੈਠਕ 'ਚ ਪਿਆ ਚੀਕਾਂ ਮਾਰਦਾ ਰਿਹਾ ਸੀ।

"ਓ ਆ ਗਈ।...ਮਰ ਗਿਆ ਓਏ ਭਾਪਾ। ਮੈਨੂੰ ਬਚਾਅ ਲੈ।"

ਭਾਪਾ ਹੁੱਕੇ ਦੇ ਸੂਟੇ ਤੇਜ਼ ਤੇਜ਼ ਖਿੱਚਣ ਲੱਗ ਪਿਆ ਸੀ ਪਰ ਭਰਾ ਦੀਆਂ ਚੀਕਾਂ ਉੱਚੀ ਹੋਈ ਜਾ ਰਹੀਆਂ ਸਨ। ਉਹਨੂੰ ਸਾਹਮਣੇ ਚੁੜੇਲ ਖੜ੍ਹੀ ਦਿਸ ਰਹੀ ਸੀ। ਉਹਨੇ ਬੈਠਕ ਦੇ ਖੂੰਜੇ ਵੱਲ ਚਿੱਟੇ ਚਿੱਟੇ ਡੇਲੇ ਕੱਢ ਲਏ ਸਨ।

ਭਾਪੇ ਨੇ ਜੁੱਤੀ ਪੰਜ ਵਾਰ ਭੁੰਜੇ ਮਾਰੀ ਸੀ। ਉਹ ਵੀ ਚੁੜੇਲ ਨੂੰ ਗਾਲ੍ਹਾਂ ਕੱਢਣ ਲੱਗ ਪਏ ਸੀ।

"ਜਾਹ ! ਤੂੰ ਚਲੀ ਜਾ। ਸਾਡੇ ਸਾਈਂ ਲੋਕਾਂ ਦੀ ਜਗ੍ਹਾ ਏ। ਤੈਨੂੰ ਫੂਕ ਕੇ ਰੱਖ ਦੇਣਗੇ। ਪਿੱਛਾ ਕਰਨਾ ਛੱਡ ਦੇ ਮੇਰੇ ਬੱਚੇ ਦਾ।" ਭਾਪੇ ਨੇ ਮੰਜਾ ਕੀਲ ਕੇ ਜੁੱਤੀ ਮੂਧੀ ਮਾਰ ਦਿੱਤੀ ਸੀ।

ਭਰਾ ਮੰਜੇ 'ਤੇ ਪਿਆ ਟੱਪੀ ਜਾ ਰਿਹਾ ਸੀ। ਬੀਬੀ ਚੱਪਣੀ ਵਿੱਚ ਅੱਗ ਲੈ ਆਈ ਸੀ। ਭਾਪੇ ਨੇ ਗੁੱਗਲ ਦਾ ਧੂਫ਼ ਪਾਇਆ ਸੀ। ਉਹਦੇ ਸਰ੍ਹਾਣੇ ਚੱਪਣੀ ਰੱਖ ਦਿੱਤੀ ਸੀ।

"ਅੱਜ ਫੇਰ ਮਰ ਗਿਆ ਇਹ। ਡੱਫੀ ਜਾਂਦਾ ਆ। ਪਤਾ ਨ੍ਹੀਂ ਇਹਦੇ ਅੰਦਰ ਕਾਹਦੀ ਅੱਗ ਲੱਗੀ ਹੋਈ ਆ।" ਚਾਚਾ ਮਾਸਟਰ ਅੱਖਾਂ ਲਾਲ ਪੀਲੀਆਂ ਕਰੀ ਖੜ੍ਹਾ ਸੀ।

"ਵੇ ਮਾਸਟਰਾ, ਮੇਰਾ ਦਿਉਰ ਬਣ ਕੇ ਐਂ ਨਾ ਬੋਲ। ਇਹਨੂੰ ਕੋਈ ਸ਼ੌਂਕ ਐ ਪੀਣ ਦਾ। ਇਹ ਤਾਂ ਰੰਡਿਆਂ ਦਾ ਬੇੜਾ ਬਹਿ ਗਿਆ। ਕਿਵੇਂ ਕਲੇਜੀ ਦਾ ਟੂਣਾ ਕੀਤਾ ਔਤਰਿਆਂ।" ਬੀਬੀ ਰੋਣ ਲੱਗ ਪਈ ਸੀ।

ਮੇਰੇ ਬੀਬੀ ਭਾਪਾ ਮਾਸਟਰ ਦੇ ਸਹੁਰਿਆਂ 'ਤੇ ਸ਼ੱਕ ਕਰਦੇ ਹਨ। ਚੇਲੇ ਨੇ ਦੱਸਿਆ ਸੀ ਕਿ ਮਾਸਟਰ ਦੇ ਸਹੁਰੇ ਚੱਕਪੁਰੀਏ ਕਲੇਜੀ ਛੱਡ ਕੇ ਗਏ ਹਨ।

"....ਘਰ ਤੁਸੀਂ ਕੁਰਕ ਕਰ ਕੇ ਰੱਖ 'ਤਾ। ਇੱਕ ਪਾਸੇ ਇਹਦੀ ਸ਼ਰਾਬ...ਦੂਜਾ ਤੁਸੀਂ ਤੀਮੀਂ ਆਦਮੀ ਨੇ ਚੇਲਿਆਂ ਨੂੰ ਘਰ ਵੇਚ ਛੱਡਿਆ।" ਚਾਚੇ ਦਾ ਚਿਹਰਾ

ਗੁੱਸੇ ਨਾਲ ਭੱਖ ਗਿਆ ਸੀ।

"ਨਾ ਤੇਰੇ ਸਹੁਰਿਆਂ ਦਾ ਈ ਬੇੜਾ ਬੈਠਾ। ਮੈਂ ਕਹਿੰਨੀ ਆਂ ਮਾਸਟਰ ਬੰਦਿਆ। ਕੀੜੇ ਪੈ ਕੇ ਮਰਨਾ ਉਹਨਾਂ।" ਬੀਬੀ ਸਿਆਪਾ ਕਰਨ ਲੱਗ ਪਈ ਸੀ।

ਚਾਚਾ ਪੰਚਾਇਤ ਇਕੱਠੀ ਕਰਨ 'ਤੇ ਜ਼ੋਰ ਦੇ ਰਿਹਾ ਸੀ। ਬੀਬੀ ਕਹਿ ਰਹੀ ਸੀ ਕਿ ਚੇਲੇ ਪੰਚਾਇਤਾਂ ਵਿੱਚ ਨਾਂ ਨਹੀਂ ਲੈਂਦੇ। ਬੀਬੀ ਤੇ ਚਾਚੇ ਦੀ ਲੜਾਈ ਵਧ ਗਈ ਸੀ।

"ਨਾ ਤੁਸੀਂ ਨੌਂਤੀ ਸੌ ਚੇਲੇ ਲਿਆਂਦੇ ਆ ਭੂਤ ਹਟਾਣ ਲਈ। ਕੋਈ ਛੱਡਿਆ ਵੀ ਏ? ਕੋਈ ਦੋ ਹਜ਼ਾਰ ਲੈ ਗਿਆ, ਕੋਈ ਪੰਜ, ਕੋਈ ਸੱਤ। ਉਨ੍ਹਾਂ ਮੇਰੇ ਸਹੁਰਿਆਂ ਨੇ ਇਹਦੇ ਭੂਤ ਈ ਨ੍ਹੀਂ ਕੱਢੇ?" ਚਾਚਾ ਹੋਰ ਔਖਾ ਹੋ ਪਿਆ ਸੀ।

ਬੀਬੀ ਭਾਪਾ ਰੋਜ਼ ਚੇਲਿਆਂ ਕੋਲ ਤੁਰੇ ਰਹਿੰਦੇ। ਆਲੇ ਦੁਆਲੇ ਦਾ ਕੋਈ ਚੇਲਾ ਛੱਡਿਆ ਨਹੀਂ ਸੀ। ਲੱਖਾਂ ਰੁਪਈਏ ਚੇਲਿਆਂ ਨੂੰ ਲੁਟਾਏ ਹਨ। ਚਾਚਾ ਇਕੱਲੇ ਇਕੱਲੇ ਚੇਲੇ ਦੇ ਰੁਪਈਏ ਗਿਣਾਉਣ ਲੱਗ ਪਿਆ ਸੀ।

"ਜਾਹ ਮਾਸਟਰਾ, ਚਲੇ ਜਾ।" ਭਾਪੇ ਨੇ ਚਾਚੇ ਨੂੰ ਧੱਕਾ ਮਾਰਿਆ ਸੀ। ਉਹ ਬਹੁਤ ਦੁਖੀ ਸਨ।

"ਤੁਸੀਂ ਇੱਦੇਂ ਰੁੜ੍ਹ ਰੁੜ੍ਹ ਮਰਨਾ।" ਚਾਚਾ ਗਾਲ੍ਹਾਂ ਕੱਢਦਾ ਤੁਰ ਪਿਆ ਸੀ।

ਭਰਾ ਡਰਿਆ ਹੋਇਆ ਸੀ। ਮੰਜੇ ਵਿੱਚ ਨੂੰ 'ਕੱਠਾ ਹੋਈ ਜਾ ਰਿਹਾ ਸੀ। ਚਾਚੇ ਦੇ ਜਾਣ ਤੋਂ ਬਾਅਦ ਉਹਦੀਆਂ ਚੀਕਾਂ ਉੱਚੀਆਂ ਹੋ ਗਈਆਂ ਸਨ। ...ਫਿਰ ਉਹ ਬੱਕਰੇ ਬੁਲਾਣ ਲੱਗ ਪਿਆ ਸੀ।

"ਕੁੱਤਿਆ, ਸ਼ਰਮ ਕਰ। ਤੇਰਾ ਚਾਚਾ ਏ, ਪਿਓ ਅਰਗਾ।" ਬੀਬੀ ਉਹਨੂੰ ਗਾਲ੍ਹਾਂ ਕੱਢਣ ਤੋਂ ਰੋਕਣ ਲੱਗ ਪਈ ਸੀ।

ਪਰ ਉਹਦੀਆਂ ਗਾਲ੍ਹਾਂ ਹੋਰ ਉੱਚੀਆਂ ਹੋ ਗਈਆਂ ਸਨ। ਬੀਬੀ ਉਹਦੇ ਮੂੰਹ ਵਿੱਚ ਜੁੱਤੀ ਦੇਈ ਜਾ ਰਹੀ ਸੀ। ਉਹ ਹੱਥ ਮਾਰਦਾ ਤੇ ਮੱਘਾ ਮਾਰ ਦਿੰਦਾ ਸੀ।

"ਮੈਂ ਕਿਹੜਾ ਮੁੰਡਾ ਵਿਆਹੁਣਾ ਕਿਸੇ ਦੇ। ਮੈਂ ਤਾਂ ਪੀਣੀ ਪੀਣੀ ਆਂ।...ਕਿਹੜਾ ਮੈਨੂੰ ਰੋਕੂ। ਓ ਦੂਅ...ਤ।" ਬੀਬੀ ਨੇ ਉਹਦਾ ਮੂੰਹ ਫੜ ਲਿਆ ਸੀ। ਤਿੰਨ ਚਾਰ ਥੱਪੜ ਜੜ੍ਹ ਦਿੱਤੇ ਸਨ।

"ਓ ਦੂਆ...ਤ। ਅੱਖ ਮੇਰੇ ਯਾਰ ਦੀ ਦੁਖੇ। ਲਾਲੀ ਮੇਰੀਆਂ ਅੱਖਾਂ ਵਿੱਚ ਰੜ੍ਹਕੇ...ਹਾਏ ਮਰ ਗਿਆ। ਓ ਆ ਗਈ ਲੰਮੇ ਦੰਦਾਂ ਵਾਲੀ।" ਉਹ ਸਹਿਮ ਗਿਆ ਸੀ।

ਭਾਪੇ ਨੇ ਜੁੱਤੀ ਚੁੱਕ ਲਈ ਸੀ। ਭਰਾ ਖੂੰਜੇ ਵਿੱਚ ਖੜ੍ਹੀ ਤੀਵੀਂ ਵੱਲ ਨੂੰ ਭੱਜ ਲਿਆ ਸੀ। ਉਹ ਪੇਟੀ 'ਤੇ ਚੜ੍ਹ ਗਈ ਸੀ। ਉਹ ਵੀ ਪੇਟੀ ਵੱਲ ਨੂੰ ਵਧਿਆ ਸੀ। ਭਾਪੇ ਨੇ ਜੁੱਤੀ ਪੇਟੀ ਵੱਲ ਮਾਰੀ ਸੀ।

"ਜਾਹ ਕਰਮੀਏ ! ਧੂਫ਼ ਲੈ ਆ, ਜਿਹੜਾ ਸ਼ੰਕਰੀਏ ਤਰਲੋਕੀ ਦੇ ਭਤੀਜੇ ਕੋਲੋਂ ਲਿਆਂਦਾ ਸੀ।" ਭਾਪਾ ਹੱਫ਼ ਗਿਆ ਸੀ।

ਬੀਬੀ ਚੱਪਣੀ ਵਿੱਚ ਅੱਗ ਤੇ ਧੂਫ਼ ਲੈ ਆਈ। ਉਹ ਸ਼ਾਂਤ ਹੋਣ ਲੱਗ ਪਿਆ ਸੀ। ਅੱਖਾਂ ਵੀ ਮੀਟ ਲਈਆਂ ਸਨ।

ਮਿੱਲ ਦਾ ਘੁੱਗੂ ਵੱਜ ਪਿਆ ਸੀ। ਤੜਕਾ ਹੋ ਗਿਆ ਸੀ। ਫੇਰ ਮੈਂ, ਬੀਬੀ ਤੇ ਭਾਪਾ ਅੱਖ ਲਾਉਣ ਲਈ ਮੰਜਿਆਂ 'ਤੇ ਪੈ ਗਏ ਸਾਂ।

ਡੇਰੇ ਦੇ ਚਾਰੇ ਪਾਸੇ ਪੁਲਿਸ ਖੜ੍ਹੀ ਹੈ। ਲੋਕਾਂ ਨੇ ਅੱਖਾਂ ਮੇਰੇ 'ਤੇ ਗੱਡ ਲਈਆਂ ਹਨ। ਮੇਰਾ ਦਿਲ ਧੜਕਣ ਲੱਗ ਪਿਆ ਹੈ। ਭਰਾ ਬੇਸ਼ਰਮਾਂ ਵਾਂਗ ਅੱਖਾਂ ਘੁਮਾ ਰਿਹਾ ਹੈ।

ਇਹ ਚਾਰ ਸਾਲ ਤੋਂ ਸ਼ਰਾਬ ਪੀ ਰਿਹਾ ਹੈ। ਜਦੋਂ ਪੀਣ ਲਗਦਾ ਹੈ, ਹਟਦਾ ਹੀ ਨਹੀਂ। ਚਾਰ-ਚਾਰ ਮਹੀਨੇ ਲਗਾਤਾਰ ਸ਼ਰਾਬ ਪੀਂਦਾ ਰਹਿੰਦਾ ਹੈ। ਰੋਟੀ ਨਹੀਂ ਖਾਂਦਾ। ਮੰਜੇ ਤੋਂ ਉੱਠਦਿਆਂ ਹੀ ਬੋਤਲ ਖੋਲ੍ਹ ਲੈਂਦਾ ਹੈ। ਰਾਤ ਨੂੰ ਪੀ ਕੇ ਕਿਤੇ ਨਾ ਕਿਤੇ ਡਿੱਗਿਆ ਹੁੰਦਾ ਹੇ। ਚੁੱਕ ਕੇ ਘਰ ਲਿਆਣਾ ਪੈਂਦਾ ਹੈ।

ਸ਼ਰਾਬ ਹਫ਼ਤੇ ਖੰਡ ਲਈ ਛੱਡ ਵੀ ਦਿੰਦਾ ਹੈ ਪਰ ਉਦੋਂ ਇਹਨੂੰ ਭੂਤ ਚੁੜੇਲਾਂ ਘੇਰ ਲੈਂਦੇ ਹਨ। ਦਿਨ ਰਾਤ ਦੁਹਾਈ ਪਾਉਂਦਾ ਹੈ। ਚੀਕਾਂ ਪਾਂਦਾ ਹੈ। ਬੀਬੀ ਭਾਪਾ ਚੇਲਿਆਂ ਕੋਲ ਤੁਰ ਪੈਂਦੇ ਹਨ। ਡੇਰਿਆਂ 'ਤੇ ਚੌਂਕੀਆਂ ਭਰਦੇ ਹਨ।

ਭਰਾ ਸ਼ਰਾਬ ਪੀਣ ਲਈ ਰੁਪਈਏ ਭਾਪੇ ਤੋਂ ਹੀ ਲੈਂਦਾ ਹੈ। ਜੇ ਉਹ ਰੁਪਈਏ ਨਾ ਦੇਣ, ਝਗੜਾ ਕਰਦਾ ਹੈ। ਪਿਛਲੇ ਸਿਆਲਾਂ ਵਿੱਚ ਤਾਂ ਇਹਨੇ ਸਾਰੇ ਪਿੰਡ ਨੂੰ ਜਲੂਸ ਕੱਢ ਕੇ ਵਿਖਾਇਆ ਸੀ।

ਇਹ ਭਾਪੇ ਤੋਂ ਸ਼ਰਾਬ ਪੀਣ ਲਈ ਰੁਪਈਏ ਮੰਗ ਰਿਹਾ ਸੀ। ਭਾਪਾ ਘੇਸਲ ਮਾਰੀ ਬੈਠਾ ਸੀ। ਬੀਬੀ ਗਾਲ੍ਹਾਂ ਦੇਈ ਜਾ ਰਹੀ ਸੀ। ਇਹਨੇ ਭਾਪੇ ਦੀ ਘੰਡੀ 'ਤੇ ਅੰਗੂਠਾ ਰੱਖ 'ਤਾ। ਭਾਪੇ ਦੀ 'ਵਾਜ਼ ਨਹੀਂ ਨਿਕਲ ਰਹੀ ਸੀ। ਬੀਬੀ ਨੇ ਰੌਲਾ ਪਾ ਦਿੱਤਾ ਸੀ। ਲੋਕ 'ਕੱਠੇ ਹੋ ਗਏ ਸਨ।

ਇਹ ਭਾਪੇ ਦਾ ਗਲਾ ਨਹੀਂ ਛੱਡ ਰਿਹਾ ਸੀ। ਮੈਂ ਲਾਠੀ ਚੁੱਕੀ। ਸਿਰ ਵਿੱਚ ਜੜ੍ਹ ਦਿੱਤੀ। ਦੂਜੀ ਲਾਠੀ ਮਾਰਨ ਤੋਂ ਪਹਿਲਾਂ ਲੋਕਾਂ ਨੇ ਮੈਨੂੰ ਫੜ ਲਿਆ ਸੀ। ਲਾਠੀ ਇਹਦੇ ਹੱਥ ਆ ਗਈ ਸੀ। ਭਾਪੇ ਦੇ ਮਾਰੀ ਤਾਂ ਬੀਬੀ ਮੋਹਰੇ ਆ ਗਈ ਸੀ। ਮੈਨੂੰ ਗੁਆਂਢੀਆਂ ਦੇ ਕਮਰੇ ਅੰਦਰ ਬੰਦ ਕਰ 'ਤਾ ਸੀ। ਇਹ ਬੱਕਰੇ ਬੁਲਾਉਣ ਲੱਗ ਪਿਆ ਸੀ। ਲੋਕ ਹੱਸਦੇ ਘਰਾਂ ਨੂੰ ਤੁਰ ਪਏ ਸਨ। ਸਰਦਲ ਦੇ ਬਾਹਰ ਬੈਠੀ ਬੀਬੀ ਕੁਰਲਾ ਰਹੀ ਸੀ।

ਬਹੁਤੀਆਂ ਰਾਤਾਂ ਬੀਬੀ ਭਾਪੇ ਨੂੰ ਬੂਹੇ ਤੋਂ ਬਾਹਰ ਬਹਿ ਕੇ ਕੱਟਣੀਆਂ ਪੈਂਦੀਆਂ ਹਨ। ਮੈਨੂੰ ਕੋਈ ਨਾ ਕੋਈ ਫੜ ਕੇ ਘਰ ਲੈ ਜਾਂਦਾ ਹੈ ਜਾਂ ਮੈਂ ਪੁਰਾਣੇ ਘਰ ਜਾ ਸੌਂਦਾ ਹਾਂ।

ਇਹ ਸ਼ਰਾਬ ਪੀਣ ਲਈ ਰੁਪਈਏ ਲੋਕਾਂ ਤੋਂ ਵੀ ਉਧਾਰੇ ਫੜਦਾ ਹੈ। ਜਦੋਂ ਸ਼ਰਾਬ ਛੱਡ ਦਿੰਦਾ ਹੈ। ਇਹਨੂੰ ਭੂਤ ਚੁੜੇਲ ਬਹੁਤ ਸਤਾਉਂਦੇ ਹਨ। ਬੀਬੀ ਤੇ ਭਾਪਾ ਚੇਲਿਆਂ ਤੇ ਗੁਰ-ਪੀਰਾਂ ਦੀਆਂ ਮੰਨਤਾਂ ਮੰਨਦੇ ਹਨ। ਚੇਲੇ ਦੱਸਦੇ ਨੇ ਕਿ ਇਹਨੂੰ

ਬੜੀ ਭਾਰੀ ਸ਼ੈਅ ਚਿੰਬੜੀ ਹੈ। ਉਹ ਹੀ ਸ਼ਰਾਬ ਪੀਂਦੀ ਹੈ।

ਭਰਾ ਨੂੰ ਉਧਾਰ ਰੁਪਈਏ ਦੇਣ ਵਾਲੇ ਘਰ ਗੇੜੇ ਮਾਰਨੇ ਸ਼ੁਰੂ ਕਰ ਦਿੰਦੇ ਹਨ। ਭਾਪਾ ਉਨ੍ਹਾਂ ਦੇ ਰੁਪਈਏ ਮੋੜਨੇ ਸ਼ੁਰੂ ਕਰ ਦਿੰਦਾ ਹੈ। ਸਾਰਿਆਂ ਦੇ ਰੁਪਈਏ ਦੇ ਕੇ ਸੁਰਖ਼ਰੂ ਹੋ ਕੇ ਬਹਿ ਜਾਂਦਾ ਹੈ।

ਤੇ ਇਹ ਸ਼ਰਾਬ ਪੀਣ ਲੱਗ ਪੈਂਦਾ।

ਚਾਰ ਸਾਲ ਪਹਿਲਾਂ ਇਹਨੂੰ ਭੂਤਾਂ ਨੇ ਘੇਰਿਆ ਸੀ। ਇਹ ਸ਼ਰਾਬ ਨਾਲ ਰੱਜ ਕੇ ਘਰ ਪੁੱਜਾ ਸੀ। ਅੱਧੀ ਰਾਤ ਤੱਕ ਬੱਕਰੇ ਬੁਲਾਉਂਦਾ ਰਿਹਾ ਸੀ। ਫੇਰ ਚੁੱਪ ਹੋ ਗਿਆ ਸੀ। ਅੱਧੇ ਘੰਟੇ ਬਾਅਦ ਰੌਲਾ ਪੈ ਗਿਆ ਸੀ। ਲੋਕ 'ਕੱਠੇ ਹੋ ਗਏ ਸਨ। ਮੈਂ ਤੇ ਚਾਚਾ ਵੀ ਭੱਜੇ ਗਏ ਸਾਂ।

ਸਾਡਾ ਗੁਆਂਢੀ ਜਰਨੈਲ ਮੱਲ ਗਰੀਸ ਨੂੰ ਗਿਆ ਹੋਇਆ ਸੀ। ਇਹ ਉੱਠ ਕੇ ਉਹਦੀ ਵਹੁਟੀ ਨਾਲ ਪੈ ਗਿਆ ਸੀ। ਉਹਨੇ ਰੌਲਾ ਪਾ ਦਿੱਤਾ ਸੀ। ਜਰਨੈਲ ਮੱਲ ਦੇ ਭਰਾ ਡਾਂਗਾਂ ਕੱਢੀ ਖੜ੍ਹੇ ਸਨ। ਬੀਬੀ ਤੇ ਭਾਪਾ ਉਨ੍ਹਾਂ ਦੇ ਪੈਰੀਂ ਪਏ ਹੋਏ ਸਨ।

"ਓਏ ਇਹਨੇ ਤੁਹਾਤੋਂ ਸੂਤ ਨ੍ਹੀਂ ਆਣਾ। ਇਹਦੀ ਸ਼ਰਾਬ ਅਸੀਂ ਹਟਾਂਦੇ ਆਂ।" ਜਰਨੈਲ ਮੱਲ ਤੋਂ ਛੋਟੇ ਨੇ ਕਮੀਜ਼ ਦੀਆਂ ਬਾਹਾਂ ਉੱਤੇ ਨੂੰ ਚੜ੍ਹਾ ਲਈਆਂ ਸਨ।

ਮੈਂ ਤਾਂ ਸ਼ਰਮ ਦਾ ਮਾਰਿਆ ਧਰਤੀ ਵਿੱਚ ਮੂੰਹ ਗੱਡੀ ਖੜ੍ਹਾ ਸਾਂ। ਬੀਬੀ ਭਰਜਾਈ ਅੱਗੇ ਤਰਲੇ ਲੈ ਰਹੀ ਸੀ।

"ਨੀ ਬਹੂ, ਇਹਨੂੰ ਕਿਤੇ ਸੁਰਤ ਆ? ਇਹਦੇ ਬੱਸ ਕੁਸ਼ ਨੀ ਹੈਗਾ। ਭੂਤ ਚੁੜੇਲ ਟਿਕਣ ਦਿੰਦੇ ਨੇ? ਉਹ ਜਿੱਧਰ ਚਾਹੁਣ ਲੈ ਕੇ ਤੁਰ ਪੈਂਦੇ ਨੇ। ਇਹਨੇ ਤਾਂ ਕਦੇ ਕਿਸੇ ਕੁੜੀ ਵੱਲ ਅੱਖ ਚੁੱਕ ਕੇ ਨ੍ਹੀਂ ਦੇਖਿਆ।"

"ਨਾ, ਹੁਣ ਆਹ ਕੀ ਖੇਹ ਪੁਆਈ ਆ?"

"ਨਾ, ਤੂੰ ਹੀ ਦੱਸ। ਤੂੰ ਐਨੇ ਸਾਲਾਂ ਦੀ ਵਸਦੀ ਏਂ। ਅੱਗੇ ਕਦੇ ਇੱਦਾਂ ਹੋਈ ਆ?" ਬੀਬੀ ਬੋਲੀ ਜਾ ਰਹੀ ਸੀ।

"ਜਾਹ ਧੀਏ, ਪੈ ਜਾਹ। ਤੂੰ ਵੀ ਮੇਰੀ ਦੀਪੀ ਅਰਗੀ ਧੀ ਏਂ। ਸਮਝ ਲੈ ਇਹਨੇ ਦੀਪੀ ਨਾਲ...। ਇਹਦੇ ਬੱਸ ਕੁਸ਼ ਨ੍ਹੀਂ। ਅਕਲ 'ਤੇ ਪਰਦਾ ਪਾ 'ਤਾ ਭੂਤ ਚੁੜੇਲਾਂ ਨੇ।" ਭਾਪਾ ਭਰਜਾਈ ਦੇ ਪੈਰੀਂ ਪੈ ਗਿਆ ਸੀ।

ਢਿੱਲ ਮੱਠ ਜਿਹੀ ਹੋ ਗਈ ਸੀ। ਲੋਕ ਹੱਸਦੇ ਹੱਸਦੇ ਆਪਣੇ ਘਰਾਂ ਨੂੰ ਤੁਰ ਪਏ ਸਨ। ਪਰ ਭਰਾ ਦੀਆਂ ਚੀਕਾਂ ਉੱਚੀਆਂ ਹੋ ਗਈਆਂ ਸਨ।

"ਉਹ ਆ ਗਈ। ਮੈਨੂੰ ਬਚਾ ਲੋ ਲੋਕੋ।" ਇਹ ਸਾਰੀ ਰਾਤ ਚੀਕਾਂ ਮਾਰਦਾ ਰਿਹਾ। ਇਹਦਾ ਭੂਤ ਚੁੜੇਲਾਂ ਨੇ ਖਹਿੜਾ ਛੱਡਿਆ ਨਹੀਂ ਸੀ।

ਸਵੇਰਾ ਹੋਇਆ ਤਾਂ ਪਿੰਡ ਵਾਲੇ ਚੇਲਾ ਸਾਧਾ ਸਿੰਘ ਨੂੰ ਲਿਆਂਦਾ ਗਿਆ ਸੀ।

ਚੇਲਾ ਆਇਆ ਤਾਂ ਘਰ ਵਿੱਚ ਭਗਦੜ ਮੱਚ ਗਈ ਸੀ। ਉਹਨੇ ਥੱਲੇ

ਆਸਣ ਲਾ ਲਿਆ ਸੀ। ਭਾਪੇ ਦੇ ਕੰਨ ਵਿੱਚ ਕੁਝ ਸਮਾਨ ਲਿਆਉਣ ਲਈ ਕਿਹਾ।

ਭਾਪਾ ਚੱਪਣੀ ਵਿੱਚ ਅੱਗ ਦੀ ਅੰਗਿਆਰੀ ਲੈ ਆਇਆ ਸੀ। ਕੌਲੀ ਵਿੱਚ ਦੇਸੀ ਘਿਉ ਗਰਮ ਸੀ। ਚੇਲਾ ਘਿਉ ਵਿੱਚ ਉਂਗਲੀ ਭਿਉਂਦਾ। ਅੱਗ ਵਿੱਚ ਛਿੜਕੀ ਜਾਂਦਾ ਸੀ। ਕਮਰੇ ਵਿੱਚ ਧੂੰਆਂ ਹੋ ਗਿਆ ਸੀ।

ਉਸ ਮੰਤਰ ਪੜ੍ਹਨਾ ਸ਼ੁਰੂ ਕੀਤਾ।...ਮੰਤਰ ਦੇ ਸ਼ਬਦ ਉੱਚੀ ਹੋਈ ਜਾ ਰਹੇ ਸਨ। ਉਹਨੇ ਨਿਗ੍ਹਾ ਭਰਾ 'ਤੇ ਗੱਡੀ ਸੀ।

ਉਹ ਕਮਰੇ ਵਿੱਚ ਫਿਰਨ ਲੱਗ ਪਿਆ ਸੀ। ਉਹਦੇ ਸਰੀਰ ਨੂੰ ਕਾਂਬਾ ਛਿੜ ਗਿਆ ਸੀ। ਉਹ ਚੀਕਾਂ ਮਾਰਨ ਲੱਗ ਪਿਆ ਸੀ। ਉਸ ਹਟਕੋਰੇ ਲਏ। ਊ...ਅਹੂੰ...ਊ...ਅਹੂੰ ਕੀਤਾ। ਉਹਦੇ ਤੋਂ ਡਰ ਆਣ ਲੱਗ ਪਿਆ ਸੀ।

"ਹੁਣ ਬਾਬਾ ਜੀ ਕੋਲ ਸ਼ਹੀਦ ਆ ਗਏ ਨੇ।" ਬੀਬੀ ਮੇਰੇ ਕੰਨ ਵਿੱਚ ਬੋਲੀ ਸੀ।

ਚੇਲੇ ਨੇ ਅੱਗ ਹੋਰ ਮੰਗਵਾਈ। ਉਸ ਵਿੱਚ ਜਵੈਣ ਤੇ ਗੰਧਕ ਸੁੱਟੀ। ਚੱਪਣੀ ਭਰਾ ਦੀਆਂ ਨਾਸਾਂ ਕੋਲ ਨੂੰ ਕੀਤੀ। ਉਹਦੀਆਂ ਕੂਕਾਂ ਉੱਚੀਆਂ ਹੋ ਗਈਆਂ ਸਨ। ਹਟਕੋਰੇ ਵਧ ਗਏ ਸਨ।

ਭਰਾ ਸਿਰ ਹਿਲਾਉਣ ਲੱਗ ਪਿਆ ਸੀ। ਉਸ ਵਿੱਚੋਂ ਓਪਰੀ ਸ਼ੈਅ ਬੋਲਣ ਲੱਗ ਪਈ ਸੀ। ਬੀਬੀ ਤੇ ਭਾਪਾ 'ਵਾਹਿਗੁਰੂ ਵਾਹਿਗੁਰੂ' ਕਰਨ ਲੱਗ ਪਏ ਸਨ।

ਚੇਲੇ ਨੇ ਚਿਰਾਗ਼ ਕੀਤਾ। ਭਰਾ ਕੁਝ ਸ਼ਾਂਤ ਹੋ ਗਿਆ ਸੀ। ਪਾਣੀ ਪੜ੍ਹ ਕੇ ਭਰਾ ਨੂੰ ਪਿਲਾਇਆ। ਉਹ ਧੂਫ਼ ਦੀ ਸਮੱਗਰੀ ਦੇ ਕੇ ਤੁਰ ਗਿਆ ਸੀ।

ਚੇਲਾ ਸਾਡੇ ਪਿੰਡ ਦਾ ਹੀ ਹੈ। ਇਹਦੇ ਆਪਣੇ ਖੇਤਾਂ ਵਿੱਚ ਹੀ ਡੇਰਾ ਬਣਿਆ ਹੋਇਆ ਹੈ। ਇਹ ਜਗ੍ਹਾ ਸ਼ਹੀਦਾਂ ਦੀ ਹੈ। ਹਰ ਸੰਗਰਾਂਦ ਇੱਥੇ ਭਰਵਾਂ ਮੇਲਾ ਲਗਦਾ ਹੈ।

ਜਦੋਂ ਸੰਗਤ ਆਉਣੀ ਘੱਟ ਜਾਂਦੀ ਹੈ। ਚੇਲੇ ਨੂੰ ਸ਼ਹੀਦ ਆ ਘੇਰਦੇ ਹਨ। ਉਹ ਡੇਰਾ ਛੱਡ ਘਰ ਚਲੇ ਜਾਂਦਾ ਹੈ। ਸ਼ਹੀਦ ਵੀ ਪਿੱਛੇ ਚਲੇ ਜਾਂਦੇ ਹਨ। ਉਹ ਚੀਕਾਂ ਮਾਰਨ ਲੱਗ ਪੈਂਦਾ ਹੈ। ਉਬਾਸੀਆਂ ਲੈਂਦਾ ਹੈ। ਹਟਕੋਰੇ ਲੈਂਦਾ ਹੈ। ਊ...ਅਹੂੰ ਕਰਦਾ ਹੈ।

"ਸ਼ਹੀਦ ਕਿੱਥੇ ਟਿਕਣ ਦਿੰਦੇ ਨੇ ਚੇਲੇ ਨੂੰ। ਨਵੇਂ ਛੋਕਰੇ ਤਾਂ ਸ਼ਹੀਦਾਂ ਦੀ ਜਗ੍ਹਾ 'ਤੇ ਜਾਂਦੇ ਈ ਨਈਂ। ਚੇਲਾ ਬਿਚਾਰਾ ਕੀ ਕਰੇ? ਸ਼ਹੀਦ ਕਰੜਾਈ ਉਸ 'ਤੇ ਕਰਦੇ ਨੇ।" ਸਵੇਰੇ ਉੱਠ ਕੇ ਲੋਕੀਂ ਗੱਲਾਂ ਕਰਦੇ ਹਨ।

ਸੰਗਤ ਅਗਲੇ ਦਿਨ ਡੇਰੇ 'ਤੇ ਵੱਧ ਗਿਣਤੀ ਵਿੱਚ ਜਾਂਦੀ। ਚੇਲਾ ਵੀ ਡੇਰੇ ਪਹੁੰਚ ਜਾਂਦਾ।

ਉਹ ਚੌਥੇ ਪੰਜਵੇਂ ਦਿਲ ਸਾਡੇ ਘਰ ਆ ਜਾਂਦਾ ਹੈ। ਮੈਂ ਘਰ ਗਿਆ ਤਾਂ ਚੇਲਾ ਚਲੇ ਗਿਆ ਸੀ। ਪਰਛੱਤੀ ਉੱਤੇ ਚੱਪਣੀ ਵਿੱਚ ਅੱਗ ਸੀ। ਜਿਸ ਵਿੱਚੋਂ ਗੁੱਗਲ ਦਾ

ਧੂੰਆਂ ਨਿਕਲ ਰਿਹਾ ਸੀ। ਮੈਂ ਚੱਪਣੀ ਵਗਾਹ ਕੇ ਵਿਹੜੇ ਵਿੱਚ ਸੁੱਟ ਦਿੱਤੀ ਸੀ।

"ਓਏ....ਪਿੱਟੀ ਦਿਆ। ਕਾਹਨੂੰ ਮਾਂ ਆਪਣੀ ਨੂੰ ਭੰਨ 'ਤਾ। ਚੇਲਾ ਤਾਂ ਅੱਗੇ ਕਹਿ ਕੇ ਗਿਆ ਏ। ਸਾਰਾ ਘਰ ਤਬਾਹ ਹੋ ਜਾਏਗਾ।" ਭਾਪਾ ਮੇਰੇ ਦੁਆਲੇ ਹੋ ਗਿਆ ਸੀ।

"ਕਾਕਾ, ਕਾਹਨੂੰ ਤੜਫਦਾਂ। ਇਹਨੇ ਕਿਤੇ ਸ਼ਰਾਬ ਛੱਡਣੀ ਏ? ਨ੍ਹੀਂ...।" ਚਾਚਾ ਦੁਖੀ ਹੋਇਆ ਮੇਰੇ ਕੋਲ ਆ ਖੜ੍ਹਿਆ ਸੀ।

ਭਾਪਾ ਚਾਚੇ ਨਾਲ ਬਹਿਸਣ ਲੱਗ ਪਿਆ ਸੀ। ਉਨ੍ਹਾਂ ਦੀ 'ਤੂੰ ਤੂੰ, ਮੈਂ ਮੈਂ' ਵਧ ਗਈ ਸੀ।

"ਤੁਹਾਡੇ ਤੀਮੀਂ ਆਦਮੀ ਦੇ ਫੱਫੇ ਕੁੱਟਿਆਂ ਨੇ ਵਿਗਾੜਿਆ ਇਹਨੂੰ। ਇਹਨੂੰ ਬੰਨ੍ਹ ਦਿਓ ਕਿਸੇ ਨਾਲ।" ਚਾਚਾ ਉਹਦਾ ਵਿਆਹ ਕਰਨ 'ਤੇ ਜ਼ੋਰ ਦੇ ਰਿਹਾ ਸੀ।

"ਨਾ ਮਾਸਟਰਾ, ਤੈਨੂੰ ਪਤਾ ਈ ਆਪਣੇ ਖ਼ਾਨਦਾਨ ਦਾ। ਬੱਡ ਨਾ ਦਿਆਂਗੇ ......ਨੂੰ, ਜਿਹੜਾ ਵਿਆਹ ਦੀ ਗੱਲ ਕਰੇਗਾ।" ਭਾਪਾ ਆਪਣੇ ਖ਼ਾਨਦਾਨ ਦੀ ਦੁਹਾਈ ਦੇ ਰਿਹਾ ਸੀ।

ਅਸੀਂ ਚਾਰ ਭੈਣ ਭਰਾ ਹਾਂ। ਸ਼ਰਾਬੀ ਮੇਰੇ ਤੋਂ ਵੱਡਾ ਹੈ। ਸਾਡੇ ਆਲੇ-ਦੁਆਲੇ ਜਦੋਂ ਵੀ ਕਦੀ ਕਿਸੇ ਕੁੜੀ ਮੁੰਡੇ ਦੀ ਘਟਨਾ ਵਾਪਰੀ। ਭਾਪੇ ਨੇ ਝੱਟ ਕਿਰਪਾਨ ਵੱਲ ਹੀ ਇਸ਼ਾਰਾ ਕੀਤਾ।

"ਜੇ ਤੁਹਾਡੇ 'ਚੋਂ ਕਿਸੇ ਨੇ ਗੰਦੀ ਹਰਕਤ ਕੀਤੀ, ਬੱਸ ਧੌਣ ਹੀ ਲਾਹੁਣੀ ਆ।"

ਭਾਪਾ ਸਾਊਦੀ ਅਰਬ ਦੋ ਸਾਲ ਲਾ ਲਾਇਆ ਸੀ। ਭਰਾ ਮਾਸਕਟ ਸੀ। ਭਾਪੇ ਨੇ ਸਾਊਦੀ ਅਰਬ ਤੋਂ ਆ ਕੇ ਢਾਬਾ ਖੋਲ੍ਹ ਲਿਆ ਸੀ। ਭਰਾ ਪੈਸੇ ਕਮਾ ਕਮਾ ਭੇਜਦਾ ਰਿਹਾ। ਭਾਪੇ ਦੀ ਤਾਂ ਪੈਸੇ ਪਿੱਛੇ ਦੌੜ ਲੱਗੀ ਹੋਈ ਸੀ।

"ਪੈਸਾ ਪੈਸੇ ਨੂੰ ਕਮਾਂਦਾ।" ਉਹ ਹਰ ਰੋਜ਼ ਫ਼ਰਮਾਉਂਦੇ।

ਭਰਾ ਪੰਜਾਂ ਸਾਲਾਂ ਬਾਅਦ ਮਾਸਕਟ ਤੋਂ ਵਾਪਸ ਆ ਗਿਆ ਸੀ। ਵਾਪਸ ਆ ਕੇ ਟੈਲੀਵਿਜ਼ਨਾਂ ਵਾਲੀ ਦੁਕਾਨ ਸੰਭਾਲ ਲਈ ਸੀ। ਢਾਬੇ ਦਾ ਕੰਮ ਸੋਹਣਾ ਚੱਲ ਪਿਆ ਸੀ। ਭਾਪੇ ਨੇ ਭਰਾ ਦੇ ਵਾਪਸ ਆਣ ਦੀ ਖ਼ਬਰ ਸੁਣ ਕੇ ਟੈਲੀਵਿਜ਼ਨਾਂ ਦੀ ਦੁਕਾਨ ਖੋਲ੍ਹ ਲਈ ਸੀ।

ਭਰਾ ਨੇ ਇੱਕ ਸਾਲ ਵਿੱਚ ਦੁਕਾਨ ਨੂੰ ਪੈਰਾਂ ਸਿਰ ਕਰ ਦਿੱਤਾ ਸੀ। ਇਸ ਪਿੱਛੋਂ ਉਹਦੀ ਸ਼ਰਾਬ ਵੱਧ ਗਈ ਗਈ ਸੀ। ਘਰ ਵਿੱਚ ਕਲੇਸ਼ ਹੋਣ ਲੱਗ ਪਿਆ ਸੀ।

ਬੀਬੀ ਤੇ ਭਾਪਾ ਇਹਦੀ ਸ਼ਰਾਬ ਛੁਡਾਉਣਾ ਚਾਹੁੰਦੇ ਸਨ। ਉਨ੍ਹਾਂ ਇੱਕ ਸਾਈਂ ਕੋਲੋਂ ਪੁੱਛ ਪੁਆਈ।

"ਇਹਨੇ ਇੱਕ ਫ਼ਕੀਰ ਦੀ ਕਬਰ 'ਤੇ ਪਿਸ਼ਾਬ ਕੀਤਾ ਏ। ਫ਼ਕੀਰ ਛੱਡਦਾ ਨ੍ਹੀਂ ਹੁਣ। ਉਹ ਸ਼ਰਾਬ ਪਿਲਾ ਰਿਹਾ।...ਇਹ ਪੀਣੋਂ ਹਟ ਜਾਏਗਾ। ਪਰ ਇਕਵੰਜਾ ਸੌ ਰੁਪਏ ਦਾ ਖ਼ਰਚ ਹੋਣਾ ਆ।" ਸਾਈਂ ਨੇ ਦੱਸਿਆ ਸੀ।

ਭਰਾ ਨੂੰ ਓਪਰੀ ਕਸਰ ਹੋ ਗਈ ਸੀ। ਜਿਸ ਨੂੰ ਵੀ ਇਸ ਬਾਰੇ ਪਤਾ ਲਗਦਾ, ਉਹ ਕਿਸੇ ਸਿਆਣੇ ਦੀ ਦੱਸ ਪਾਂਦਾ। ਬੀਬੀ ਭਾਪਾ ਉੱਥੇ ਤੁਰ ਪੈਂਦੇ। ਸਿਆਣੇ ਦਸਦੇ,

"ਤੁਹਾਡੇ ਸਾਈਂ ਲੋਕਾਂ ਦੀ ਜਗ੍ਹਾ ਏ। ਤੁਸੀਂ ਉਹਦੀ ਮਾਨਤਾ ਨ੍ਹੀਂ ਕਰਦੇ। ਨਾਲੇ ਇਹਨੇ ਸੂਰ ਖਾਧਾ ਏ। ਉਹ ਕਰੋਪੀ ਹੋਈ ਫਿਰਦੇ ਨੇ।"

"ਇਹਨੇ ਇੱਕ ਥੜ੍ਹਾ ਪੁੱਟਿਆ। ਥੜ੍ਹੇ ਵਾਲਿਆਂ ਦੀ ਚੂਰੀ ਦਿਓ। ਨਾਲੇ ਘਰਾਂ ਲਾਗੇ ਥੜ੍ਹਾ ਬਣਾਓ।"

"ਤੁਹਾਡੇ ਭਰਾ ਦੇ ਸਹੁਰਿਆਂ ਨੇ ਤੌੜੀ ਛੱਡੀ ਆ।"

"ਤੁਹਾਡੇ ਘਰ ਦੀ ਕਿਸੇ ਤੀਮੀਂ ਨੇ ਆਪਣੇ ਮਾਪਿਆਂ ਤੋਂ ਕਲੇਜੀ ਲਿਆ ਕੇ ਖਿਲਾਈ ਆ। ਉਹ ਤੁਹਾਡਾ ਕੰਮ ਕਾਰ ਦੇਖ ਕੇ ਖ਼ੁਸ਼ ਨ੍ਹੀਂ।"

ਬੀਬੀ ਭਾਪਾ ਸਿਆਣਿਆਂ ਤੋਂ ਇਲਾਜ ਕਰਵਾਉਂਦੇ। ਇਹ ਹਫ਼ਤੇ ਖੰਡ ਲਈ ਠੀਕ ਹੋ ਜਾਂਦਾ ਪਰ ਜਲਦੀ ਹੀ ਭਰਾ ਨੂੰ ਸ਼ਰਾਬੀ ਯਾਰ ਘੇਰ ਲੈਂਦੇ। ਮੁੜ ਘਰ ਵਿੱਚ ਮੱਘੇ ਵੱਜਣ ਲੱਗ ਪੈਂਦੇ। ਚੀਕ ਚਿਹਾੜਾ ਵੱਧ ਜਾਂਦਾ।

ਘਰਦਿਆਂ ਨੇ ਤਿੰਨ ਸਾਲਾਂ ਵਿੱਚ ਕੋਈ ਚੇਲਾ ਛੱਡਿਆ ਨਹੀਂ ਸੀ। ਅੰਤ ਸਾਧਾ ਸਿੰਘ ਦਾ ਹੀ ਫੇਰਾ ਵੱਧ ਗਿਆ ਸੀ। ਭਰਾ ਜ਼ਿਆਦਾ ਸਮਾਂ ਉਹਦੇ ਡੇਰੇ ਰਹਿਣ ਲੱਗ ਪਿਆ ਸੀ। ਰਾਤ ਤਾਂ ਕੱਟਦਾ ਹੀ ਡੇਰੇ ਸੀ। ਭਰਾ ਸ਼ਰਾਬ ਵੀ ਛੱਡ ਗਿਆ ਸੀ। ਚੇਲਾ ਇਹ ਗੱਲ ਦਾਅਵੇ ਨਾਲ ਕਹਿੰਦਾ ਸੀ ਕਿ ਉਹ ਹੁਣ ਸ਼ਰਾਬ ਨਹੀਂ ਪੀਏਗਾ।

ਘਰ ਵਿੱਚ ਮੁੜ ਸ਼ਾਂਤੀ ਹੋ ਗਈ ਸੀ। ਭਾਵੇਂ ਭਰਾ ਡੇਰੇ ਹੀ ਰਹਿੰਦਾ ਸੀ ਪਰ ਘਰ ਦੇ ਖ਼ੁਸ਼ ਸਨ। ਬੇਸ਼ੱਕ ਦੁਕਾਨ ਦਾ ਕੰਮ ਠੱਪ ਪਿਆ ਸੀ।

"ਸਾਨੂੰ ਕੀ, ਡੇਰੇ ਰਹਿੰਦਾ ਤਾਂ ਰਹੀ ਜਾਏ। ਰੱਬ ਦੇ ਈ ਲੜ ਲੱਗਿਆ। ਘੱਟੋ ਘੱਟ ਘਰ ਦਾ ਨੁਕਸਾਨ ਤਾਂ ਨਾ ਕਰੂ। ਦੁਕਾਨਾਂ ਵਿਹਲੀਆਂ ਕਰ ਕੇ ਰੱਖਤੀਆਂ ਸੀਗੀਆਂ।"

ਘਰ ਦੇ, ਰਿਸ਼ਤੇਦਾਰ ਅਤੇ ਆਂਢ-ਗੁਆਂਢ ਸਭ ਖ਼ੁਸ਼ ਸਨ। ਸਾਰੇ ਬਾਬਾ ਸਾਧਾ ਸਿੰਘ ਦੇ ਗੁਣ ਗਾਉਂਦੇ ਸਨ। ਜਦੋਂ ਕੋਈ ਡੇਰੇ ਜਾਂਦਾ, ਉਹ ਭਗਤੀ ਵਿੱਚ ਲੀਨ ਹੁੰਦਾ ਜਾਂ ਸੰਗਤਾਂ ਦੀ ਸੇਵਾ ਵਿੱਚ ਜੁਟਿਆ ਹੁੰਦਾ।

ਅਸੀਂ ਨਵੇਂ ਮਕਾਨਾਂ ਵਿੱਚ ਰਹਿੰਦੇ ਹਾਂ। ਚਾਚਾ ਪੁਰਾਣੇ ਥਾਂ ਵਿੱਚ ਹੀ ਰਹਿੰਦਾ ਹੈ। ਉਨ੍ਹਾਂ ਨੇ ਉੱਥੇ ਨਵੇਂ ਕਮਰੇ ਪਾ ਲਏ ਸੀ। ਸਾਡਾ ਵੀ ਉਨ੍ਹਾਂ ਦੇ ਨਾਲ ਪੁਰਾਣਾ ਮਕਾਨ ਹੈ। ਮੈਂ ਉੱਥੇ ਹੀ ਸੌਂਦਾ ਹਾਂ।

ਇੱਕ ਰਾਤ ਮੈਨੂੰ ਚਾਚੇ ਨੇ ਚੇਲੇ ਬਾਰੇ ਕਾਫ਼ੀ ਕੁਝ ਦੱਸਿਆ। ਚਾਚਾ ਰੋਜ਼ ਮੇਰੇ ਨਾਲ ਵਿਚਾਰ-ਵਟਾਂਦਰਾ ਕਰਦਾ ਰਹਿੰਦਾ ਹੈ। ਚੇਲੇ ਦੀ ਜ਼ਿੰਦਗੀ ਬਾਰੇ ਸੁਣ ਕੇ ਮੈਂ ਹੈਰਾਨ ਰਹਿ ਗਿਆ।

ਚਾਚੇ ਦੇ ਮਕਾਨਾਂ ਦੇ ਸਾਹਮਣੇ ਵਾਲੇ ਪਾਸੇ ਚੇਲੇ ਦਾ ਵਾੜਾ ਹੈ। ਸ਼ਾਇਦ

ਸੰਗਤ ਆਉਣੀ ਘੱਟ ਗਈ ਸੀ। ਤੇ ਚੇਲਾ ਵਾੜੇ ਆ ਕੇ ਸੌਂ ਗਿਆ ਸੀ। ਮੈਨੂੰ ਤੇ ਚਾਚੇ ਨੂੰ ਗੱਲਾਂ ਕਰਦਿਆਂ ਪੌਣੇ ਬਾਰ੍ਹਾਂ ਹੋ ਗਏ ਸੀ।

ਚੇਲੇ ਦੇ ਹਟਕੋਰਿਆਂ ਦੀ 'ਵਾਜ਼ ਆਉਣੀ ਸ਼ੁਰੂ ਹੋ ਗਈ ਸੀ। ਚੀਕਾਂ ਵੱਜਣ ਲੱਗ ਪਈਆਂ ਸਨ। ਉਹ ਉਬਾਸੀਆਂ ਲੈਣ ਲੱਗ ਪਿਆ ਸੀ। 'ਉ...ਅਹੂੰ,...ਊ...ਅਹੂੰ' ਨੇ ਜ਼ੋਰ ਫੜ ਲਿਆ ਸੀ।

ਸਾਨੂੰ ਸ਼ਰਾਰਤ ਸੁੱਝੀ! ਮੈਂ ਹਟਕੋਰੇ ਲੈਣ ਲੱਗ ਪਿਆ ਸੀ। ਮੇਰੀਆਂ ਚੀਕਾਂ ਉੱਚੀਆਂ ਹੋ ਗਈਆਂ ਸਨ। ਚਾਚਾ 'ਊ...ਅਹੂੰ' ਕਰਨ ਲੱਗ ਪਿਆ ਸੀ।

ਚੇਲਾ ਸਾਡੀਆਂ 'ਵਾਜ਼ਾਂ ਸੁਣ ਕੇ ਚੁੱਪ ਕਰ ਗਿਆ ਸੀ। ਉਸ ਨੇ ਬੱਤੀ ਜਗਾਈ। ਸਾਡੇ ਵੱਲ ਨੂੰ ਆ ਗਿਆ ਸੀ। ਅਸੀਂ ਚਾਂਭਲ ਗਏ ਸਾਂ। ਸਾਡੇ ਹਟਕੋਰਿਆਂ ਦੀਆਂ 'ਵਾਜ਼ਾਂ ਹੋਰ ਉੱਚੀਆਂ ਹੋ ਗਈਆਂ ਸਨ। ਉਹ ਬੁੜ ਬੁੜ ਕਰਦਾ ਮੰਜੇ 'ਤੇ ਜਾ ਪਿਆ ਸੀ। ਇਸ ਪਿਛੋਂ ਅਸੀਂ ਵੀ ਸੌਂ ਗਏ ਸਾਂ।

ਸਵੇਰਾ ਹੋ ਗਿਆ ਸੀ।

ਖੂਹ ਉੱਤੇ ਬੁੜੀਆਂ ਪਾਣੀ ਭਰ ਰਹੀਆਂ ਸਨ। ਚੇਲੇ ਬਾਰੇ ਫ਼ਿਕਰਮੰਦ ਲਗਦੀਆਂ ਸਨ।

"ਨੀ ਰਤਨੀਏ! ਰਾਤ ਤਾਂ ਕਹਿਰ ਹੋ ਗਿਆ। ਚੇਲੇ 'ਤੇ ਬੜੀ ਕਰੜਾਈ ਹੋਈ। ਬੜਾ ਸਖਤ ਪਹਿਰਾ ਸੀ।"

"ਬਾਬਾ, ਸ਼ਹੀਦ ਪਿੰਡ ਨੂੰ ਬਖ਼ਸ਼ਣ। ਮੈਂ ਤੇ ਅੱਜ ਪ੍ਰਸ਼ਾਦ ਚੜ੍ਹਾਊਂ।" ਰਤਨੀ ਬੰਸੋ ਨਾਲੋਂ ਵੀ ਜ਼ਿਆਦਾ ਫ਼ਿਕਰਮੰਦ ਸੀ।

ਮੈਂ ਤੇ ਚਾਚਾ ਹੱਸ ਪਏ ਸਾਂ। ਬਹੁਤ ਸਾਰੀਆਂ ਔਰਤਾਂ ਡੇਰੇ ਵੱਲ ਨੂੰ ਤੁਰੀਆਂ ਹੋਈਆਂ ਸਨ। ਸ਼ਹੀਦਾਂ ਲਈ ਦੁੱਧ ਤੇ ਪ੍ਰਸ਼ਾਦਿ ਲਿਜਾ ਰਹੀਆਂ ਸਨ।

o o o

ਮੈਂ ਅੱਜ ਪੰਜਾਂ ਦਿਨਾਂ ਬਾਅਦ ਪਿੰਡ ਪਰਤਿਆਂ ਹਾਂ। ਡੇਰੇ ਕੋਲੋਂ ਲੰਘਿਆਂ ਹਾਂ। ਇੱਥੇ ਮਲੱਖ਼ ਜੁੜੀ ਹੋਈ ਹੈ। ਪੁਲਿਸ ਚਾਰੇ ਪਾਸੇ ਘੁੰਮ ਰਹੀ ਹੈ।

"ਕਲਯੁਗ ਆ ਗਿਆ, ਭਾਈ। ਮਰ ਜਾਣੇ ਬੜਕੌਂਕਾਂ ਨੇ ਕੁੜੀ ਮਾਰ 'ਤੀ।" ਰੱਜੋ ਬੁੜ੍ਹੀ ਗਾਲ੍ਹਾਂ ਕੱਢ ਰਹੀ ਹੈ।

"ਬੇਬੇ, ਕੀ ਹੋਇਆ।" ਮੈਂ ਘਟਨਾ ਦੀ ਜਾਣਕਾਰੀ ਲੈਣੀ ਚਾਹੀ।

"ਕਿਆ ਦੱਸਾਂ ਮੁੰਡਿਆ। ਮੈਨੂੰ ਪਿੰਡ ਦਾ ਨਾਂ ਨ੍ਹੀਂ ਆਂਦਾ। ਦਾਦੇ ਮਗਾਣਾ ਚੇਤਾ ਮਾੜਾ ਹੋ ਗਿਆ।" ਬੁੜ੍ਹੀ ਸੋਚੀਂ ਪੈ ਗਈ ਹੈ।

"ਬਿਲੜੋਂ...। ਉੱਥੋਂ ਦੀ ਕੁੜੀ ਨੂੰ ਓਪਰੀ ਕਸਰ ਸੀ। ਮਾਪੇ ਖੇਡਦੀ ਕੁੜੀ ਨੂੰ ਡੇਰੇ ਲੈ ਆਏ।....ਸਾਧਾ ਸੂੰਹ ਨੇ ਕੁੜੀ ਰਾਤ ਡੇਰੇ ਰੱਖ ਲੀ। ਸਾਰੀ ਰਾਤ ਕੁੜੀ ਨਾਲ ਸੱਤ ਅੱਠ ਜਣੇ ਖੇਹ ਖਾਂਦੇ ਰਹੇ।...ਤੜਕੇ ਜਾ ਕੇ ਕੁੜੀ ਦਮ ਤੋੜ ਗਈ, ਭਾਈ। ਰੱਬ ਬਖ਼ਸ਼ੇ ਮਾੜੇ ਕੰਮਾਂ ਤੋਂ।"

ਮੈਤੋਂ ਅਗਾਂਹ ਰੱਜੋ ਬੁੜ੍ਹੀ ਨੂੰ ਸੁਣਿਆ ਨਾ ਗਿਆ। ਮੇਰੇ ਸਰੀਰ ਵਿੱਚ ਇੱਕ

ਤਾਰ ਜਿਹੀ ਫਿਰ ਗਈ।

ਮੈਂ ਅਗਾਂਹ ਵਧਿਆ ਹਾਂ। ਜ਼ਮੀਨ 'ਤੇ ਕੁੜੀ ਦੀ ਲਾਸ਼ ਪਈ ਹੈ। ਲਹੂ ਨਾਲ ਲੱਥਪਥ ਲਾਸ਼ ਦੇਖ ਕੇ ਮੇਰੀਆਂ ਅੱਖਾਂ ਅੱਗੇ ਨ੍ਹੇਰਾ ਛਾ ਗਿਆ ਹੈ।

ਸੱਤੇ ਦੋਸ਼ੀਆਂ ਦੇ ਲੋਕਾਂ ਨੇ ਮੂੰਹ ਕਾਲੇ ਕੀਤੇ ਹੋਏ ਹਨ। ਪੁਲਿਸ ਪਾਰਟੀ ਨੇ ਹੱਥਕੜੀਆਂ ਲਾ ਕੇ ਇਨ੍ਹਾਂ ਨੂੰ ਤੋਰ ਲਿਆ ਹੈ। ਇੱਕ ਚਿਹਰੇ 'ਤੇ ਮੇਰੀ ਨਿਗ੍ਹਾ ਟਿਕ ਗਈ ਹੈ। ਕਾਲਾ ਬਿੰਦੂ ਵੱਡਾ ਹੋ ਰਿਹਾ ਹੈ। ਇਸ ਬਿੰਦੂ ਨੇ ਮੇਰੇ ਵਰਗੀ ਸ਼ਕਲ ਅਖ਼ਤਿਆਰ ਕਰ ਲਈ ਹੈ। ਭਰਾ ਨੂੰ ਬਲਾਤਕਾਰੀਆਂ ਵਿੱਚ ਦੇਖ ਕੇ ਮੈਂ ਅੱਗ ਬਬੂਲਾ ਹੋ ਗਿਆ ਹਾਂ। ਮੈਂ ਧਰਤੀ ਵਿੱਚ ਧੱਸ ਜਾਣਾ ਚਾਹੁੰਦਾ ਹਾਂ ਪਰ ਧਰਤੀ ਵਿਹਲ ਨਹੀਂ ਦੇ ਰਹੀ।

(1996)

# ਦ ਸੁਐਰਡ ਆਫ਼ ਬੰਦਾ ਸਿੰਘ ਬਹਾਦਰ

ਮੈਂ ਤੜਕੇ ਘਰੋਂ ਨਿਕਲਿਆ ਸੀ। ਮਿੱਲ ਦਾ ਘੁੱਗੂ ਸੁਣ ਕੇ ਭੱਜ ਹੀ ਲਿਆ ਸੀ। ਰਾਹ ਵਿੱਚ ਔਰੰਗਜ਼ੇਬ ਉਰਫ਼ ਜਥੇਦਾਰ ਬਘੇਲ ਸਿੰਘ ਮਿਲ ਪਿਆ। ਉਹ ਮੇਰੇ ਵਿੱਚ ਵੱਜਾ ਸੀ ਜਾਂ ਮੈਂ ਉਹਦੇ ਵਿੱਚ। ਪਤਾ ਨਹੀਂ ਲੱਗਾ ਸੀ। ਉਹਨੇ ਮੈਨੂੰ ਡਿੱਗੇ ਹੋਏ ਨੂੰ ਉਠਾਇਆ ਸੀ।

"ਸੂਰਮਿਆ, ਕਿਵੇਂ ਭਟਕਿਆ ਫ਼ਿਰਦਾਂ।....ਅੱਛਾ ਗੱਲ ਐਂ ਆਂ। ਪੰਥ ਖਤਰੇ ਵਿੱਚ ਏ।" ਉਹਨੇ ਅਸਾਲਟ ਤੇ ਹੱਥ ਫੇਰਿਆ ਸੀ।

"ਸਾਡੇ ਡੇਰੇ ਆਜਾ। ਪਹਿਲਾਂ ਚਾਅਟਾ ਛਕਾਵਾਂਗੇ। ਫ਼ੇ' ਹਿੰਦ ਤੇ ਹਮਲਾ ਕਰਨ ਵਾਲੀ ਫ਼ੌਜ ਦਾ ਜਰਨੈਲ।" ਬੋਲੇ ਸੋ ਨਿਹਾਲ ਦਾ ਜੈਕਾਰਾ ਲਾ ਕੇ ਤੁਰ ਪਿਆ ਸੀ। ਸਾਲਾ ਅਫ਼ਸਰਪੁਣੇ ਦਾ...। ਹੁਣ ਮੈਨੂੰ ਇਹ ਨੀਂ ਪਤਾ ਲੱਗ ਰਿਹਾ ਕਿ ਮੇਰੇ ਹੱਥ ਵਿੱਚ ਇੱਟ ਹੈ ਜਾਂ ਤਲਵਾਰ।

ਉਦਣ ਵੀ ਮੈਨੂੰ ਚਾਣਕਿਆ ਨੂੰ ਮਿਲ ਕੇ ਔੜ ਵਿੱਚ ਘੁੰਮਦੀ ਤਲਵਾਰ ਨਜ਼ਰ ਆਈ ਸੀ। ਚਾਣਕਿਆ ਮੇਰਾ ਗਾਈਡ ਆ। ਪ੍ਰੋਫ਼ੈਸਰ ਬਲਵਿੰਦਰ ਸਿੰਘ ਦੇ ਨਾਂ ਹੇਠ ਯੂਨੀਵਰਸਿਟੀ ਨੌਕਰੀ ਕਰਦਾ। ਮੈਨੂੰ ਠੰਡਾ ਕਰਨ ਲੱਗ ਪਿਆ ਸੀ ਪਰ ਮੈਂ ਉਹਦੀ ਗੱਲ ਮੰਨਣ ਲਈ ਤਿਆਰ ਨਹੀਂ ਸੀ।

"ਸਰ, ਬੰਦਾ ਸਿੰਘ ਬਹਾਦਰ ਨੇ ਜਾਗੀਰਦਾਰੀ ਦਾ ਖਾਤਮਾ ਕੀਤਾ?"

"ਹਾਂ, ਕੀਤਾ। ਉਨ੍ਹਾਂ ਵਰਗੀ ਮਹਾਨ ਸ਼ਖਸੀਅਤ ਤਾਂ.....।" ਚਾਣਕਿਆ ਨੇ ਉੱਪਰ ਨੂੰ ਹੱਥ ਜੋੜੇ ਸਨ।

"ਫੇ' ਖਾਲਸੇ ਨੇ ਉਨ੍ਹਾਂ ਦਾ ਸਾਥ ਕਿਉਂ ਨੀਂ ਦਿੱਤਾ?" ਉਹ ਚੁੱਪ ਕਰ ਗਿਆ ਸੀ। ਫੇਰ ਗੱਲ ਜਾਣ ਬੁੱਝ ਕੇ ਹੋਰ ਪਾਸੇ ਨੂੰ ਲੈ ਤੁਰਿਆ।

"ਸਰਹਿੰਦ 'ਤੇ ਹਮਲਾ ਰੋਕਣ ਲਈ ਫਤਵਾ ਕਿਉਂ ਜਾਰੀ ਕੀਤਾ?" ਮੈਂ ਸਹੀ ਤੱਥਾਂ 'ਤੇ ਗੱਲ ਕਰਨੀ ਚਾਹੁੰਦਾ ਸੀ ਪਰ ਉਸ ਬੇਵਕੂਫ਼ ਦੀਆਂ ਜੜ੍ਹਾਂ ਸਾਮੰਤੀ ਸਰੋਕਾਰਾਂ ਨਾਲ ਜੁੜੀਆਂ ਹੋਈਆਂ ਨੇ। ਉਹ ਤਾਂ ਮੈਨੂੰ ਸਾਖੀਆਂ ਸੁਣਾਉਣ ਲੱਗ ਪਿਆ। ਮੇਰੀਆਂ ਅੱਖਾਂ ਵਿੱਚ ਤਾਂ ਲਹੂ ਉੱਤਰ ਆਇਆ ਸੀ। ਉਹ ਡਰ ਗਿਆ ਸੀ।

"ਰਾਜਬੀਰ, ਪਹਿਲਾਂ ਰੀਲੈਕਸ ਹੋ। ਤੂੰ ਮੇਰਾ ਸਭ ਤੋਂ ਹੋਣਹਾਰ ਵਿਦਿਆਰਥੀ ਏਂ। ਮੈਨੂੰ ਤੇਰੇ 'ਤੇ ਮਾਣ ਏ ਕਿ ਤੁਸੀਂ ਪਿੰਡਾਂ ਦੇ ਇਤਿਹਾਸ ਦੇ ਹੈਰਾਨੀਜਨਕ ਤੱਥ ਸਾਹਮਣੇ ਲਿਆ ਕੇ ਵੱਖਰਾ ਹੀ ਕੰਮ ਕੀਤਾ।" ਉਹ ਡਰਦਾ ਮਾਰਿਆ ਬਟਰਿੰਗ ਕਰਨ ਲੱਗ ਪਿਆ ਸੀ।

ਮੇਰਾ ਵਿਚਾਰ ਹੈ ਕਿ ਬਹੁਤਾ ਲਿਖਿਆ ਇਤਿਹਾਸ ਮਿਥਿਹਾਸ ਹੈ ਜਾਂ ਦੰਦ ਕਥਾਵਾਂ ਨੇ ਪਰ ਉਹ ਚਾਣਕਿਆ ਦਾ ਬੱਚਾ ਮੰਨ ਨਹੀਂ ਰਿਹਾ ਸੀ। ਸਰਹਿੰਦ 'ਤੇ ਹਮਲੇ ਵਾਲੇ ਮਾਮਲੇ 'ਤੇ ਮੈਂ ਗਰਮ ਹੋ ਗਿਆ ਸੀ। ਮੈਨੂੰ ਸਿਰਫ਼ ਬੰਦਾ ਸਿੰਘ ਬਹਾਦਰ ਦੀ ਤਲਵਾਰ ਹੀ ਦਿਖਦੀ ਸੀ।

ਮੈਂ ਖੋਜ ਦਾ ਵਿਦਿਆਰਥੀ ਸੀ। ਨਹੀਂ ਹੁਣ ਵੀ ਹੈਗਾਂ। ਇੱਦਾਂ ਦੀ ਗੱਲ ਨੀ'। ਮੈਨੂੰ ਘੱਟੋ-ਘੱਟ ਸੰਤਾਲੀ ਦੇ ਖਲਨਾਇਕਾਂ ਦਾ ਪਤੈ।...ਮੈਂ ਆਪਣੇ ਆਲੇ ਦੁਆਲੇ ਦੇ ਸੌ ਪਿੰਡ ਲਏ ਸਨ। '1947 ਤੋਂ ਪਹਿਲਾਂ ਸੌ ਪਿੰਡਾਂ ਦਾ ਇਤਿਹਾਸਕ ਪਿਛੋਕੜ' ਥੀਸਸ ਲੈ ਕੇ ਸਟੱਡੀ ਕਰ ਰਿਹਾ ਸੀ। ਹੁਣ ਤੇ ਮੈਂ ਵਿਹਲਾ। ਕੋਈ ਕੰਮ ਨ੍ਹੀਂ' ਹੁੰਦਾ। ਪਹਿਲਾਂ ਤਾਂ ਖੋਜ ਵਰਕ ਵਿੱਚ ਜੁਟਿਆ ਰਹਿੰਦਾ ਸੀ। ਮਕਬਰਿਆਂ ਤੇ ਸਰਾਵਾਂ ਵਿੱਚ ਵੜਿਆ ਰਹਿੰਦਾ। ਅਰਬ ਤੋਂ ਆਏ ਆਰੀਅਨ ਹਮਲਵਰਾਂ ਦੀ ਸੱਭਿਅਤਾ ਦੇ ਪਥਰਾਟ ਲੱਭਦਾ ਫਿਰਦਾ। ਸਤਲੁਜ ਤੇ ਬਿਆਸ ਦਰਿਆਵਾਂ ਦੇ ਵਿਚਕਾਰਲੀ ਧਰਤੀ 'ਤੇ ਵਿਚਰੇ ਘੋੜੇ ਵਾਹ ਰਾਜਪੂਤਾਂ ਤੇ ਮਹਿਤੋਆਂ ਵਿਚਕਾਰ ਹੋਈਆਂ ਲੜਾਈ ਨੂੰ ਕਲਮਬੱਧ ਕਰਦਾ ਰਹਿੰਦਾ।

ਘਰ ਵਿੱਚ ਅਸੀਂ ਚਾਰ ਤਾਂ ਜੀਅ ਸਾਂ। ਮੈਤੋਂ ਛੋਟੀ ਡੇਜ਼ੀ ਏ। ਮੇਰੀ ਖੋਜ ਦਾ ਮਖ਼ੌਲ ਉਡਾਉਣ ਵਾਲੀ। ਪੋਪ ਸੰਗੀਤ ਵਿੱਚ ਮਸਤ ਰਹਿਣ ਵਾਲੀ। ਜੀਨ ਤੇ ਸਕਰਟ ਪਹਿਨਦੀ ਹੈ। ਮੰਮਾ ਕਿਚਨ ਤੱਕ ਸੀਮਤ ਨੇ। ਪਾਪਾ ਡਾਕਟਰ ਸਨ। ਇਨਟੈਲੀਜੈਂਟ ਖੋਪੜੀ। ਮੇਰੇ ਨਾਲ ਬਹਿਸ ਪੈਂਦੇ ਸਨ।

"ਪਾਪਾ, ਮੰਨਿਆ ਕਿ ਤੁਸੀਂ ਚੀਫ਼ ਮੈਡੀਕਲ ਆਫ਼ੀਸਰ ਹੋ। ਮੇਰੇ ਖ਼ੋਜ ਵਰਕ ਦੀ ਮਹੱਤਤਾ ਨੂੰ ਕਿਉਂ ਨਹੀਂ ਸਮਝਦੇ?" ਉਹ ਜਵਾਬ ਨਾ ਦਿੰਦੇ ਸਿਗਰਟ ਪੀਂਦੇ ਰਹਿੰਦੇ।

ਮੈਂ ਆਪਣੇ ਥੀਸਸ ਦੀ ਸ਼ੁਰੂਆਤ ਰਾਹੋਂ ਤੋਂ ਕੀਤੀ ਸੀ। ਹੁਣ ਵੀ ਮੇਰੀਆਂ ਅੱਖਾਂ ਅੱਗੇ ਸੂਰਜ ਕੁੰਡ ਖੜ੍ਹਾ। ਘੋੜੇਵਾਹ ਰਾਜਪੂਤਾਂ ਵੱਲੋਂ ਰੱਖੜੀ ਵਾਲੇ ਤਿਉਹਾਰ 'ਤੇ ਨਿਹੱਥੇ ਮਹਿਤੋਆਂ ਦਾ ਕਤਲ। ਲਾਸ਼ਾਂ ਨਾਲ ਭਰਿਆ ਖੂਹ। ਮੈਂ ਖੂਹ ਦੀ ਫੋਟੋ ਖਿੱਚ ਕੇ ਲਿਆਇਆ ਸੀ। ਘਰ ਆ ਕੇ ਪਾਪਾ ਨਾਲ ਗੱਲ ਕੀਤੀ ਤਾਂ ਉਹ ਸਿਗਰਟ ਦੇ ਧੂੰਏਂ ਦੇ ਗੋਲੇ ਬਣਾ-ਬਣਾ ਛੱਡੀ ਜਾ ਰਹੇ ਸਨ। ਉਨ੍ਹਾਂ ਸਿਰਫ਼ ਖੂਹ ਦੀ ਫ਼ੋਟੋ ਦੇਖੀ ਸੀ। ਡੇਜ਼ੀ ਬੁੱਲ੍ਹ ਟੇਰਦੀ ਟੀ ਵੀ ਔਨ ਕਰਕੇ ਡਾਂਸ ਕਰਨ ਲੱਗ ਪਈ ਸੀ।

ਪਾਪਾ ਮੇਰੀ ਗੱਲ ਸੁਣ ਲੈਂਦੇ। ਫੇਰ ਇੱਕ ਦਮ ਮੇਰੇ ਦੁਆਲੇ ਹੋ ਜਾਂਦੇ। ਆਪਣੀ ਧੁਨ ਵਿੱਚ ਆਪਣਾ ਭਾਸ਼ਣ ਜਾਰੀ ਰੱਖਦੇ। ਮੈਨੂੰ ਬੋਲਣ ਨਾ ਦਿੰਦੇ। ਕੁਰੱਖਤ ਬੋਲਦੇ। ਆਪਣੇ ਅਫ਼ਸਰਾਂ ਨੂੰ ਗਾਲ੍ਹਾਂ ਕੱਢਣ ਲੱਗ ਪੈਂਦੇ। ਉਨ੍ਹਾਂ ਦੇ ਬੋਲਣ ਚੱਲਣ ਦਾ ਸਟਾਈਲ ਹਰੀ ਸਿੰਘ ਨਲੂਏ ਵਰਗਾ ਹੁੰਦਾ। ਮੰਮਾ ਵੱਧ ਤੋਂ ਵੱਧ ਖੰਡਰ ਬਣੀਆਂ ਮਸਜਿਦਾਂ, ਮੰਦਰਾਂ, ਭਵਨਾਂ ਅਤੇ ਮਕਬਰਿਆਂ ਦੀਆਂ ਫ਼ੋਟੋ ਦੇਖ ਲੈਂਦੇ। ਪ੍ਰਤੀਕਰਮ ਜ਼ਾਹਰ ਨਾ ਕਰਦੇ।

ਮੈਂ ਜੇਜੋਂ ਤੇ ਸਲੋਹ ਗਿਆ। ਉੱਥੋਂ ਦੇ ਉੱਜੜ ਗਏ ਸੇਖਾਂ ਦੀਆਂ ਕੋਠੀਆਂ ਦੇਖ

ਕੇ ਆਇਆ। ਜੇਜੋਂ ਦੀਆਂ ਖੰਡਰ ਬਣੀਆਂ ਇਮਾਰਤਾਂ ਤੇ ਬਾਂਦਰਾਂ ਦੀਆਂ ਝਪਟਾਂ ਦੀਆਂ ਗੱਲਾਂ ਸੁਣ ਕੇ ਤਾਂ ਚੁੱਪ ਰਹੇ। ਸਲੋਹ ਦੀਆਂ ਆਲੀਸ਼ਾਨ ਕੋਠੀਆਂ ਦੀ ਗੱਲ ਛੇੜੀ ਤਾਂ ਬੜੇ ਸੀਰੀਅਸ ਹੋ ਕੇ ਬੋਲੇ ਸਨ।

"ਰਾਜ, ਉੱਥੇ ਰਾਈਂ ਮੁਸਲਮਾਨ ਹੁੰਦੇ ਸੀ। ਉਨ੍ਹਾਂ 'ਤੇ ਸੇਖਾਂ ਨੇ ਬੜੇ ਜ਼ੁਲਮ ਕੀਤੇ। ਜਿੰਨੇ ਗੜ੍ਹਸ਼ੰਕਰ ਦੇ ਰੰਗੜ ਹੁੰਦੇ ਸੀ। ਉਹ ਵੀ ਰਾਈਆਂ ਮਗਰ ਹੱਥ ਧੋ ਕੇ ਪਏ ਰਹੇ।" ਮੈਂ ਹੈਰਾਨ ਸੀ ਪਾਪਾ ਕੋਲੋਂ ਇਹ ਸਾਰਾ ਕੁਝ ਸੁਣ ਕੇ।

"ਪਰ ਉਹ ਸਮਾਜਿਕ ਬਰਾਬਰੀ ਲਈ ਲੜਦੇ ਰਹੇ। ਜਾਤੀ ਹੰਕਾਰ ਵਿਰੁੱਧ ਖੜ੍ਹ ਗਏ। ਤੂੰ ਉਨ੍ਹਾਂ ਬਾਰੇ ਨੀ ਕੁਝ ਖੋਜਿਆ?" ਮੈਂ ਨਾਂਹ ਕੀਤੀ ਤਾਂ ਉਨ੍ਹਾਂ ਨੂੰ ਗੁੱਸਾ ਚੜ੍ਹਿਆ ਸੀ। ਝੱਟ ਸਿਗਰਟ ਸੁਲਗਾ ਲਈ ਸੀ।

"ਜਿਹੜੇ ਸਾਡੇ ਨਾਇਕ ਸਨ। ਖਪਾ ਦਿੱਤੇ ਗਏ। ਉਹ ਜੀਉਣਾ ਚਾਹੁੰਦੇ ਸਨ। ਲੋਕਾਂ ਨੂੰ ਜਿਉਣ ਦੇਣਾ ਚਾਹੁੰਦੇ ਸਨ। ਉਹ ਇਤਿਹਾਸ ਦੇ ਪੰਨਿਆਂ ਤੋਂ ਵੀ ਗਾਇਬ ਕਰ ਦਿੱਤੇ ਗਏ। ਸਾਲੀਆਂ ਬੰਦੇ ਦੁਆਲੇ ਗਿਰਝਾਂ.....।" ਪਾਪਾ ਹੋਰ ਕੁਰੱਖਤ ਹੋ ਕੇ ਬੋਲੇ ਸਨ। ਮੈਂ ਚੁੱਪ ਸੀ। ਉਹ ਚਿੜ ਗਏ ਸਨ। ਗਾਲ੍ਹਾਂ ਕੱਢਦੇ ਚੁਬਾਰੇ ਚੜ੍ਹ ਗਏ। ਸਿਗਰਟਾਂ ਦੇ ਧੂੰਏਂ ਵਿੱਚ ਗੁਆਚ ਗਏ ਸਨ।

ਪਾਪਾ ਡਿਊਟੀ ਤੋਂ ਘਰ ਆਉਂਦੇ। ਪ੍ਰੇਸ਼ਾਨ ਹੁੰਦੇ। ਸ਼ਰਾਬ ਪੀ ਕੇ ਗਾਲ੍ਹਾਂ ਕੱਢਣ ਲੱਗ ਪੈਂਦੇ। ਮੰਮਾ ਘਬਰਾ ਜਾਂਦੇ।

"ਅਵਤਾਰ, ਡੌਂਟ ਵਰੀ.....।" ਮੰਮਾ ਨੂੰ ਹੌਂਸਲਾ ਦੇਣ ਲੱਗ ਪੈਂਦੇ।

ਵਿਸਾਖੀ ਵਾਲੇ ਦਿਨ ਉਹ ਇੱਕ ਪਾਰਟੀ ਤੋਂ ਵਾਪਸ ਆਏ ਤਾਂ ਸ਼ਰਾਬ ਨਾਲ ਰੱਜੇ ਪਏ ਸੀ। ਗਾਲ੍ਹ ਤੇ ਗਾਲ੍ਹ ਕੱਢੀ ਜਾ ਰਹੇ ਸਨ। ਮੈਂ ਰਾਜਾ ਭਰਥਰੀ ਤੇ ਹੀਓਂ ਪਿੰਡ ਬਾਰੇ ਨੋਟਿਸ ਲਿਖ ਰਿਹਾ ਸੀ। ਉਨ੍ਹਾਂ ਦੀਆਂ ਗਾਲ੍ਹਾਂ ਉੱਚੀਆਂ ਹੋਈਆਂ ਤਾਂ ਮੈਂ ਜਾ ਕੇ ਸੰਭਾਲਿਆ ਸੀ। ਉਹ ਤਣਾਓ ਵਿੱਚ ਸਨ।

"ਸਾਲਾ, ਕੁੱਤਾ..." ਉਹ ਆਪਣੇ ਡਿਪਾਰਟਮੈਂਟ ਦੇ ਡਾਇਰੈਕਟਰ ਡਾਕਟਰ ਸ਼ੀਤਲ ਵਸ਼ਿਸ਼ਟ ਨਾਲ ਝਗੜਕੇ ਆਏ ਲੱਗਦੇ ਸਨ। ਮੰਮਾ ਉਨ੍ਹਾਂ ਨੂੰ ਸ਼ਾਂਤ ਕਰ ਰਹੇ ਸਨ। ਉਹ ਬੁੜ-ਬੁੜਾਈ ਜਾ ਰਹੇ ਸਨ।

"ਕਹਿੰਦਾ ਮੇਰੇ ਭਤੀਜੇ ਦੀ ਫਰਮ ਦੀਆਂ ਮੈਡੀਸਨ ਲੁਆਓ। ਨ੍ਹੀਂ ਤੇ......।" ਪਾਪਾ ਦੇ ਮੂੰਹ 'ਚੋਂ ਝੱਗ ਨਿਕਲ ਰਹੀ ਸੀ। ਸ਼ਕਲ ਤੋਂ ਡਰ ਲੱਗਦਾ ਸੀ। ਡੇਜ਼ੀ ਤਾਂ ਪਹਿਲੋਂ ਹੀ ਡਰਦੀ ਬਾਹਰ ਨਹੀਂ ਆਈ ਸੀ। ਪਾਪਾ ਸੁੱਤੇ ਤਾਂ ਮੈਂ ਆਪਣੇ ਕਮਰੇ ਵਿੱਚ ਚਲੇ ਗਿਆ ਸੀ।

ਮੈਂ ਚਾਣਕਿਆ ਨੂੰ ਥੀਸਸ ਵਰਕ ਚੈੱਕ ਕਰਾਉਣ ਲਈ ਯੂਨੀਵਰਸਿਟੀ ਮਿਲਿਆ। ਮੈਂ ਨਵੇਂ ਦਸ ਪਿੰਡਾਂ 'ਤੇ ਖੋਜ ਕਰਕੇ ਲੈ ਕੇ ਗਿਆ ਸੀ। ਉਹਦੇ ਵਿੱਚ ਚਣਕੋਏ ਤੇ ਸਿੰਬਲੀ ਦੇ ਢਾਈ ਸੌ ਮੁਸਲਮਾਨਾਂ ਦੇ ਕਤਲੇਆਮ ਦੀ ਦਾਸਤਾਨ ਸੀ। ਉਹਨੇ ਮੋਟਾ ਮੋਟਾ ਪੜ੍ਹਿਆ ਸੀ। ਨੋਟਿਸ ਤੇ ਫੋਟੋ ਚੁੱਕ ਕੇ ਮੇਰੇ ਮੋਹਰੇ ਮਾਰੇ।

"ਤੁਸੀਂ ਰਾਜਬੀਰ ਮੁਸਲਿਆਂ ਬਾਰੇ ਕਿਉਂ ਲਿਖਦੇ ਓ। ਸਾਡੀ ਕੌਮ ਦਾ ਬੇੜਾ

ਗਰਕ ਕਰਨ ਵਾਲੇ। ਜੋ ਇਨ੍ਹਾਂ ਨਾਲ ਹੋਈ ਆ ਇਹ.....।" ਉਹਨੇ ਨਫ਼ਰਤ ਨਾਲ ਮੇਰੇ ਵੱਲ ਦੇਖਿਆ ਸੀ। ਮੈਂ ਉਹਨੂੰ ਸੈਟਸਫ਼ਾਈ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਇਸ ਮਾਮਲੇ 'ਤੇ ਕੱਟੜ ਸੀ। ਮੈਂ ਸੰਤਾਲੀ ਦੀ ਵੱਢ ਟੁੱਕ ਨੂੰ ਮੌਕਾ ਮੇਲ, ਜ਼ਮੀਨ ਜਾਇਦਾਦ ਦੀ ਹਲਕ, ਧਰਮ ਤੇ ਫਿਰਕੂ ਸਿਆਸਤ ਨੂੰ ਦੋਸ਼ੀ ਸਮਝਦਾ ਸੀ ਪਰ ਉਹ ਇਸ ਸ਼ਰਮਨਾਕ ਕਾਂਡ ਨੂੰ ਜਾਇਜ਼ ਠਹਿਰਾ ਰਿਹਾ ਸੀ।

ਮੈਂ ਚਾਣਕਿਆ ਬਾਰੇ ਪਾਪਾ ਨਾਲ ਗੱਲ ਕਰਦਾ। ਉਹ ਕਚੀਚੀਆਂ ਵੱਟਦੇ। ਡਾਕਟਰ ਵਸ਼ਿਸ਼ਟੇ ਦੀ ਤੁਲਨਾ ਉਹਦੇ ਨਾਲ ਕਰਦੇ।

ਮਹੀਨੇ ਕੁ ਬਾਅਦ ਉਹਨੇ ਪਾਪਾ ਦਾ ਕੋਈ ਪੁਰਾਣਾ ਕੇਸ ਕੱਢ ਲਿਆ ਸੀ। ਫਾਈਲ ਬੰਦ ਕਰਨ ਦੇ ਉਹਨੇ ਪਾਪਾ ਤੋਂ ਵੀਹ ਹਜ਼ਾਰ ਰੁਪਏ ਲਏ ਸਨ ਪਰ ਉਨ੍ਹਾਂ ਜ਼ਿੱਦ ਰੱਖੀ ਸੀ। ਉਹਦੇ ਭਤੀਜੇ ਦੀ ਫਰਮ ਦੀ ਕੋਈ ਮੈਡੀਸਨ ਨਹੀਂ ਲੁਆਈ ਸੀ।

ਮੈਂ ਆਪਣੇ ਖੋਜ ਵਰਕ ਵਿੱਚ ਰੁੱਝਿਆ ਰਿਹਾ। ਕਈ ਦਿਨ ਔੜ ਘੁੰਮਦਾ ਰਿਹਾ। ਇਹ ਕਸਬਾ ਸਾਹਿਬਜ਼ਾਦਿਆਂ ਨੂੰ ਨੀਂਹਾਂ ਵਿੱਚ ਚਿਨਾਉਣ ਦੀ ਸਿਫਾਰਸ਼ ਕਰਨ ਵਾਲੇ ਸੁੱਚਾ ਨੰਦ ਦਾ ਏ। ਉਹਦਾ ਕਿਲਾ ਤਾਂ ਬੰਦਾ ਸਿੰਘ ਬਹਾਦਰ ਦੀ ਖਾਲਸਾ ਫ਼ੌਜ ਨੇ ਹੀ ਢਾਹ ਦਿੱਤਾ ਸੀ। ਆਨੰਦ ਪਰਿਵਾਰ ਦੀਆਂ ਯਾਦਾਂ ਸਮੇਂ ਨੇ ਮੇਟ ਦਿੱਤੀਆਂ ਸਨ। ਉਹਦਾ ਸਿਰਫ਼ ਸ਼ਿਵ ਮੰਦਰ ਦੇ ਨਾਲ ਤਲਾਅ ਬਚਿਆ ਹੈ। ਮੈਂ ਬੰਦਾ ਸਿੰਘ ਬਹਾਦਰ ਬਾਰੇ ਖੋਜ ਕਰਨੀ ਚਾਹੁੰਦਾ ਸੀ। ਹਿਆਲੇ ਭਾਈ ਸਿੱਖ ਦੇ ਗੁਰਦੁਆਰੇ ਬੱਕੜਵਾਹ ਜੈਲਾ ਮਿਲ ਪਿਆ ਸੀ। ਉਹਦੇ ਨਾਲ ਗੱਲ ਛੇੜੀ ਤਾਂ ਉਹ ਕਾਮਰੇਡਾਂ ਵਾਂਗ ਬੋਲਣ ਲੱਗ ਪਿਆ ਸੀ।

"ਮਾਰ੍ਹਾਜ, ਬੰਦਾ ਸਿੰਘ ਬਹਾਦਰ ਅਰਗਾ ਕਿਹਨੇ ਹੋ ਲੈਣਾ। ਉਸ ਬਹਾਦਰ ਯੋਧੇ ਨੇ ਤਾਂ ਜਾਗੀਰਦਾਰੀ ਦਾ ਮਲੀਆਮੇਟ ਕਰਕੇ ਰੱਖਤਾ ਸੀ। ਸਰਦਾਰ ਜਾਗੀਰਦਾਰ ਵਿੱਚੇ ਧੋਖਾ ਦੇ ਗਏ। ਬਹਾਦਰ ਸ਼ਾਹ ਦੇ ਕਹਿਣ 'ਤੇ ਉਹਦੇ ਵਿਰੁੱਧ ਤਿੰਨ ਵਾਰ ਫਤਵੇ ਜਾਰੀ ਹੋਏ। ਸਰਹਿੰਦ 'ਤੇ ਹਮਲਾ ਰੋਕਣ ਲਈ। ਖਾਲਸਾ ਫੌਜ ਬੰਦੇ ਨੂੰ ਵਿੱਚੇ ਛੱਡ ਗਈ ਪਰ ਉਹ ਬਹਾਦਰ ਯੋਧਾ ਲੜਦਾ ਰਿਹਾ।" ਜੈਲੇ ਨੇ ਮੈਨੂੰ ਹੋਰ ਵੀ ਬਹੁਤ ਕੁਝ ਦੱਸਿਆ ਸੀ। ਮੈਂ ਰਾਹੋਂ ਦਰਿਆ ਤੇ ਮਾਛੀਵਾੜੇ ਦੇ ਜੰਗਲਾਂ ਵਿੱਚ ਗੁਆਚ ਜਾਣਾ ਚਾਹੁੰਦਾ ਸੀ।

ਸ਼ਾਮ ਨੂੰ ਘਰ ਮੁੜਿਆ ਤਾਂ ਚੀਕ ਚਿਹਾੜਾ ਪਿਆ ਹੋਇਆ ਸੀ। ਡੇਜ਼ੀ ਭੁੱਬਾਂ ਮਾਰ-ਮਾਰ ਕੇ ਰੋ ਰਹੀ ਸੀ। ਮੰਮਾ ਦੇ ਵੈਣਾਂ ਨੇ ਮੇਰੇ ਕੰਨੀ ਪਾਪਾ ਦੇ ਕਤਲ ਦੀ ਖ਼ਬਰ ਪਾਈ ਸੀ। ਮੈਂ ਤਾਂ ਸੁਣ ਕੇ ਸੁੰਨ ਹੋ ਗਿਆ ਸੀ। ਮੈਨੂੰ ਸਮਝ ਨਹੀਂ ਆ ਰਹੀ ਸੀ ਕਿ ਮੈਂ ਕੀ ਕਰਾਂ। ਰੋਂਦਿਆਂ ਕੁਰਲਾਂਦਿਆਂ ਰਾਤ ਕੱਟੀ ਸੀ। ਅਗਲੇ ਦਿਨ ਉਸ ਥਾਂ ਗਿਆ ਸੀ ਜਿੱਥੇ ਪਾਪਾ ਦਾ ਕਤਲ ਹੋਇਆ ਸੀ। ਫ਼ੇ' ਪੋਸਟਮਾਰਟਮ ਤੋਂ ਲੈ ਕੇ ਸਸਕਾਰ ਕਰਨ ਤੱਕ ਚੁੱਪ ਹੀ ਰਿਹਾ ਸੀ। ਸਭ ਹੌਂਸਲਾ ਦੇ ਕੇ ਤੁਰ ਗਏ ਸਨ।

ਪਾਪਾ ਦੇ ਕਤਲ ਤੋਂ ਬਾਅਦ ਘਰ ਉਜਾੜਾ ਪੈ ਗਿਆ ਸੀ। ਘਰ ਦੀ ਹਾਲਤ ਜੇਜੋਂ ਦੇ ਖੰਡਰਾਂ ਵਰਗੀ ਹੋ ਗਈ ਸੀ। ਇਮਾਰਤਾਂ ਤਾਂ ਉੱਥੇ ਬਥੇਰੀਆਂ ਨੇ। ਬਹੁਤੇ

ਛੱਡ ਕੇ ਪਾਕਿਸਤਾਨ ਚਲੇ ਗਏ ਸੀ। ਮਾਲਕਾਂ ਤੋਂ ਬਿਨਾਂ ਕੱਲਮ 'ਕੱਲੀਆਂ ਖੜ੍ਹੀਆਂ ਇਮਾਰਤਾਂ ਤੋਂ ਡਰ ਆਉਂਦਾ ਏ। ਸਾਡੇ ਘਰ ਦਾ ਵੀ ਏਹੀ ਹਾਲ ਏ।

ਮੰਮਾ ਨੇ ਆਪ ਨੌਕਰੀ ਕਰਨ ਦਾ ਫ਼ੈਸਲਾ ਤਿਆਗ ਦਿੱਤਾ ਸੀ। ਪਾਪਾ ਵਾਲੀ ਸੀਟ ਮੇਰੇ ਲਈ ਰਾਖਵੀਂ ਹੋ ਗਈ ਸੀ। ਉਂਝ ਵੀ ਜੇ ਮੰਮਾ ਨੌਕਰੀ ਚਾਹੁੰਣ ਦਸਵੀਂ ਪਾਸ ਨੂੰ ਕਲਰਕੀ ਹੀ ਮਿਲਣੀ ਸੀ। ਡੇਜ਼ੀ ਨੂੰ ਬੇਗਾਨਾ ਧੰਨ ਕਹਿ ਕੇ ਚੁੱਪ ਕਰ ਗਏ ਸਨ। ਮੈਨੂੰ ਨੌਕਰੀ ਦੁਆਉਣ ਦਾ ਫ਼ੈਸਲਾ ਹੋਇਆ ਸੀ।

ਮੈਂ ਆਪਣਾ ਥੀਸਸ ਪੂਰਾ ਕਰਨ 'ਚ ਰੁਝ ਗਿਆ ਸੀ। ਪਾਪਾ ਦਾ ਕਤਲ ਸੁਣ ਕੇ ਚਾਣਕਿਆ ਨੇ ਕਈ ਸਾਖ਼ੀਆਂ ਸੁਣਾ ਸੁਣਾ ਮੇਰਾ ਧੀਰਜ ਬੰਨਾਇਆ ਸੀ ਪਰ ਮੇਰੀ ਖੋਜ ਦੇ ਵਿਸ਼ਾ ਵਸਤੂ 'ਤੇ ਨਫ਼ਰਤ ਜਾਰੀ ਸੀ। ਉਹਨੇ ਜੇਜੋਂ ਵਾਲੇ ਪੋਰਸ਼ਨ ਵਿੱਚੋਂ ਮੁਸਲਮਾਨਾਂ ਦੇ ਕਈ ਕਾਂਡ ਕਢਾਏ ਸਨ। ਸੂਦਾਂ, ਜੈਨੀਆਂ, ਜਸਵਾਲਾਂ, ਖੱਤਰੀਆਂ, ਸਿੱਖ ਮਿਸਲਾਂ ਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਬਾਰੇ ਜ਼ਿਆਦਾ ਲਿਖਵਾਇਆ ਸੀ। ਮਹਾਰਾਜਾ ਵੱਲੋਂ ਬਣਾਈ ਬਾਰਾਂਦਰੀ ਦਾ ਥੇਹ ਲੱਭਦਾ ਰਿਹਾ। ਮੈਂ ਕਈ ਤੱਥ ਖਾਲਸਾ ਫ਼ੌਜ ਬਾਰੇ ਕੱਢੇ ਸਨ। ਚਾਣਕਿਆ ਬੜਾ ਖੁਸ਼ ਹੋਇਆ ਸੀ।

ਚਾਰ ਕੁ ਮਹੀਨੇ ਹੋਰ ਲੱਗੇ। ਮੈਂ ਸਾਰੇ ਮਿੱਥੇ ਹੋਏ ਪਿੰਡ ਕਵਰ ਕਰ ਲਏ। ਥੀਸਸ ਨੂੰ ਅੰਤਮ ਛੂਹ ਦੇਣ ਲੱਗ ਪਿਆ ਸੀ। ਯੂਨੀਵਰਸਿਟੀ ਜਾਂਦਾ। ਆਪਣੇ ਗਾਈਡ ਦੀ ਮੱਦਦ ਲੈਂਦਾ। ਘਰ ਆਂਦਾ। ਨੋਟਿਸ ਲਿਖਣ ਵਿੱਚ ਰੁੱਝਿਆ ਰਹਿੰਦਾ।

ਖ਼ਰਚ ਨੇ ਘਰ ਦਾ ਹਾਲ ਮੁਹੰਮਦ ਤੁਗਲਕ ਦੇ ਰਾਜ ਦੇ ਖ਼ਜ਼ਾਨੇ ਵਰਗਾ ਕਰ ਦਿੱਤਾ ਸੀ। ਗਰੈਚਿਟੀ, ਲੀਵ ਇਨ ਕੇਸ਼ਮੈਂਟ ਅਤੇ ਜੀ ਪੀ ਐਫ਼ ਦਾ ਕੇਸ ਵਿਚਕਾਰ ਲਟਕ ਰਿਹਾ ਸੀ। ਸਾਨੂੰ ਆਸ ਸੀ ਮਹਿਕਮਾ ਸਭ ਕੁਝ ਦੇ ਦੇਵੇਗਾ ਪਰ ਇਸ ਤਰ੍ਹਾਂ ਹੋਇਆ ਨਹੀਂ ਸੀ। ਮੈਂ ਤੇ ਮੰਮਾ ਦਫ਼ਤਰਾਂ ਦੇ ਗੇੜੇ ਕੱਢਣ ਲੱਗੇ। ਸਾਡਾ ਹਾਲ ਤਾਂ ਰਾਜੇ ਭਰਥਰੀ ਨਾਲੋਂ ਵੀ ਮਾੜਾ ਹੋ ਗਿਆ ਸੀ। ਕਲਰਕ ਸਿੱਧੇ ਮੂੰਹ ਗੱਲ ਹੀ ਨਹੀਂ ਕਰ ਰਹੇ ਸਨ। ਡਾਕਟਰ ਯੂਨੀਅਨ ਵਾਲਿਆਂ ਨੂੰ ਲੱਭਿਆ ਤਾਂ ਉਨ੍ਹਾਂ ਕਾਗਜ਼ ਪੱਤਰ ਤਿਆਰ ਕਰਵਾ ਦਿੱਤੇ ਸਨ।

ਮੈਡੀਕਲ ਡਿਪਾਰਟਮੈਂਟ ਦਾ ਦਫ਼ਤਰ ਸਾਡੇ ਲਈ ਰਾਜ ਮਹਿਲ ਬਣ ਗਿਆ ਸੀ। ਅਕਬਰਸ਼ਾਹੀ ਇੱਟਾਂ ਦੀ ਉਸ ਇਮਾਰਤ ਤੋਂ ਦੂਰੋਂ ਹੀ ਡਰ ਆਉਂਦਾ। ਅਸੀਂ ਫਾਈਲ ਡੇਅਰੀ ਕਰਾਂਦੇ। ਮੋਹਰੋਂ ਕੋਈ ਜਵਾਬ ਨਾ ਮਿਲਦਾ। ਮੈਂ ਡਿਪਟੀ ਡਾਇਰੈਕਟਰ ਨੂੰ ਮਿਲਦਾ। ਮਹੀਨੇ ਡੇਢ ਮਹੀਨੇ ਬਾਅਦ ਅਬਜੈਕਸ਼ਨ ਲੱਗ ਕੇ ਫਾਈਲ ਵਾਪਸ ਆ ਜਾਂਦੀ। ਸ਼ੇਰੇ ਪੰਜਾਬ ਦੇ ਰਾਜ ਦੇ ਬਾਬੂ ਹੱਥ ਪੱਲੇ ਕੁਝ ਨਹੀਂ ਪਾ ਰਹੇ ਸਨ। ਮੈਂ ਚਿੜ ਗਿਆ ਸੀ। ਗੰਜੇ ਬਾਬੂ ਨੂੰ ਕੁੱਟਣ ਦਾ ਮਨ ਬਣਾ ਲਿਆ ਸੀ।

"ਦੇਖੋ, ਬਾਬੂ ਜੀ.....।"

"ਆਓ ਬਰਖੁਰਦਾਰ। ਤੁਹਾਡਾ ਕੰਮ ਤਾਂ ਹੋਏ ਨੂੰ ਮਹੀਨਾ ਹੋ ਗਿਆ। ਤੁਸੀਂ ਏ ਜੀ ਆਫਿਸ ਤੋਂ ਪਤਾ ਕਰੋ।" ਮੇਰੀਆਂ ਚੜ੍ਹੀਆਂ ਅੱਖਾਂ ਦੇਖ ਕੇ ਬਾਬੂ ਨੇ ਹਥਿਆਰ ਸੁੱਟ ਦਿੱਤੇ ਸਨ।

ਮੈਂ ਅਗਲੇ ਦਿਨ ਏ ਜੀ ਆਫਿਸ ਆਇਆ। ਇਨ੍ਹਾਂ ਫਾਈਲ ਬਾਰੇ ਸਿਰ ਫੇਰ ਦਿੱਤਾ ਸੀ। ਚੰਡੀਗੜ੍ਹ ਤੋਂ ਘਰ ਮੁੜਿਆ ਤਾਂ ਟੁੱਟਿਆ ਪਿਆ ਸੀ। ਡੇਜ਼ੀ ਨਾਲ ਕਿਸੇ ਗੱਲੋਂ ਤਕਰਾਰ ਹੋ ਗਿਆ ਸੀ। ਮੈਤੋਂ ਕੁੱਟ ਹੋ ਗਈ ਸੀ। ਬਾਅਦ ਵਿੱਚ ਸੁਰਤ ਆਈ ਤਾਂ ਪਛਤਾਇਆ ਬੜਾ ਸੀ। ਬਈ ਮਜ਼ਲੂਮਾਂ ਦੀ ਰੱਖਿਆ ਅਸਾਂ ਕਰਨੀ ਐ ਜਾਂ ਗੁੱਸਾ ਉਨ੍ਹਾਂ 'ਤੇ ਕੱਢਣਾ ਆਂ। ਹੋਰ ਨਾ ਕਿਤੇ ਗੁਲਾਬ ਕੌਰ ਬਣ ਕੇ ਗ਼ਦਰ ਮਚਾ ਦੇਵੇ।

ਤੀਜੇ ਦਿਨ ਮੈਡੀਕਲ ਡਿਪਾਰਟਮੈਂਟ ਆਫ਼ਿਸ ਪਹੁੰਚ ਗਿਆ। ਕਮਰੇ ਵਿੱਚ ਕਲਰਕ ਹੈ ਨ੍ਹੀਂ ਸੀ। ਦੁਪਹਿਰ ਤੱਕ ਬੈਠਾ ਉਡੀਕਦਾ ਰਿਹਾ। ਬੜੇ-ਬੜੇ ਪੀਲਪਾਵਿਆਂ ਵਾਲੀ ਛੱਤ ਜਾਲਿਆਂ ਨਾਲ ਭਰੀ ਪਈ ਸੀ। ਕੰਧਾਂ ਦੇ ਖੇਪੜ ਲਹੇ ਹੋਏ ਸਨ। ਲੱਗਦਾ ਸੀ ਇਮਾਰਤ ਘੱਟੋ-ਘੱਟ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਸਮੇਂ ਦੀ ਹੋਏਗੀ। ਦੁਪਹਿਰ ਤੋਂ ਬਾਅਦ ਕਲਰਕ ਦੇ ਦਰਸ਼ਨ ਹੋਏ। ਉਹ ਰਾਹ ਵਿੱਚ ਫਾਈਲ ਗੁੰਮ ਹੋਣ ਦਾ ਬਹਾਨਾ ਬਣਾ ਰਿਹਾ ਸੀ। ਮੈਂ ਉਹਦੇ ਵਿਰੁੱਧ ਜਥੇਦਾਰ ਔਰੰਗਜ਼ੇਬ ਤੋਂ ਫਤਵਾ ਜਾਰੀ ਕਰਾਉਣ ਦੀ ਧਮਕੀ ਦਿੱਤੀ ਤਾਂ ਉਹਨੇ ਈਨ ਮੰਨ ਲਈ ਸੀ ਅਤੇ ਮੈਨੂੰ ਦੁਬਾਰਾ ਫਾਈਲ ਬਣਾਉਣ ਲਈ ਮਨਾ ਲਿਆ ਸੀ। ਮੈਂ ਗਾਂਧੀ ਟੋਪੀ ਵਾਲੇ ਬਾਬੂ ਦੀਆਂ ਲੂੰਬੜ ਚਾਲਾਂ ਵਿੱਚ ਆ ਗਿਆ ਸੀ। ਜਲਦੀ-ਜਲਦੀ ਫਾਈਲ ਕੰਪਲੀਟ ਕੀਤੀ ਪਰ ਫ਼ਾਈਲ ਫ਼ੇ' ਖੜ੍ਹ ਗਈ ਸੀ।

"ਕਾਕਾ, ਕੰਮ ਇਦਾਂ ਨੀਂ ਹੁੰਦੇ। ਸਾਹਿਬ ਪੈਸੇ ਲਏ ਬਿਨਾਂ ਕੰਮ ਨ੍ਹੀਂ ਕਰਦੇ। ਇਸ ਹੱਥ ਦਿਓ, ਉਸ ਹੱਥ ਲਓ।" ਦਾੜ੍ਹੀ ਪੁੱਟਣ ਵਾਲੇ ਕਲਰਕ ਨੇ ਮੇਰੇ ਕੰਨ ਵਿੱਚ ਸਮਝਾਇਆ ਸੀ। ਉਹਦੀਆਂ ਅੱਖਾਂ ਸ਼ਕੁਨੀ ਮਾਮੇ ਦੀਆਂ ਅੱਖਾਂ ਵਾਲੇ ਐਂਗਲ 'ਤੇ ਟਿਕੀਆਂ ਹੋਈਆਂ ਸਨ।

ਪਰ ਮੈਂ ਕਿਸੇ ਨੂੰ ਆਨਾ ਨ੍ਹੀਂ ਦਿੱਤਾ। ਦਫ਼ਤਰ ਜਾਂਦਾ, ਪਤਾ ਕਰਦਾ, ਘਰ ਮੁੜ ਆਉਂਦਾ। ਇੱਕ ਦਿਨ ਯੂਨੀਅਨ ਵਾਲਿਆਂ ਦੇ ਕਹਿਣ 'ਤੇ ਡਾਇਰੈਕਟਰ ਵਸ਼ਿਸ਼ਟ ਦੇ ਪੇਸ਼ ਹੋ ਗਿਆ ਸੀ। ਕੌਰਵਾਂ ਵਰਗੇ ਸਿਰ ਵਾਲੇ ਡਾਕਟਰ ਵਸ਼ਿਸ਼ਟੇ ਨੂੰ ਦੇਖਕੇ ਮੈਂ ਅੱਗ ਬਬੂਲਾ ਹੋ ਗਿਆ ਸੀ। ਪਰ ਜਲਦੀ ਸੰਭਲ ਗਿਆ ਸੀ।

"ਸਰ, ਮੈਂ ਆਪਣੇ ਪਿਤਾ ਜੀ ਦੇ ਥਕਾਏ ਤੇ ਪੈਨਸ਼ਨ ਸੰਬੰਧੀ ਆਇਆਂ। ਤੁਹਾਡੇ ਆਫਿਸ ਦੇ ਕਲਰਕ ਸਾਲ ਤੋਂ ਪ੍ਰੇਸ਼ਾਨ ਕਰ ਰਹੇ ਨੇ।" ਡਾਇਰੈਕਟਰ ਨੇ ਐਨਕ ਨੂੰ ਠੀਕ ਕੀਤਾ। ਫ਼ੇ' ਬਾਪੂ ਗਾਂਧੀ ਦੇ ਤਿੰਨ ਬਾਂਦਰਾਂ ਵਰਗਾ ਮੂੰਹ ਬਣਾ ਕੇ ਬਹਿ ਗਿਆ।

"ਸਰ, ਮੇਰੇ ਪਿਤਾ ਜੀ ਡਾਕਟਰ ਸਨ। ਉਨ੍ਹਾਂ ਦਾ ਮਰਡਰ ਹੋ ਗਿਆ ਸੀ।" ਮੈਂ ਪਾਪਾ ਦੇ ਕਤਲ ਵੱਲ ਇਸ਼ਾਰਾ ਕੀਤਾ ਸੀ।

"ਕਿਹੜਾ ਡਾਕਟਰ ਮਰ ਗਿਆ?" ਵਸ਼ਿਸ਼ਟਾ ਬੜੇ ਹੰਕਾਰ ਵਿਚ ਬੋਲਿਆ ਸੀ। ਪਰ ਮੇਰੇ ਅੰਦਰ ਬਾਰੂਦ ਫਟਣ ਵਰਗਾ ਕੁਝ ਹੋਇਆ ਸੀ। ਕੋਲ ਖੜ੍ਹੇ ਕਲਰਕ ਨੇ ਉਹਦੇ ਕੰਨ ਵਿੱਚ ਪਾਪਾ ਬਾਰੇ ਸਮਝਾ ਦਿੱਤਾ ਸੀ। ਫ਼ੇਰ ਉਹ ਇੱਧਰ ਉੱਧਰ ਦੀਆਂ ਮਾਰਨ ਲੱਗ ਪਿਆ ਸੀ। ਮੈਂ ਪਾਪਾ ਵਾਲੇ ਸਟਾਈਲ ਵਿੱਚ ਬਹਿਸਣ ਲੱਗ ਪਿਆ

ਸੀ। ਉਹ ਝੱਟ ਤਾੜ ਗਿਆ ਸੀ। ਉਸੇ ਵੇਲੇ ਹੈਡ ਕਲਰਕ ਨੂੰ ਬੁਲਾਇਆ ਸੀ।

"ਹਜ਼ੂਰਾ ਸਿੰਘ, ਇਨ੍ਹਾਂ ਦਾ ਪੈਨਸ਼ਨ ਦਾ ਕੰਮ ਜੇ ਇੱਕ ਵੀਕ ਵਿੱਚ ਨਾ ਹੋਇਆ ਤਾਂ ਮੈਂ ਲੀਗਲੀ ਐਕਸ਼ਨ ਲਵਾਂਗਾ।"

ਮੈਂ ਆਫਿਸ ਵਿੱਚੋਂ ਬਾਹਰ ਆਇਆ ਤਾਂ ਕਲਰਕਾਂ ਨੇ ਮੈਨੂੰ ਘੇਰ ਲਿਆ ਸੀ। ਹਜ਼ੂਰਾ ਧਮਕੀਆਂ ਦੇਈ ਜਾਵੇ। ਬਾਕੀ ਕਲਰਕ ਪਤਿਆਈ ਜਾਣ। ਸੁੱਕਿਆ ਜਿਹਾ ਪਵਨ ਬਦਮਾਸ਼ ਬਣ ਗਿਆ ਸੀ।

ਹਫ਼ਤੇ ਬਾਅਦ ਉਨ੍ਹਾਂ ਨੂੰ ਮਿਲਿਆ ਤਾਂ ਫਾਈਲ ਇਨਕੰਪਲੀਟ ਸ਼ੋਅ ਕਰ ਦਿੱਤੀ ਸੀ।

"ਬਰਖੁਰਦਾਰ, ਨਾਲ ਡੈੱਥ ਸਰਟੀਫਿਕੇਟ ਲਾਓ।" ਹਜ਼ੂਰਾ ਸਿੰਘ ਰੋਹਬ ਨਾਲ ਬੋਲਿਆ ਸੀ। ਉਹ ਰੂਸ ਦੇ ਜ਼ਾਰਾਂ ਵਾਂਗ ਮਿੰਟ ਕੁ ਬਾਅਦ ਆਪਣੇ ਢਿੱਡ 'ਤੇ ਹੱਥ ਫੇਰਦਾ ਸੀ।

"ਤੁਹਾਡੇ ਮਹਿਕਮੇ ਦਾ ਮੁਲਾਜ਼ਮ ਸੀ। ਤੁਹਾਡੇ ਕੋਲ ਡੈੱਥ ਹੋਈ ਆ।" ਮੈਂ ਕੰਮ ਜਲਦੀ ਨਬੇੜਨਾ ਚਾਹੁੰਦਾ ਸੀ।

"ਵਾਧੂ ਗੱਲ ਨ੍ਹੀ। ਜੋ ਕਿਹਾ। ਉਹ ਕਰੋ।" ਹਜ਼ੂਰੇ ਨੇ ਜ਼ੋਰ ਨਾਲ ਫ਼ਾਈਲ ਮੇਜ਼ 'ਤੇ ਮਾਰੀ ਸੀ।

ਡੈੱਥ ਸਰਟੀਫਿਕੇਟ ਬਣਦਿਆਂ ਦੇਰ ਲੱਗ ਗਈ ਸੀ। ਸਰਟੀਫਿਕੇਟ ਬਣਾ ਕੇ ਦਿੱਤਾ ਪਰ ਫਾਈਲ 'ਤੇ ਮਿੱਟੀ ਹੋਰ ਜੰਮ ਗਈ ਸੀ। ਮੈਂ ਤੇ ਮੰਮਾ ਚੀਫ਼ ਹੈਲਥ ਸੈਕਟਰੀ ਕੋਲ ਜਾ ਪੇਸ਼ ਹੋਏ। ਉਹਨੇ ਜੂਨੀਅਰ ਅਫ਼ਸਰ ਨੂੰ ਕੇਸ ਅਟੈਂਡ ਕਰਨ ਨੂੰ ਕਹਿ ਦਿੱਤਾ ਸੀ। ਫੇਰ ਮੇਰੇ ਚੱਕਰ ਉਹਦੇ ਦੁਆਲੇ ਲੱਗਣੇ ਸ਼ੁਰੂ ਹੋ ਗਏ ਸਨ। ਉਹ ਵੀ ਵਸ਼ਿਸ਼ਟੇ ਦੀ ਹਮਾਇਤ ਕਰ ਰਿਹਾ ਸੀ।

"ਮਿਸਟਰ ਰਾਜਬੀਰ, ਤੇਰੇ ਫਾਦਰ 'ਤੇ ਤਾਂ ਘਪਲਿਆਂ ਦੇ ਕੇਸ ਚੱਲ ਰਹੇ ਨੇ।" ਉਹ ਰਾਜਾ ਪ੍ਰਿਥੀ ਚੰਦ ਦੇ ਡਰਾਮੇ ਵਿੱਚ ਸ਼ੇਰ ਖਾਂ ਬਣਨ ਵਾਲੇ ਪਾਤਰ ਵਾਂਗ ਡਾਇਆਲੋਗ ਬੋਲ ਰਿਹਾ ਸੀ।

"ਜਿਹੜਾ ਮਰ ਗਿਆ, ਸਰ। ਉਹਤੇ ਕਾਹਦਾ ਕੇਸ?....ਹਾਂ, ਇੱਕ ਕੇਸ ਹੈ ਜਿਹੜਾ ਪਾਇਆ ਜਾ ਸਕਦਾ ਹੈ। ਉਨ੍ਹਾਂ ਡਾਇਰੈਕਟਰ ਵਸ਼ਿਸ਼ਟ ਨੂੰ ਵੀਹ ਹਜ਼ਾਰ ਰੁਪਈਆ ਵੱਢੀ ਦਾ ਦਿੱਤਾ ਸੀ।" ਸ਼ੇਰ ਖਾਂ ਨੇ ਰਾਣੀ ਕੌਲਾਂ ਅੱਗੇ ਈਨ ਮੰਨਣ ਵਾਂਗ ਚੁੱਪ ਧਾਰ ਲਈ ਸੀ ਪਰ ਇਹ ਗੱਲ ਡਾਇਰੈਕਟਰ ਦੇ ਦਫ਼ਤਰ ਵਿੱਚ ਫੈਲ ਗਈ ਸੀ।

ਦਫ਼ਤਰ ਗਿਆ ਤਾਂ ਮੈਨੂੰ ਕਲਰਕ ਕੁੱਟਣ ਨੂੰ ਫਿਰਨ। ਬਹੁਤਾ ਔਖਾ ਰੂਸੀ ਜ਼ਾਰ ਦਾ ਬਹਿਰੂਪੀਆ ਸੀ ਹਜ਼ੂਰਾ...। ਬਦਮਾਸ਼ੀ ਭਬਕੀਆਂ ਮਾਰ ਰਿਹਾ ਸੀ। ਡਾਇਰੈਕਟਰ ਡਰ ਗਿਆ ਲੱਗਾ। ਉਹਨੇ ਆਪ ਲੈਟਰ ਤਿਆਰ ਕਰਕੇ ਮੈਨੂੰ ਦਿੱਤੀ।

ਮੈਂ ਲੈਟਰ ਲੈ ਕੇ ਰਜਿਸਟਰਾਰ ਨੂੰ ਮਿਲਿਆ। ਜੀ ਪੀ ਐਫ਼ ਤਾਂ ਪੰਦਰ੍ਹਾਂ ਕੁ ਦਿਨਾਂ ਵਿੱਚ ਮਿਲ ਗਿਆ ਸੀ। ਡਾਇਰੈਕਟਰ 'ਤੇ ਹੋਰ ਦਬਾਅ ਵਧਿਆ ਤਾਂ ਤੀਹ ਹਜ਼ਾਰ ਦੀ ਐਕਸਰੇਸ਼ੀਆ ਗਰਾਂਟ ਵੀ ਮਿਲ ਗਈ ਸੀ। ਲੋਕਾਂ ਦਾ ਲੈਣ ਦੇਣ ਹੋ

ਗਿਆ ਸੀ।

ਫਾਈਲ ਤਾਂ ਏ ਜੀ ਦਫ਼ਤਰ ਪਹੁੰਚ ਗਈ ਸੀ। ਇਸ ਦਫ਼ਤਰ ਦੀ ਤਾਂ ਮਹਿਕਮੇ ਦੇ ਦਫ਼ਤਰ ਨਾਲੋਂ ਵੀ ਹਾਲਤ ਮਾੜੀ ਸੀ। ਸਾਰੇ ਆਪਣੇ ਆਪ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਦਰਬਾਰੀ ਸਮਝਦੇ ਸਨ। ਮੈਂ ਦਫ਼ਤਰ ਜਾਂਦਾ। ਐਂਟਰੀ ਬੰਦ ਹੁੰਦੀ। ਰਿਸੈਪਸ਼ਨ 'ਤੇ ਹੀ ਸ਼ਿਕਾਇਤ ਲਿਖਣ ਲਈ ਕਹਿੰਦੇ। ਹਫ਼ਤੇ ਵਿੱਚ ਜਵਾਬ ਘਰ ਪੁੱਜਦਾ ਕਰਨ ਦਾ ਵਾਅਦਾ ਕਰਦੇ ਪਰ ਕੋਈ ਜਵਾਬ ਨਾ ਆਂਦਾ। ਇੱਕ ਵਾਰੀ ਇੱਕ ਬਾਬੂ ਤੱਕ ਪਹੁੰਚਣ ਵਿੱਚ ਸਫ਼ਲ ਹੋ ਗਿਆ ਸੀ।

"ਮਿਸਿਜ਼ ਅਵਤਾਰ ਕੌਰ ਦਾ ਲੀਗਲ ਵੈਡਿੰਗ ਸਰਟੀਫਿਕੇਟ ਨਾਲ ਲਗਾਓ।" ਉਹਨੇ ਅਬਜੈਕਸ਼ਨ ਲਾ ਕੇ ਮੈਨੂੰ ਨਵੀਂ ਪ੍ਰੇਸ਼ਾਨੀ ਵਿੱਚ ਪਾ ਦਿੱਤਾ ਸੀ। ਮੈਂ ਉਸ ਨਾਲ ਲੜ ਪਿਆ। ਜਦੋਂ ਗੱਲ ਵਧਣ ਲੱਗੀ। ਮੈਨੂੰ ਉਨ੍ਹਾਂ ਦਫ਼ਤਰਾਂ 'ਚੋਂ ਬਾਹਰ ਕੱਢ ਦਿੱਤਾ ਸੀ।

ਏ ਜੀ ਦਫ਼ਤਰ ਤੋਂ ਸਿੱਧਾ ਯੂਨੀਵਰਸਿਟੀ ਚਲੇ ਗਿਆ ਸੀ। ਚਾਣਕਿਆ ਕੋਲ ਮੇਰਾ ਥੀਸਸ ਪਿਆ ਸੀ। ਉਹਨੂੰ ਮਿਲਿਆ ਤਾਂ ਉਹ ਹੋਰ ਪਿੰਡਾਂ 'ਤੇ ਖੋਜ ਕਰਨ ਲਈ ਜ਼ੋਰ ਪਾ ਰਿਹਾ ਸੀ। ਮੁਸਲਮਾਨਾਂ ਦੇ ਪਿੰਡਾਂ ਨੂੰ ਉਹਨੇ ਰੱਦ ਕਰ ਦਿੱਤਾ ਸੀ। ਮੈਂ ਜਿਹੜੇ ਪਿੰਡ ਚੁਣੇ ਸਨ। ਉਨ੍ਹਾਂ ਵਿੱਚੋਂ ਪਝੱਤਰ ਪ੍ਰਤੀਸ਼ਤ ਉਨ੍ਹਾਂ ਦੇ ਸਨ। ਮੇਰੀ ਸਮੱਸਿਆ ਸੀ ਹੋਰ ਤਿੰਨ-ਚਾਰ ਸਾਲ ਕਿਵੇਂ ਲਾਵਾਂ? ਨੌਕਰੀ ਮੇਰੇ ਲਈ ਜ਼ਰੂਰੀ ਸੀ। ਨਾਲੇ ਅਜਿਹਾ ਕਿਹੜਾ ਪਿੰਡ ਆ ਜਿੱਥੇ ਮੁਸਲਿਮ ਕਲਚਰ ਨਾ ਹੋਵੇ। ਉਨ੍ਹਾਂ ਨੂੰ ਕਿੱਥੋਂ ਕਿੱਥੋਂ ਕੱਢ ਦਿਆਂਗੇ। ਉਨ੍ਹਾਂ ਤੇ ਸਾਡੇ ਵਿੱਚ ਫ਼ਰਕ ਵੀ ਕੀ ਆ?

ਬੰਦਾ ਸਿੰਘ ਬਹਾਦਰ ਵਾਲੇ ਪੋਰਸ਼ਨ 'ਤੇ ਚਾਣਕਿਆ ਔਖਾ ਹੋ ਪਿਆ ਸੀ। ਉਹ ਸਾਖੀਆਂ ਜਿਹੀਆਂ ਸੁਣਾਈ ਜਾਵੇ ਪਰ ਮੈਂ ਘੇਰ ਲਿਆ ਸੀ। ਮੇਰੀਆਂ ਅੱਖਾਂ ਸਾਹਮਣੇ ਮਰ ਰਹੀ ਜਾਗੀਰਦਾਰੀ ਸੀ। ਜਾਰੀ ਹੁੰਦੇ ਫਤਵੇ ਸਨ ਜਾਂ ਉਜਾੜਪੜ ਤੇ ਔੜ ਵਿੱਚ ਸ਼ਹੀਦ ਹੁੰਦੇ ਸਿੰਘ ਸਨ। ਮੈਂ ਉਹਨੂੰ ਪੰਜ-ਸੱਤ ਸਵਾਲ ਪੁੱਛੇ ਤਾਂ ਘਬਰਾ ਗਿਆ ਸੀ। ਮੈਨੂੰ ਚਾਣਕਿਆ ਦੀ ਸ਼ਕਲ ਕਿਸੇ ਮਸੰਦ ਵਿੱਚ ਬਦਲਦੀ ਲੱਗੀ। ਮੇਰੇ ਸਾਹਮਣੇ ਉੱਬਲਦੇ ਤੇਲ ਦੇ ਕੜਾਹੇ ਸਨ। ਮੈਂ ਉਹ ਨੂੰ ਢਾਹ ਲਿਆ ਸੀ। ਦੋ ਹੋਰ ਪ੍ਰੋਫੈਸਰ ਛੁਡਾਉਣ ਆਏ। ਉਹ ਵੀ ਮੈਤੋਂ ਕੁੱਟ ਹੋ ਗਏ। ਮੈਂ ਕੁਰਸੀਆਂ ਛੱਡ-ਛੱਡ ਕੇ ਮਾਰਨ ਲੱਗ ਪਿਆ ਸੀ। ਸਟੂਡੈਂਟਸ ਨੇ ਮੈਨੂੰ ਕਾਬੂ ਕੀਤਾ ਸੀ।

ਮੈਨੂੰ ਯੂਨੀਵਰਸਿਟੀ 'ਚੋਂ ਮੁਅੱਤਲ ਕਰ ਦਿੱਤਾ ਗਿਆ।

ਘਰ ਬੈਠਾ ਰਹਿੰਦਾ ਹਾਂ। ਜਾਂ ਸੰਤਾਲੀ ਦੇ ਦੰਗਿਆਂ ਵੇਲੇ ਗੁੰਮ ਗਈਆਂ ਧੀਆਂ ਦੀ ਖੋਜ ਕਰਦਾ ਰਹਿੰਦਾ ਆਂ। ਹੁਣ ਤੇ ਵਿਚਾਰੀਆਂ ਦੋਹਤਿਆਂ ਪੋਤਿਆਂ ਵਾਲੀਆਂ ਬਣੀਆਂ ਬੈਠੀਆਂ ਨੇ। ਮੇਰੇ ਸਿਗਰਟਾਂ ਪੀਣ ਤੇ ਮੰਮਾ ਨੂੰ ਇਤਰਾਜ਼ ਏ ਪਰ ਮੈਂ ਘਰ ਬੈਠ ਕੇ ਹੋਰ ਕਰਾਂ ਵੀ ਕੀ? ਇੱਥੇ ਕਿਹੜਾ ਨੇੜੇ ਅਜੰਤਾ ਅਲੋਰਾ ਦੀਆਂ ਗੁਫਾਵਾਂ ਨੇ। ਜਿਨ੍ਹਾਂ ਵਿੱਚ ਬੰਦਾ ਜਾ ਵੜੇ। ਘਰ ਡੇਜ਼ੀ ਜਾਂ ਮੰਮਾ ਨਾਲ ਲੜਾਈ ਹੋ ਜਾਂਦੀ ਆ। ਏ ਜੀ ਦਫ਼ਤਰ ਗੇੜਾ ਜ਼ਰੂਰ ਮਾਰਦਾ ਹਾਂ। ਇੱਕ ਦਿਨ ਮੈਨੂੰ ਇੱਕ ਕਲਰਕ ਨੇ

ਕੇਸ ਕਰਨ ਦੀ ਸਲਾਹ ਦਿੱਤੀ।

"ਦੇਖ ਮਿੱਤਰ ਪਿਆਰੇ। ਜੇ ਰੁਪਈਏ ਲੈਣੇ ਆ। ਕਿਸੇ ਬਾਬੂ ਨਾਲ ਹਿੱਸਾ ਪੱਤੀ ਕਰ ਲੈ। ਮਿਲ ਜਾਣਗੇ।" ਮੈਂ ਉਹਦੇ ਨਾਲ ਇਸ ਮਾਮਲੇ ਤੇ ਸੰਧੀ ਕਰਨ ਲਈ ਤਿਆਰ ਨਹੀਂ ਸੀ।

"ਜੇ ਏਦਾਂ ਨੀਂ ਲੈਣੇ ਤਾਂ ਭਾਈ....ਕੇਸ ਕਰਦੇ। ਅੱਜ ਕੱਲ੍ਹ ਸਭ ਕੰਮ ਅਦਾਲਤਾਂ ਦੇ ਹੁਕਮਾਂ ਨਾਲ ਹੁੰਦੇ ਨੇ। ਸਭ ਸਰਕਾਰੀ ਤੰਤਰ ਫ਼ੇਲ੍ਹ ਹੋ ਗਿਆ ਹੈ।" ਫੇਰ ਉਹਨੇ ਨਿਰਾਸ਼ ਆਗੂਆਂ ਵਾਲਾ ਰੂਪ ਧਾਰਨ ਕਰ ਲਿਅ ਸੀ।

ਅਸੀਂ ਅਦਾਲਤ ਹਮਲਾ ਬੋਲ ਦਿੱਤਾ। ਕੇਸ ਤਾਂ ਲੱਗ ਗਿਆ ਸੀ। ਚਾਰ ਮਹੀਨੇ ਬਾਅਦ ਤਰੀਕ ਪੈਂਦੀ ਹੈ। ਪਾਧਾ ਸੰਮਨ ਲੈ ਕੇ ਜਾਂਦਾ ਹੈ। ਅਧਿਕਾਰੀ ਛੁੱਟੀ 'ਤੇ ਹੁੰਦੇ ਨੇ ਜਾਂ ਆਨ ਡਿਊਟੀ ਬਾਹਰ ਗਏ ਹੁੰਦੇ ਨੇ। ਦੁਬਾਰਾ ਅਗਲੀ ਤਰੀਕ ਪੈ ਜਾਂਦੀ ਹੈ।

ਢਾਈ ਸਾਲ ਹੋ ਗਏ ਨੇ ਤਰੀਕਾਂ ਪੈਂਦੀਆਂ ਨੂੰ। ਕੇਸ ਦਾ ਕੁਝ ਨ੍ਹੀਂ ਬਣਿਆ। ਤਰੀਕ 'ਤੇ ਜਾਂਦਾ ਹਾਂ ਜਾਂ ਆਲੇ ਦੁਆਲੇ ਫਿਰਦਾ ਰਹਿੰਦਾ ਹਾਂ। ਮੇਰੀ ਹਾਲਤ ਕਦੇ ਰਾਜਾ ਭਰਥਰੀ ਵਰਗੀ ਹੋ ਜਾਂਦੀ ਹੈ। ਕਦੇ ਮੈਂ ਜੰਗ ਦਾ ਸਿਪਾਹੀ ਬਣ ਜਾਂਦਾ ਹਾਂ। ਮੰਮੀ ਮੈਤੋਂ ਚਿੰਤੁਤ ਨੇ। ਚੌਥ ਤਾਂ ਜੀਜਾ ਬਾਈ ਬਣ ਗਏ ਸਨ ਪਰ ਮੈਂ ਆਪਣੇ ਆਪ ਨੂੰ ਚਿਤੌੜ 'ਤੇ ਹਮਲਾ ਕਰਨ ਵਾਲਾ ਸ਼ਿਵਾ ਜੀ ਮਰਾਠਾ ਨਹੀਂ ਸਮਝਿਆ ਸੀ।

"ਤੂੰ ਮੇਰਾ ਬੀਬਾ ਪੁੱਤ ਏਂ। ਆਜਾ ਮੇਰੇ ਰਾਜਾ।" ਮੰਮਾ ਮੇਰੇ ਨਾਲ ਲਾਡੀ ਕਰਨ ਲੱਗ ਪਏ ਸੀ। ਮੈਨੂੰ ਚੰਗਾ ਨ੍ਹੀਂ ਲੱਗਾ ਸੀ। ਮੈਂ ਮੰਮਾ ਦਾ ਹੱਥ ਪਰ੍ਹੇ ਕਰ ਦਿੱਤਾ ਸੀ।

"ਤੂੰ ਪੁੱਤ ਚਿੜਚਿੜਾ ਕਿਉਂ ਹੋਈ ਜਾਨ੍ਹਾਂ। ਤੈਨੂੰ ਆਪਣੇ ਆਪ ਦਾ ਵੀ ਪਤਾ ਨ੍ਹੀਂ ਰਹਿੰਦਾ। ਕਦੀ ਗਾਲ੍ਹਾਂ ਕੱਢਣ ਲੱਗ ਪੈਨਾ।"

"ਮੰਮਾ, ਹੁਣ ਭਾਅ ਜੀ ਪਾਪਾ ਵਾਂਗ ਸਿਗਰਟਾਂ ਬਹੁਤ ਫੂਕਦੇ ਨੇ।" ਡੇਜ਼ੀ ਵੀ ਮੈਨੂੰ ਪਾਗਲ ਘੋਸ਼ਿਤ ਕਰਨਾ ਚਾਹੁੰਦੀ ਸੀ। ਇਨ੍ਹਾਂ ਨਾਲੋਂ ਤਾਂ ਔਰੰਗਜ਼ੇਬ ਦੇ ਵਿਰੋਧੀ ਚੰਗੇ ਨੇ ਜਿਹੜੇ ਮੈਨੂੰ ਇਨਕਲਾਬ ਕਰਨ ਲਈ ਪ੍ਰੇਰਦੇ ਰਹਿੰਦੇ ਨੇ।

ਮੇਰੇ ਤੋਂ ਗੱਲਾਂ ਹੁੰਦੀਆਂ ਹੁੰਦੀਆਂ ਕੇਸ ਦੀਆਂ ਚੱਲ ਪਈਆਂ ਸਨ। ਅਜੇ ਤੱਕ ਇੱਕ ਵੀ ਪੇਸ਼ੀ ਨਹੀਂ ਹੋਈ। ਹਾਈਕੋਰਟ ਨੂੰ ਤਾਂ ਮੈਂ ਬੇਦਾਵਾ ਲਿਖ ਦਿੱਤਾ ਹੈ। ਮਹੀਨਾ ਹੋ ਗਿਆ, ਮੈਂ ਵਕੀਲ ਤੱਕ ਨੂੰ ਨਹੀਂ ਮਿਲਿਆ।

ਪਿਛਲੇ ਦੋ ਹਫ਼ਤਿਆਂ ਤੋਂ ਲਗਾਤਾਰ ਏ ਜੀ ਦਫ਼ਤਰ ਆਉਂਦਾ ਹਾਂ ਤੇ ਸ਼ਾਮ ਨੂੰ ਮੁੜ ਜਾਂਦਾ ਹਾਂ। ਘਰ ਵਿੱਚ ਇੱਕ ਵੀ ਪੈਸਾ ਨਹੀਂ ਹੈ। ਡੇਜ਼ੀ ਕਾਲਜ ਜਾਣ ਵੇਲੇ ਕਲੇਸ਼ ਕਰਦੀ ਹੈ। ਮਾੜੀ-ਮਾੜੀ ਗੱਲ 'ਤੇ ਪੰਜਾਬ ਮਸਲਾ ਬਣਾ ਲੈਂਦੀ ਹੈ। ਹੁਣ ਤਾਂ ਉਧਾਰ ਦੇਣ ਵਾਲੇ ਵੀ ਰਾਹ ਛੱਡ ਜਾਂਦੇ ਨੇ। ਕੱਲ੍ਹ ਗੁਆਂਢਣ ਭੈਣ ਗੋਗਾ ਦਾ ਮਿੰਨਤਾ ਤਰਲਾ ਕਰਕੇ ਦਸ ਹਜ਼ਾਰ ਰੁਪਏ ਲਏ ਸੀ।

ਸਵੇਰੇ ਸਵੱਖਤੇ ਈ ਘਰੋਂ ਤੁਰ ਪਿਆ ਸੀ। ਦਫ਼ਤਰ ਖੁੱਲ੍ਹਣ ਤੋਂ ਪਹਿਲਾਂ ਪਹੁੰਚ ਗਿਆ ਸੀ। ਦਸ ਵਜੇ ਤੋਂ ਬਾਅਦ ਰਿਸੈਪਸ਼ਨ ਵਾਲੀ ਜਗ੍ਹਾ ਮੈਡਮ ਆ ਬੈਠੀ ਸੀ।

ਹੋਰ ਵੀ ਬਥੇਰੇ ਲੋਕ ਸਨ। ਉਹ ਸ਼ਿਕਾਇਤ ਲਿਖਦੇ ਤੇ ਮੁੜ ਜਾਂਦੇ। ਮੈਂ ਮੈਡਮ ਨਾਲ ਲੜੀ ਜਾ ਰਿਹਾ ਸੀ। ਉਹ ਵਿਚਾਰੀ ਮੇਰੇ ਤੋਂ ਦੁਖੀ ਹੋ ਗਈ ਸੀ।

"ਦੇਖ, ਬਹੁਤਾ ਔਖਾ ਨਾ ਹੋ। ਅਸੀਂ ਵੀ ਤੇਰੇ ਵਰਗੇ ਆਂ। ਅਫ਼ਸਰਾਂ ਨਾਲ ਜਾ ਕੇ ਲੜ। ਮੇਰੇ ਨਾਲ ਕਿਉਂ ਲੜਦਾਂ।"

ਮੈਡਮ ਨੇ ਮੈਨੂੰ ਜੂਨੀਅਰ ਅਫ਼ਸਰ ਕੋਲ ਭੇਜ ਦਿੱਤਾ ਸੀ। ਉਹਨੇ ਮੇਰੀ ਗੱਲ ਬੜੇ ਧਿਆਨ ਨਾਲ ਸੁਣੀ। ਫ਼ੇ' ਮੁਸਕਰਾਇਆ।

"ਬਾਹਰ ਮੈਡਮ ਬੈਠੇ ਨੇ। ਤੁਸੀਂ ਆਪਣੀ ਸ਼ਿਕਾਇਤ ਉਨ੍ਹਾਂ ਨੂੰ ਲਿਖਤੀ ਰੂਪ ਵਿੱਚ ਦਿਓ। ਅਸੀਂ ਜਵਾਬ ਦੇਵਾਂਗੇ। ਵਿਦ ਇਨ ਵੀਕ।" ਉਹ ਪੇਪਰ ਵੇਟ ਘੁਮਾਉਂਦਾ ਹੋਰ ਮੁਸਕਾਇਆ ਸੀ।

"ਹੁਣੇ ਕਿਉਂ ਨੀਂ ਜਵਾਬ ਦਿੰਦੇ।" ਮੈਨੂੰ ਗੁੱਸਾ ਆ ਗਿਆ ਸੀ।

"ਆਫ਼ਿਸ ਨੂੰ ਹੋਰ ਬਥੇਰੇ ਕੰਮ ਹੁੰਦੇ ਨੇ। ਤੁਹਾਡੇ ਮਾੜੇ ਜਿਹੇ ਕੰਮ ਨੂੰ ਲੈ ਕੇ....।" ਉਹ ਦੱਬਵੀਂ ਆਵਾਜ਼ ਵਿੱਚ ਬੋਲਿਆ ਸੀ। ਮੇਰੇ ਤਾਂ ਅੱਗ ਲੱਗ ਗਈ ਸੀ।

"ਤੂੰ.....ਫ਼ੇਰ ਅਬਜੈਕਸ਼ਨ ਲਾਏਂਗਾ। ਮੈਨੂੰ ਘੁਮਾਏਂਗਾ। ਤੇਰੇ ਝੋਲੀ ਚੁੱਕ ਰੁਪਈਏ ਮੰਗਣਗੇ। ਆਹ ਫੜ ਤੇ ਹੁਣੇ ਕੰਮ ਕਰ।" ਮੈਂ ਦਸ ਹਜ਼ਾਰ ਦੀ ਥੱਦੀ ਉਹਦੇ ਮੂੰਹ 'ਤੇ ਮਾਰੀ ਸੀ।

"ਜ਼ਰਾ ਤਮੀਜ਼ ਨਾਲ ਗੱਲ ਕਰ" ਉਹ ਕੰਬ ਰਿਹਾ ਸੀ। ਮੇਰੇ ਵਿੱਚ ਰਾਜਾ ਸਿਕੰਦਰ ਦੀ ਆਤਮਾ ਆ ਵੜੀ ਸੀ।

"ਮੈਂ ਹੁਣ ਤੇਨਾ ਬਦਤਮੀਜ਼ੀ ਕਰਨ ਲੱਗਾ। ਤੂੰ ਪੁਲਸ ਨੂੰ ਫ਼ੋਨ ਕਰ।" ਮੈਂ ਉਹਦੀ ਕਮੀਜ਼ ਦਾ ਕਾਲਰ ਫ਼ੜ ਲਿਆ ਸੀ। ਚਾਰ ਪੰਜ ਥੱਪੜ ਲਗਾਤਾਰ ਮਾਰ ਹੋ ਗਏ। ਉਹਦੀ ਐਨਕ ਕਿਤੇ ਖਿਲਰੀ ਫ਼ਿਰੇ। ਉਹਤੋਂ ਬੋਲਿਆ ਵੀ ਨ੍ਹੀਂ ਜਾਂਦਾ ਸੀ। ਉਹਦਾ ਹਾਲ ਰਾਜੇ ਅੰਭੀ ਵਾਲਾ ਸੀ।

"ਤੂੰ... ਸਾਲਿਆ, ਮੈਨੂੰ ਮਾਰ। ਬੁਲਾ ਪੁਲਿਸ ਨੂੰ। ਮੈਂ ਜੇਲ੍ਹ ਜਾਣਾ ਚਾਹੁੰਨਾ।" ਮੈਂ ਉਹਦੇ ਘਸੁੰਨ ਫੇਰਨ ਲੱਗ ਪਿਆ ਸੀ। ਥਲ ਸੈਨਾ ਦੀ ਲੜਾਈ ਇਦੇਂ ਹੁੰਦੀ ਆ। ਉਹ ਡੁੰਨ ਬਣ ਕੇ ਖੜ੍ਹਾ ਸੀ। ਆਪਣੇ ਡਰ ਨੂੰ ਛੁਪਾ ਰਿਹਾ ਸੀ। ਮੈਂ ਥੱਦੀ ਚੁੱਕ ਕੇ ਜੇਬ ਵਿੱਚ ਪਾ ਲਈ ਸੀ।

"ਤੁਸੀਂ....ਡਰਪੋਕ ਓ। ਕਮੀਨੇ ਕਿਸੇ ਥਾਂ ਦੇ।" ਮੈਂ ਕੁਰਸੀ ਚੁੱਕ ਕੇ ਕੰਧ ਨਾਲ ਮਾਰੀ ਤੇ ਗਾਲ੍ਹਾਂ ਕੱਢਦਾ ਤੁਰ ਪਿਆ। ਪੌੜੀਆਂ ਉੱਤਰ ਕੇ ਥੱਲੇ ਆ ਗਿਆ। ਉੱਪਰ ਨੂੰ ਮੂੰਹ ਕਰਕੇ ਫ਼ੇ' ਗਾਲ੍ਹਾਂ ਕੱਢੀਆਂ।

"ਮੇਰੇ....., ਬੁਲਾਓ ਪੁਲਿਸ ਨੂੰ। ਆਈ ਵੈਲ ਫਾਈਟ ਦੈਮ। ਤਬਾਹ ਕਰ ਦਿਆਂਗਾ।"

ਤੇ ਹੁਣ ਮੈਂ ਇਸ ਕਿਲੇ 'ਤੇ ਦੁਬਾਰਾ ਹਮਲਾ ਕਰਾਂਗਾ। ਇਹ ਵਿਚਾਰ ਲੈ ਕੇ ਸੜਕ ਪਾਰ ਕੀਤੀ ਹੈ। ਠੇਕੇ ਆ ਵੜਿਆ ਹਾਂ। ਸ਼ਰਾਬ ਦਾ ਅਧੀਆ ਲਿਆ ਹੈ। ਮੂੰਹ ਲਾ ਕੇ ਪੀ ਗਿਆ ਹਾਂ।

ਮੈਂ ਸੜਕ ਪਾਰ ਕਰਕੇ ਫੁੱਟ ਪਾਥ 'ਤੇ ਤੁਰ ਪਿਆ ਹਾਂ। ਇੱਥੋਂ ਰਾਜ ਮਹਿਲ ਬਹੁਤਾ ਦੂਰ ਨਹੀਂ। ਫੇਰ ਵੀ ਤੇਜ਼ ਕਦਮੀਂ ਹੋ ਗਿਆ ਹਾਂ। ਪਿੱਛੇ ਹਮਲਾਵਰ ਸੈਨਿਕਾਂ ਦੇ ਬੂਟਾਂ ਦੀ ਆਵਾਜ਼ ਆ ਰਹੀ ਹੈ। ਮੈਂ ਰਾਵਣ ਬਣ ਗਿਆ ਹਾਂ। ਮੇਰੇ ਕਿੰਨੇ ਸਾਰੇ ਸਿਰ ਲੱਗ ਗਏ ਨੇ। ਅਣਗਿਣਤ ਬਾਹਾਂ। ਲੋਕ ਮਾਰਚ ਕਰ ਰਹੇ ਹਨ।

ਅੱਗੇ ਚੌਂਕ ਆ ਗਿਆ ਹੈ। ਰਾਜੇ ਦੀ ਫ਼ੌਜ ਦੇ ਜਰਨੈਲ ਖੜ੍ਹੇ ਹਨ। ਮੈਂ ਇੱਟ ਚੁੱਕ ਲਈ ਹੈ....ਤੁਰ ਪਿਆ ਹਾਂ। ਮੈਨੂੰ ਸਾਹਮਣੇ ਕੁਝ ਨ੍ਹੀਂ ਦਿਖ ਰਿਹਾ ਸਿਵਾਏ ਬੰਦਾ ਸਿੰਘ ਬਹਾਦਰ ਦੀ ਤਲਵਾਰ ਤੋਂ......।

(1998)